# ਮੁਕਾਮੁ ਓਹੀ ਏਕੁ ਹੈ



ਗਿ: ਸੰਤ ਸਿੰਘ 'ਮਸਕੀਨ'

ੴ ਸਤਿਗੁਰ ਪ੍ਰਸਾਦਿ ॥

# ਮੁਕਾਮੁ ਓਹੀ ਏਕੁ ਹੈ

ਗਿ: ਸੰਤ ਸਿੰਘ 'ਮਸਕੀਨ'



ਪ੍ਰਕਾਸ਼ਕ :

ਗੁਰ ਜੋਤੀ ਐਂਟਰਪ੍ਰਾਈਜ਼ਜ਼

MUKAAM OHEE EK HAI

*by*

GIANI SANT SINGH "MASKEEN"

*Transcribed by*

MEWA SINGH GREWAL



ਪਹਿਲੀ ਵਾਰ: ਫ਼ਰਵਰੀ 2012

**ਮੁੱਲ: 170-00 ਰੁਪਏ**

*ਮਿਲਣ ਦੇ ਪਤੇ:*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ: 0144-2344312, 2331313

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਪ੍ਰਕਾਸ਼ਕ:*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ: 0144-2344312, 2331313

E-mail : gurjyoti@sancharnet.in

*ਪ੍ਰਿੰਟਰਜ਼:*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਧੰਨਵਾਦ

ਗੁਰਬਾਣੀ ਦੀ ਮਹਿਮਾ ਅਪਰੰਪਾਰ ਹੈ, ਇਸਦਾ ਪਾਰਾਵਾਰ ਮਨੁੱਖੀ ਬੁੱਧ ਨਾਲ ਨਹੀਂ ਪਾਇਆ ਜਾ ਸਕਦਾ। ਪਰ ਜਿਨ੍ਹਾਂ ਗੁਰੂ-ਵਰੋਸਾਈਆਂ ਆਤਮਾਵਾਂ ਉੱਪਰ ਅਕਾਲ ਪੁਰਖ ਆਪ ਮਿਹਰ ਕਰਦਾ ਹੈ, ਉਨ੍ਹਾਂ ਰਾਹੀਂ ਪ੍ਰਗਟਾਈ/ਦਰਸਾਈ ਗੁਰਬਾਣੀ ਦੀ ਵਿਆਖਿਆ ਸਰੋਤੇ/ਪਾਠਕ ਨੂੰ ਨਿਹਾਲੋ-ਨਿਹਾਲ ਕਰ ਦਿੰਦੀ ਹੈ। ਉਸਦੇ ਅੰਦਰ-ਬਾਹਰ ਚਾਨਣ ਹੋ ਜਾਂਦਾ ਹੈ ਤੇ ਜੀਵਨ ਦੀ ਸੋਝੀ ਆ ਜਾਂਦੀ ਹੈ। ਐਸੀ ਹੀ ਨਿਰਮਲ ਆਤਮਾ ਸਨ, ਪੰਥ ਰਤਨ ਤੇ ਗੁਰਮਤ ਵਿੱਦਿਆ ਮਾਰਤੰਡ ਦੇ ਪੰਥਕ ਸਨਮਾਨਾਂ ਨਾਲ ਆਭੂਸ਼ਿਤ, ਗਿਆਨੀ ਸੰਤ ਸਿੰਘ ਮਸਕੀਨ। ਆਪ ਜੀ ਨੇ ਜੀਵਨ-ਭਰ ਗੁਰੂ ਦੇ ਭਉ ਤੇ ਭਾਉ ਵਿਚ ਰਹਿੰਦਿਆਂ ਗੁਰਬਾਣੀ ਦੀ ਵਿਆਖਿਆ ਕੀਤੀ ਤੇ ਅਨੇਕਾਂ ਭੁੱਲਿਆਂ ਨੂੰ ਮਾਰਗ ਦੀ ਸੋਝੀ ਕਰਵਾਈ। ਉਨ੍ਹਾਂ ਦੁਆਰਾ ਕੀਤੀ ਵਿਆਖਿਆ ਟੇਪਾਂ/ਸੀ.ਡੀਜ਼/ਟੈਲੀਵੀਜ਼ਨ ਤੇ ਪੁਸਤਕਾਂ ਰਾਹੀਂ ਹੁਣ ਵੀ ਸਿੱਖ ਸੰਗਤਾਂ ਵਿਚ ਤਾਂ ਹਰਮਨ ਪਿਆਰੀ ਹੈ ਹੀ, ਬਲਕਿ ਗ਼ੈਰ-ਸਿੱਖਾਂ ਨੂੰ ਵੀ ਬੇਹੱਦ ਖਿੱਚ ਪਾਉਂਦੀ ਹੈ। ਉਨ੍ਹਾਂ ਦੇ ਬੋਲਾਂ/ਕਥਨਾਂ ਵਿਚ ਏਨੀ ਕਸ਼ਿਸ਼ ਹੈ ਕਿ ਸਰੋਤਾ-ਜਨ ਡੂੰਘੇ ਦਾਰਸ਼ਨਿਕ ਵਿਚਾਰਾਂ ਦੇ ਸਾਗਰ ਵਿਚ ਸਹਿਜ-ਸੁਭਾਇ ਟੁੱਭੀਆਂ ਮਾਰਨ ਲੱਗ ਜਾਂਦਾ ਹੈ। ਸਿੱਖ ਸਮਾਜ ਵਿਚ ਅਧਿਆਤਮਕ ਚੇਤਨਾ ਪੈਦਾ ਕਰਨ ਲਈ ਮਸਕੀਨ ਜੀ ਦੀ ਸੇਵਾ ਲਾਮਿਸਾਲ ਹੈ। ਉਨ੍ਹਾਂ ਦੇ ਪ੍ਰਸੰਸਕਾਂ ਦਾ ਘੇਰਾ ਵੀ ਬਹੁਤ ਵਿਸ਼ਾਲ ਹੈ, ਜਿਸ ਵਿਚ ਉੱਚ-ਵਿੱਦਿਆ ਪ੍ਰਾਪਤ ਵਿਦਵਾਨ ਤੇ ਆਨ-ਧਰਮੀ ਵੀ ਸ਼ਾਮਲ ਹਨ।

ਮਸਕੀਨ ਜੀ ਦੇ ਅਮਿਓਂ-ਰਸ-ਭਿੱਜੇ ਬੋਲਾਂ ਦੁਆਰਾ ਹੀ ਵਿੰਨ੍ਹੀ ਇਕ ਆਤਮਾ ਹੈ ਸ. ਮੇਵਾ ਸਿੰਘ ਗਰੇਵਾਲ, ਜੋ ਕੈਨੇਡਾ ਵਿਚ ਨਿਵਾਸ ਕਰਦੇ ਹਨ। ਆਪ ਜੀ ਨੇ ਕ੍ਰਿਤੱਗਤਾ ਭਾਵਨਾ ਤਹਿਤ ਮਸਕੀਨ ਜੀ ਦੇ ਲੈਕਚਰਾਂ ਨੂੰ ਲਿਖਤ ਰੂਪ ਦੇਣ ਦੀ ਸੇਵਾ ਕੀਤੀ ਹੈ। ਇਸ ਲਿਖਤ ਵਿੱਚੋਂ ਇਕ ਪੁਸਤਕ *ਹਾਜਿਰ ਹਜੂਰਿ ਖੁਦਾਇ* ਪਿਛਲੇ ਸਾਲ ਸੰਗਤਾਂ ਦੀ ਸੇਵਾ ਵਿਚ ਭੇਟਾ ਕੀਤੀ ਗਈ ਸੀ। ਹੁਣ ਬਾਕੀ ਦੇ ਲੇਖਾਂ ਨੂੰ ਦੋ ਪੁਸਤਕਾਂ *ਮੁਕਾਮ ਓਹੀ ਏਕੁ ਹੈ* ਅਤੇ

*ਸਚਖੰਡਿ ਵਸੈ ਨਿਰੰਕਾਰ* ਵਿਚ ਤਰਤੀਬ ਦੇ ਕੇ ਮਸਕੀਨ ਜੀ ਦੀ ਸਤਵੀਂ ਬਰਸੀ ਦੇ ਮੌਕੇ ਤੇ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਆਸ ਹੈ ਕਿ ਪਹਿਲਾਂ ਦੀ ਤਰ੍ਹਾਂ ਇਹ ਪੁਸਤਕਾਂ ਵੀ ਸੰਗਤਾਂ ਦੀ ਨਜ਼ਰੇ ਪ੍ਰਵਾਨ ਚੜ੍ਹਨਗੀਆਂ।

ਸ. ਮੇਵਾ ਸਿੰਘ ਗਰੇਵਾਲ ਨੇ ਜਿਸ ਗੁਰੂ-ਪਿਆਰ ਵਿਚ ਇਹ ਲਿਖਤ ਤਿਆਰ ਕੀਤੀ ਹੈ, ਉਸ ਨੂੰ ਸਦ-ਨਮਸਕਾਰ ਹੈ। ਇਸ ਲਿਖਤ ਦੇ ਸੰਪਾਦਨ ਤੇ ਸੋਧ ਸੁਧਾਈ ਦੀ ਸੇਵਾ ਸਿੰਘ ਬ੍ਰਦਰਜ਼ ਅੰਮ੍ਰਿਤਸਰ ਦੇ ਸਟਾਫ਼ ਮੈਂਬਰਾਂ ਸ. ਗੁਰਜੀਤ ਸਿੰਘ ਤੇ ਸ. ਕੁਲਵੰਤ ਸਿੰਘ ਨੇ ਬਹੁਤ ਤਨ-ਦੇਹੀ ਨਾਲ ਨਿਭਾਈ ਹੈ। ਫ਼ਾਰਸੀ ਦੇ ਸ਼ਿਅਰਾਂ ਦੀ ਸੁਧਾਈ ਲਈ ਪ੍ਰੋ. ਜਗਦੀਸ਼ ਸਿੰਘ (ਮੁਕੇਰੀਆਂ) ਨੇ ਨਿੱਘਾ ਸਹਿਯੋਗ ਦਿੱਤਾ ਹੈ। ਸਤਿਗੁਰੂ ਜੀ ਮਿਹਰ ਕਰ ਕੇ ਸਭਨਾਂ ਦੀ ਘਾਲ ਥਾਇ ਪਾਉਣ!

—ਪ੍ਰਕਾਸ਼ਕ

# ਭੂਮਿਕਾ

ਅੱਜ ਮੈਂ ਸੰਤ ਸਿੰਘ ਮਸਕੀਨ ਜੀ ਮਹਾਰਾਜ ਲਈ ਦੂਸਰੀ ਵਾਰ ਉਨ੍ਹਾਂ ਦੀਆਂ ਦੋ ਪੁਸਤਕਾਂ *ਮੁਕਾਮੁ ਓਹੀ ਏਕੁ ਹੈ* ਅਤੇ *ਸਚ ਖੰਡਿ ਵਸੈ ਨਿਰੰਕਾਰੁ* ਦੀ ਭੂਮਿਕਾ ਲਿਖਣ ਲਈ ਕਲਮ ਚੁੱਕੀ ਹੈ। ਪਰਮਾਤਮਾ ਇਸ ਕਲਮ ਵਿਚ ਆਪਣੀ ਪੂਰਨਤਾ, ਆਪਣਾ ਬਲ ਬਖ਼ਸ਼ਣ, ਜਿਸ ਸਦਕਾ ਮੇਰੀ ਸ਼ਰਧਾ ਅਤੇ ਤਾਕਤ ਇਸ ਮਹਾਨ ਆਤਮਾ ਬਾਰੇ ਲਿਖਣ ਦੇ ਕਾਬਿਲ ਹੋ ਸਕੇ, ਇਹੋ ਮੇਰੀ ਅਰਦਾਸ ਹੈ। ਮਸਕੀਨ ਜੀ ਵੱਲੋਂ ਲਿਖੀ *ਹਾਜਿਰ ਹਜੂਰਿ ਖੁਦਾਇ*, ਜੋ ਪਿਛਲੇ ਸਾਲ ਸੰਗਤ ਵਿਚ ਭੇਟਾ ਕੀਤੀ ਗਈ ਸੀ, ਪਹਿਲੀ ਵਾਰ ਉਸ ਦੀ ਭੂਮਿਕਾ ਲਿਖਣ ਦਾ ਸੁਭਾਗ ਵੀ ਦਾਸ ਨੂੰ ਹੀ ਪ੍ਰਾਪਤ ਹੋਇਆ ਸੀ।

ਸਾਧਾਰਨ ਸ਼ਬਦਾਂ ਵਿਚ, ਅਲਫ਼ਾਜ਼ ਵਿਚ ਅਗਰ ਭੂਮਿਕਾ ਦੇ ਅਰਥ ਕਰੀਏ ਤਾਂ ਧਰਤੀ, ਥਲ, ਪ੍ਰਿਥਵੀ, ਅਸਥਾਨ ਹੀ ਬਣਦੇ ਹਨ। ਦੇਖਣ ਵਿਚ ਆਇਆ ਹੈ ਕਿ ਮੇਰੇ ਵੀਰ ਪੁਰਾਤਨ ਕਾਲ ਤੋਂ ਹੀ ਕਿਸੇ ਪੁਸਤਕ ਦੀ ਭੂਮਿਕਾ ਲਿਖਣ ਸਮੇਂ, ਲਿਖਾਰੀ ਦੇ ਲਿਖਣ ਦਾ ਕਾਰਨ ਅਤੇ ਹੋਰ ਕਈ ਤਰ੍ਹਾਂ ਦੇ ਵਿਵਰਣ ਬਿਆਨ ਕਰਦੇ ਆ ਰਹੇ ਹਨ। ਉਸ ਤੋਂ ਬਾਅਦ ਸਹਾਇਕ ਵੀਰਾਂ ਦੇ ਨਾਮ ਲਿਖ ਕੇ ਉਨ੍ਹਾਂ ਦੀ ਸ਼ਲਾਘਾ ਵੀ ਕਰਦੇ ਹਨ। ਪਰੰਤੂ ਮੇਰੇ ਲਿਖਣ ਦਾ ਕੋਈ ਭੀ ਖ਼ਾਸ ਕਾਰਨ ਨਹੀਂ, ਸਿਰਫ਼ ਪ੍ਰੇਮ ਦੀ ਭੁੱਖ ਨੇ ਮੈਨੂੰ ਇੱਥੋਂ ਤੱਕ ਪਹੁੰਚਾਇਆ ਹੈ। ਮੇਰਾ ਇਕ ਹੀ ਮਕਸਦ ਹੈ ਕਿ ਦਾਸ ਸੰਗਤਾਂ ਨੂੰ, ਸੰਤ ਮਸਕੀਨ ਜੀ ਅਤੇ ਉਨ੍ਹਾਂ ਦੇ ਪਰਿਵਾਰ ਨੂੰ, ਆਪਣੀ ਸੇਵਾ, ਸ਼ਰਧਾ ਅਤੇ ਪ੍ਰੇਮ ਦੀ ਭੇਟਾ ਕਰ ਸਕੇ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਆਦਿ ਬਾਣੀ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪ੍ਰਥਮ ਬਾਣੀ ਜਪੁ ਜੀ ਸਾਹਿਬ ਦੇ ਅਖ਼ੀਰਲੇ ਸਲੋਕ ਵਿਚ, "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ" ਕਿਹਾ ਹੈ। ਸਾਡੇ ਦੇਸ਼ ਵਿਚ ਪੁਰਾਤਨ ਸਮੇਂ ਤੋਂ ਧਰਤੀ (ਭੂਮੀ) ਨੂੰ ਮਾਤਾ ਕਰਕੇ ਪੂਜਿਆ ਗਿਆ ਹੈ, ਅੱਜ ਭੀ ਇਹ ਮਨੌਤ ਪ੍ਰਚਲਿਤ ਹੈ। ਇਹ ਇਕ ਸੱਚਾਈ ਹੈ, ਕਿਉਂਕਿ ਸਾਡਾ ਸਰੀਰ ਧਰਤੀ ਦਾ ਹੀ ਇਕ ਖ਼ਾਸ ਹਿੱਸਾ ਹੈ ਜੋ ਅੰਤਿਮ ਸਮੇਂ, ਖ਼ਾਕ ਦੇ ਰੂਪ ਵਿਚ ਧਰਤੀ ਉੱਪਰ ਹੀ ਰਹਿ ਜਾਂਦਾ ਹੈ।

ਅੱਜ ਤਕ ਕੋਈ ਭੀ ਆਪਣੇ ਆਪ ਨੂੰ ਪੂਰਨ ਨਾ ਤਾਂ ਕਹਿ ਸਕਿਆ ਹੈ ਅਤੇ ਨਾ ਇਹ ਲਿਖ ਸਕਿਆ ਹੈ ਕਿ ਜੋ ਕੁਝ ਧਰਤੀ ਵਿਚ ਹੈ, ਜਾਂ ਜੋ ਕੁਝ ਭੀ ਧਰਤੀ ਉੱਪਰ ਹੋ ਰਿਹਾ ਹੈ ਉਸ ਨੂੰ ਪੂਰਨ ਤੌਰ 'ਤੇ ਸਾਰੇ ਦੀ ਸਾਰੀ ਜਾਣਕਾਰੀ ਹੈ। ਉਹ ਇਹ ਪੱਕੇ ਤੌਰ 'ਤੇ ਨਹੀਂ ਕਹਿ ਸਕਦਾ ਕਿ ਉਸ ਨੇ ਸਭ ਕੁਝ ਜਾਣ ਲਿਆ ਹੈ, ਹਰੇਕ ਚੀਜ਼ ਦੀ ਥਾਹ ਪਾ ਲਈ ਹੈ। ਸਿਰਫ਼ ਧਰਤੀ ਬਾਰੇ, ਇਸ ਭੂਮੀ ਬਾਰੇ ਮਨੁੱਖ ਦੀ ਜਾਣਕਾਰੀ ਏਨੀ ਅਧੂਰੀ ਹੈ ਕਿ ਪਰਮਾਤਮਾ ਨੂੰ ਸਮਝਣ ਦੀ ਤਾਂ ਗੱਲ ਹੀ ਛੱਡੋ!

ਅਜਿਹੀ ਹੀ ਅਧੂਰੀ ਜਾਣਕਾਰੀ ਦੇ ਆਸਰੇ ਜੇਕਰ ਮਨੁੱਖ ਕਿਸੇ ਅਵਤਾਰੀ ਪੁਰਸ਼ ਦੀ, ਕਿਸੇ ਭਗਤ-ਜਨ ਦੀ ਮਹਿਮਾ ਦਾ ਬਖਿਆਨ ਕਰੇ ਜਾਂ ਲਿਖਣ ਦੀ ਕੋਸ਼ਿਸ਼ ਕਰੇ ਤਾਂ ਉਹ ਪੂਰਨ ਕਿਵੇਂ ਹੋ ਸਕਦੀ ਹੈ, ਉਹ ਭੀ ਮਨੁੱਖ ਦੇ ਗਿਆਨ ਦੀ ਤਰ੍ਹਾਂ ਅਧੂਰੀ ਹੀ ਹੋਵੇਗੀ।

ਚਲੋ, ਮਸਕੀਨ ਜਿਹੀ ਪਵਿੱਤਰ ਆਤਮਾ ਦੁਆਰਾ ਕਹੇ ਹੋਏ ਅਲਫ਼ਾਜ਼ ਲਈ 'ਭੂਮਿਕਾ' ਲਿਖਣ ਦਾ ਨਿਮਾਣਾ ਜਿਹਾ ਯਤਨ ਕਰਦੇ ਹੋਏ, ਸ਼ੁਰੂਆਤ 'ਸ਼ਬਦ' ਤੋਂ ਹੀ ਕਰਦੇ ਹਾਂ :

**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥**
**ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥**

*(ਪੰਨਾ 970)*

ਇਤਿਹਾਸ ਗਵਾਹ ਹੈ ਕਿ ਪੁਰਾਤਨ ਕਾਲ ਜੋ ਭਗਤ ਕਬੀਰ ਜੀ ਮਹਾਰਾਜ ਦੇ ਸਮੇਂ ਚੱਲ ਰਿਹਾ ਸੀ, ਰਾਜੇ ਮਹਾਰਾਜੇ ਆਪਣੇ ਸਿਪਾਹੀਆਂ ਦੇ ਗਲੇ ਵਿਚ ਚਮੜੇ ਦਾ ਪਟਾ ਪਾਉਂਦੇ ਸਨ, ਜਿਸ ਉੱਪਰ ਉਸ ਦਾ ਨਾਮ ਅਤੇ ਰਾਜੇ ਦੀ ਆਪਣੀ ਮੋਹਰ ਭੀ ਲਾਈ ਜਾਂਦੀ ਸੀ। ਉਸ ਦਾ ਇੱਕੋ ਹੀ ਕਾਰਨ ਸੀ ਕਿ ਸਿਪਾਹੀਆਂ ਦੀ ਸਹੀ ਗਿਣਤੀ ਹੋ ਸਕੇ, ਕਿ ਜੰਗ ਦੌਰਾਨ ਕਿਤਨੇ ਸਿਪਾਹੀ ਮਾਰੇ ਗਏ ਜਾਂ ਜ਼ਖ਼ਮੀ ਹੋਏ। ਜ਼ਖ਼ਮੀਆਂ ਦੀ ਪਛਾਣ ਆਸਾਨੀ ਨਾਲ ਹੋ ਸਕੇ ਤੇ ਰਾਜੇ ਦੇ ਹਕੀਮ ਉਨ੍ਹਾਂ ਜ਼ਖ਼ਮੀਆਂ ਦੀ ਮਰਹਮ-ਪੱਟੀ ਕਰ ਸਕਣ। ਪਰ ਇਹ ਤਰੀਕਾ ਪੂਰਨ ਤੌਰ 'ਤੇ ਕਾਮਯਾਬ ਨਹੀਂ ਹੋ ਸਕਿਆ। ਕਿਉਂਕਿ ਕੁਝ ਬੁਜ਼ਦਿਲ ਸਿਪਾਹੀ ਆਪਣੀ ਜਾਨ ਬਚਾਉਣ ਵਾਸਤੇ ਮੈਦਾਨੇ-ਜੰਗ ਵਿੱਚੋਂ ਭੱਜ ਕੇ ਕਿਧਰੇ ਲੁਕ-ਛਿਪ ਜਾਂਦੇ ਸਨ। ਉਸ ਚਮੜੇ ਦੇ ਪਟੇ ਨੂੰ ਕੱਟ ਕੇ ਗ਼ਾਇਬ ਕਰ ਦਿੰਦੇ ਤੇ ਆਪਣਾ ਭੇਸ ਬਦਲ ਕੇ ਜੀਵਨ ਬਸਰ ਕਰੀ ਜਾਂਦੇ। ਜ਼ਾਹਿਰ ਹੈ ਕਿ ਇਸ ਤੋਂ ਪਿੱਛੋਂ ਉਹ ਰਾਜਿਆਂ ਦੀ ਬਦਨਾਮੀ ਦਾ ਕਾਰਨ ਭੀ ਬਣਦੇ ਸਨ। ਕਬੀਰ ਜੀ ਦੇ ਸਮੇਂ ਦੌਰਾਨ, ਰਾਜਿਆਂ ਨੇ ਇਕ ਹੋਰ ਤਰੀਕਾ ਅਪਣਾਇਆ। ਜੰਗੀ ਸਿਪਾਹੀਆਂ ਦੇ ਸਰੀਰਾਂ ਉਪਰ ਉਨ੍ਹਾਂ ਦੇ ਆਪਣੇ ਨਾਮ

ਅਤੇ ਨਿਸ਼ਾਨੀ ਵਜੋਂ ਰਾਜੇ ਦੇ ਨਾਮ ਦੀ ਮੋਹਰ ਦਾਗਣੀ ਸ਼ੁਰੂ ਕਰ ਦਿੱਤੀ, ਤਾਂ ਜੁ ਸ਼ੱਕ-ਸ਼ੁਬਹ ਦੀ ਕੋਈ ਗੁੰਜਾਇਸ਼ ਨਾ ਰਹੇ। ਪਰ ਜੋ ਕਬੀਰ ਜੀ ਕਹਿਣਾ ਚਾਹੁੰਦੇ ਹਨ, ਉਨ੍ਹਾਂ ਦਾ ਖ਼ਿਆਲ ਕੁਝ ਹੋਰ ਹੈ, ਉਨ੍ਹਾਂ ਦੀ ਵਿਚਾਰ ਬੜੀ ਡੂੰਘੀ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਇਕ ਤਰ੍ਹਾਂ ਅਲੰਕਾਰ ਹੈ, ਜਿਵੇਂ ਕਹਿਣਾ ਕਿਸੇ ਬਾਰੇ, ਸਮਝਾਉਣਾ ਕਿਸੇ ਹੋਰ ਨੂੰ; ਉਦਾਹਰਣ ਕਿਸੇ ਹੋਰ ਦੀ ਦੇਣੀ ਤੇ ਸਮਝਾਉਣਾ ਕਿਸੇ ਕੋਲ ਬੈਠੇ ਨੂੰ।

ਇਥੇ ਕਬੀਰ ਜੀ ਦਾ ਕਹਿਣਾ ਇਹ ਹੈ ਕਿ ਜੋ ਪਰਮਾਤਮਾ ਦੇ ਰੰਗ ਵਿਚ ਰੰਗੇ ਗਏ ਹਨ, ਜਿਨ੍ਹਾਂ ਦੇ ਮਨ ਉੱਪਰ ਪਰਮਾਤਮਾ ਦੇ ਨਾਮ ਦਾ ਦਾਗ਼ ਪੈ ਚੁੱਕਾ ਹੈ, ਜੋ ਕਦੇ ਭੀ ਉਤਾਰਿਆ ਨਹੀਂ ਜਾ ਸਕਦਾ, ਪਰਮਾਤਮਾ ਦੀ ਮੋਹਰ ਉਨ੍ਹਾਂ ਦੇ ਮਨ ਉਪਰ ਲੱਗ ਚੁੱਕੀ ਹੈ, ਉਹ ਨਾ ਤਾਂ ਡਰਦੇ ਹਨ ਅਤੇ ਨਾ ਹੀ ਮੈਦਾਨ ਵਿੱਚੋਂ ਭੱਜਦੇ ਹਨ, ਬਲਕਿ ਉਨ੍ਹਾਂ ਦੇ ਚਲੇ ਜਾਣ ਪਿੱਛੋਂ ਭੀ ਉਨ੍ਹਾਂ ਦੀ ਮਹਿਮਾ, ਉਪਮਾ ਤੇ ਸਤਿਕਾਰ ਬਰਕਰਾਰ ਰਹਿੰਦਾ ਹੈ। ਸਾਧੂ-ਜਨਾਂ ਨੂੰ ਉਨ੍ਹਾਂ ਅਵਤਾਰਾਂ, ਸੰਤ-ਜਨਾਂ ਅਤੇ ਭਗਤਾਂ ਦੀ ਪਛਾਣ ਹੋ ਜਾਂਦੀ ਹੈ ਅਤੇ ਉਹ ਸਾਧੂ-ਜਨ ਸੰਤ-ਜਨਾਂ ਤੋਂ ਪਰਮਾਤਮਾ ਦਾ ਨਾਮ ਲੈ ਕੇ ਆਪਣੇ ਮਨ ਦੇ ਖ਼ਜ਼ਾਨੇ ਵਿਚ ਰੱਖ ਲੈਂਦੇ ਹਨ।



ਸੰਤ ਸਿੰਘ ਜੀ ਮਸਕੀਨ ਇਕ ਪੂਰਨ ਪੁਰਖ ਸਨ। ਸੰਤ, ਗਿਆਨੀ, ਭਗਤ, ਪੂਰਨ ਪੁਰਖ, ਅਵਤਾਰੀ ਪੁਰਖ, ਇਨ੍ਹਾਂ ਦੇ ਕੁਝ ਲਕਸ਼ਣ, ਨਿਆਮਤਾਂ ਹੁੰਦੀਆਂ ਹਨ। ਸਹਸਕ੍ਰਿਤੀ ਸਲੋਕਾਂ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਨ੍ਹਾਂ ਲਕਸ਼ਣਾਂ ਨੂੰ ਬਿਆਨ ਕੀਤਾ ਹੈ, ਉਨ੍ਹਾਂ ਦੀ ਗਿਣਤੀ ਛੇ ਹੈ :

੧. ਸਰਵ-ਵਿਆਪੀ ਕਰਤਾਰ ਦਾ ਧਿਆਨ ਕਰ ਕੇ ਉਸ ਦਾ ਨਾਮ ਜਪਣਾ (ਮਹਾਮੰਤਰ ਜਪਣਾ);
੨. ਨੇਕ ਤਰੀਕੇ ਨਾਲ ਦੁਨੀਆਂ ਵਿਚ ਰਹਿ ਕੇ ਕਿਸੇ ਨੂੰ ਵੈਰੀ ਨਾ ਬਣਾਉਣਾ ਅਤੇ ਦੁੱਖ ਸੁਖ ਵਿਚ ਆਪਣੇ ਗਿਆਨ ਨੂੰ ਅਚੱਲ ਰੱਖਣਾ;
੩. ਵਿਸ਼ਿਆਂ ਦੇ ਵੇਗ ਨੂੰ ਰੋਕ ਕੇ ਸਭ ਜੀਵਾਂ ਉਪਰ ਦਇਆ ਕਰਨੀ;
੪. ਕਰਤਾਰ ਦੀ ਕੀਰਤੀ ਨੂੰ ਭੋਜਨ ਵਾਂਗ ਆਪਣਾ ਆਧਾਰ ਮੰਨ ਕੇ ਸੰਸਾਰ ਵਿਚ ਕਮਲ ਫੁੱਲ ਦੀ ਤਰ੍ਹਾਂ ਨਿਰਲੇਪ ਰਹਿਣਾ;
੫. ਕਰਤਾਰ, ਪਰਮਾਤਮਾ, ਪ੍ਰਭੂ, ਵਾਹਿਗੁਰੂ ਦੀ ਭਗਤੀ ਅਤੇ ਸ਼ਰਧਾ ਦਾ ਉਪਦੇਸ਼ ਮਿੱਤਰਾਂ-ਸ਼ਤਰੂਆਂ ਨੂੰ ਇਕ ਸਮਾਨ ਦੇਣਾ, ਕਿਸੇ ਤਰ੍ਹਾਂ ਦਾ ਵਿਤਕਰਾ ਨਹੀਂ ਕਰਨਾ;
੬. ਨਿਮਰਤਾ ਸਹਿਤ ਸਭ ਸੱਜਣ ਪੁਰਖਾਂ ਦੀ ਚਰਣ ਧੂੜ ਬਣਨਾ, ਕਿਸੇ ਦੀ ਵੀ ਨਿੰਦਾ ਨਾ ਕਰਨੀ ਅਤੇ ਨਾ ਹੀ ਸੁਣਨੀ।

ਇਹ ਸਾਰੇ ਖਟਲਕਸ਼ਣ (ਖਟਲਖਣ, ਖਟਲਖਯਣ, ਖਟਲਕਣ) ਸਾਨੂੰ ਗਿਆਨੀ ਸੰਤ ਸਿੰਘ ਜੀ ਮਸਕੀਨ ਵਿਚ ਵੇਖਣ ਨੂੰ ਮਿਲਦੇ ਸਨ। ਆਪਣਾ ਪ੍ਰੇਮ ਤੇ ਸਿੱਖਿਆ ਜੋ ਉਹ ਦੇਸ਼ਾਂ ਪ੍ਰਦੇਸ਼ਾਂ ਵਿਚ ਜਾ ਕੇ ਸਾਰੀ ਉਮਰ ਵੰਡਦੇ ਰਹੇ ਹਨ, ਹੁਣ ਭੀ ਉਨ੍ਹਾਂ ਦੀ ਕਥਾ ਟੈਲੀਵੀਜ਼ਨ ਉੱਪਰ ਸਮੇਂ ਸਮੇਂ 'ਤੇ ਆਉਂਦੀ ਰਹਿੰਦੀ ਹੈ। ਉਨ੍ਹਾਂ ਦੀਆਂ ਟੇਪਾਂ, ਸੀਡੀਆਂ ਆਮ ਸਟੋਰਾਂ ਵਿਚ ਮਿਲਦੀਆਂ ਹਨ। ਦਾਸ ਨੂੰ ਵੀ ਪਰਮਾਤਮਾ ਨੇ ਇਕ ਪ੍ਰੇਮ ਭਰਿਆ ਮੌਕਾ ਦਿੱਤਾ ਹੈ ਕਿ ਉਨ੍ਹਾਂ ਨੂੰ ਲਿਖਤੀ ਰੂਪ ਦੇ ਕੇ ਸੰਗਤਾਂ ਵਿਚ ਵੰਡ ਸਕੀਏ। ਸਰਦਾਰ ਭੂਪਿੰਦਰ ਸਿੰਘ ਜੀ ਜੋ ਸੰਤ ਸਿੰਘ ਮਸਕੀਨ ਜੀ ਮਹਾਰਾਜ ਦੇ ਛੋਟੇ ਸਾਹਿਬਜ਼ਾਦੇ ਹਨ, ਇਸ ਸੇਵਾ ਨੂੰ ਬੜੀ ਹਿੰਮਤ, ਮਿਹਨਤ ਤੇ ਸਿਆਣਪ ਨਾਲ ਨਿਭਾ ਰਹੇ ਹਨ। ਮੈਂ ਉਨ੍ਹਾਂ ਦਾ ਵੀ ਬੜਾ ਸ਼ੁਕਰਗੁਜ਼ਾਰ ਹਾਂ ਜੋ ਮੇਰਾ ਹਮੇਸ਼ਾ ਹੀ ਸਾਥ ਦਿੰਦੇ ਰਹੇ ਹਨ ਤੇ ਆਉਣ ਵਾਲੇ ਸਮੇਂ ਵਿਚ ਭੀ ਮੇਰੇ ਪ੍ਰੇਮ ਤੇ ਸ਼ਰਧਾ ਨੂੰ ਚਾਰ ਚੰਦ ਲਾਉਂਦੇ ਰਹਿਣਗੇ।

ਖ਼ਿਮਾ ਦਾ ਜਾਚਕ ਹਾਂ, ਲਿਖਣ ਵਿਚ ਕੋਈ ਗ਼ਲਤੀ ਹੋਵੇ, ਆਪ ਦਾ ਦਾਸ ਸਮਝ ਕੇ ਮੁਆਫ਼ ਕਰ ਦੇਣਾ।

*ਆਪ ਸਾਰਿਆਂ ਦਾ ਦਾਸ*

**ਮੇਵਾ ਸਿੰਘ ਗਰੇਵਾਲ**

(ਬਣਜਾਰਾ)



7485-123 ST., SURREY,
B.C. CANADA V3W-9N1
Phone : 604-594-2624

# ਮੁਕਾਮੁ ਓਹੀ ਏਕੁ ਹੈ

ਸਾਰਾ ਬ੍ਰਹਿਮੰਡ ਯਾਤਰਾ ਵਿਚ ਹੈ। ਜਿਤਨਾ ਆਕਾਰ ਹੈ, ਨਿਰਾਕਾਰ ਹੈ, ਸਭ ਯਾਤਰਾ ਵਿਚ ਹੈ। ਮਹਾਰਾਜ ਐਸਾ ਕਹਿੰਦੇ ਹਨ :

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥**

*(ਸਿਰੀਰਾਗੁ ਮਹਲਾ ੧, ਪੰਨਾ 64)*

ਜ਼ਮੀਨ, ਆਸਮਾਨ, ਚੰਦ, ਸੂਰਜ, ਤਾਰੇ, ਜੀਵ-ਜੰਤੂ ਸਭ ਯਾਤਰਾ ਵਿਚ ਹਨ। ਯਾਤਰਾ ਕਿਸੇ ਥਾਂ ਆਰੰਭ ਹੁੰਦੀ ਹੈ, ਕਿਸੇ ਥਾਂ ਸਮਾਪਤ ਹੁੰਦੀ ਹੈ। ਪ੍ਰਥਮ, ਸਮਾਪਤ ਕਿਥੇ ਹੋਵੇਗੀ ? "ਮੁਕਾਮੁ ਓਹੀ ਏਕੁ ਹੈ", ਸਾਰਿਆਂ ਦਾ ਟਿਕਾਣਾ ਇਕ ਹੀ ਹੈ। ਸਾਰਿਆਂ ਦਾ ਮੁਕਾਮ ਇੱਕੋ ਹੀ ਹੈ। ਸਾਰਿਆਂ ਨੇ ਉਥੇ ਹੀ ਪਹੁੰਚਣੈ। ਜਿਤਨੇ ਚਿਰ ਤਕ ਮਨੁੱਖ ਉਸ ਮੁਕਾਮ ਤਕ ਨਹੀਂ ਪਹੁੰਚਦਾ, ਉਹ ਯਾਤਰਾ ਵਿਚ ਹੈ। ਜੰਮਦਾ ਤੇ ਮਰਦਾ ਰਹੇਗਾ, ਬਣਦਾ ਤੇ ਮਿਟਦਾ ਰਹੇਗਾ। "ਮੁਕਾਮੁ ਓਹੀ ਏਕੁ ਹੈ" ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬੋਲ ਹਨ। ਮੁਕਾਮੁ ਕਹਿੰਦੇ ਨੇ ਟਿਕਾਣੇ ਨੂੰ। ਮੁਕਾਮ ਸਾਰਿਆਂ ਦਾ ਇਕ ਹੀ ਹੈ। ਮਹਾਰਾਜ ਕਹਿੰਦੇ ਹਨ ਕਿ ਮੈਂ ਸੱਚ ਕਹਿ ਰਿਹਾ ਹਾਂ, ਮੈਂ ਹਕ਼ੀਕ਼ਤ ਬਿਆਨ ਕਰ ਰਿਹਾ ਹਾਂ ਕਿ ਸਾਰਿਆਂ ਦਾ ਟਿਕਾਣਾ ਇਕ ਹੈ। ਹਾਈਵੇ ਉੱਤੇ, ਜਰਨੈਲੀ ਸੜਕ ਉੱਤੇ, ਰਾਜਪਥ ਉੱਤੇ ਟ੍ਰੈਫ਼ਿਕ ਚੱਲ ਰਿਹਾ ਹੁੰਦੈ, ਕੋਈ ਅੱਗੇ ਹੈ, ਕੋਈ ਪਿੱਛੇ ਹੈ ਅਤੇ ਕੋਈ ਬਹੁਤ ਹੀ ਪਿੱਛੇ ਹੈ। ਇਸੇ ਤਰ੍ਹਾਂ ਜੀਵਨ ਵਿਚ ਕੋਈ ਅੱਗੇ ਹੈ, ਕੋਈ ਪਿੱਛੇ ਹੈ, ਕੋਈ ਬਹੁਤ ਹੀ ਪਿੱਛੇ ਹੈ। ਯਾਤਰਾ ਆਰੰਭ ਹੋਈ ਸ਼ਬਦ ਤੋਂ :

**ਕੀਤਾ ਪਸਾਉ ਏਕੋ ਕਵਾਉ ॥** *(ਜਪੁ ਜੀ, ਪੰਨਾ 3)*

ਇਕ ਕਵਾਉ ਤੋਂ, ਇਕ ਸ਼ਬਦ ਤੋਂ ਇਹ ਯਾਤਰਾ ਆਰੰਭ ਹੋਈ। ਇਕ 'ਸ਼ਬਦ' ਹੋਇਆ ਪਰਮਾਤਮਾ ਤੋਂ, ਅਰਬਾਂ ਖਰਬਾਂ ਸੂਰਜ ਬਣ ਗਏ। ਇਕ ਇਕ ਸੂਰਜ ਦੇ ਕਈ ਕਈ ਟੁਕੜੇ ਹੋ ਗਏ। ਜ਼ਮੀਨ ਭੀ ਸੂਰਜ ਦਾ ਹੀ ਇਕ ਟੁਕੜਾ ਹੈ। ਹਜ਼ਾਰਾਂ ਲੱਖਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਇਹਦਾ ਜਿਹੜਾ ਭਾਗ ਠੰਢਾ ਹੋਇਆ, ਉਹ ਪੱਥਰ ਦੇ ਰੂਪ ਵਿਚ ਪ੍ਰਗਟ ਹੋਇਆ। ਧੁੰਦ ਪਾਣੀ ਬਣ ਗਈ। ਮਹਾਰਾਜ ਕਹਿੰਦੇ ਹਨ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

*(ਸਿਰੀਰਾਗੁ ਮਹਲਾ ੧, ਪੰਨਾ 19)*

ਉਸ ਅੱਗ ਦੇ ਗੋਲ਼ੇ ਦਾ ਜਿਹੜਾ ਹਿੱਸਾ ਠੰਢਾ ਹੋਇਆ, ਉਹ ਪੱਥਰ ਦੇ ਰੂਪ ਵਿਚ ਪ੍ਰਗਟ ਹੋਇਆ। ਜੀਵਨ ਦੀ ਯਾਤਰਾ 'ਸ਼ਬਦ' ਤੋਂ ਆਰੰਭ ਹੋਈ। 'ਸ਼ਬਦ' ਤੋਂ ਅਨੰਤ ਸੂਰਜ, ਇਕ ਇਕ ਸੂਰਜ ਦੇ ਕਈ ਕਈ ਟੁਕੜੇ, ਉਸ ਟੁਕੜੇ ਦਾ ਪਹਿਲਾ ਰੂਪ ਪ੍ਰਗਟ ਹੋਇਆ—ਪੱਥਰ। ਜਾਂ ਇੰਜ ਕਹਿ ਲਵੋ ਕਿ ਯਾਤਰਾ ਪੱਥਰਾਂ ਤੋਂ ਆਰੰਭ ਹੋਈ। ਪੱਥਰ ਸੁੱਤਾ ਹੋਇਐ, ਪੂਰਨ ਸੁੱਤਾ ਹੋਇਐ, ਔਰ ਪਰਮਾਤਮਾ ਪੂਰਾ ਜਾਗਿਆ ਹੋਇਐ। ਸੁੱਤੇ ਹੋਏ ਦੀ ਯਾਤਰਾ ਜਾਗੇ ਹੋਏ ਦੀ ਤਰਫ਼ ਹੈ। ਸੁਭਾਉ ਕਰਕੇ ਪੱਥਰ ਤੇ ਪਰਮਾਤਮਾ ਇਕ ਹੀ ਹਨ। ਗੁਸਤਾਖ਼ੀ ਮੁਆਫ਼, ਬੜੇ ਧਿਆਨ ਨਾਲ ਸੁਣਨਾ। ਪਰਮਾਤਮਾ ਨੂੰ ਭੁੱਖ ਪਿਆਸ ਨਹੀਂ ਲੱਗਦੀ, ਪੱਥਰ ਨੂੰ ਭੀ ਨਹੀਂ ਲੱਗਦੀ। ਪਰਮਾਤਮਾ ਨੂੰ ਦੁੱਖ ਸੁੱਖ ਨਹੀਂ ਵਿਆਪਦਾ, ਪੱਥਰ ਨੂੰ ਭੀ ਨਹੀਂ ਵਿਆਪਦਾ। ਸਾਰੇ ਮਿਲ ਕੇ ਪਰਮਾਤਮਾ ਦੀ ਉਪਮਾ ਕਰਨ ਤਾਂ ਉਹ ਕੋਈ ਫੁੱਲ ਨਹੀਂ ਜਾਂਦਾ ਤੇ ਸਾਰੇ ਮਿਲ ਕੇ ਨਿੰਦਾ ਕਰਨ ਤਾਂ ਉਹ ਕੋਈ ਦੁਖੀ ਨਹੀਂ ਹੁੰਦਾ :



**ਜੇ ਸਭਿ ਮਿਲਿ ਕੈ ਆਖਣ ਪਾਹਿ॥**
**ਵਡਾ ਨ ਹੋਵੈ ਘਾਟਿ ਨ ਜਾਇ॥** *(ਆਸਾ ਮਹਲਾ ੧, ਪੰਨਾ 9)*

ਸਾਰਾ ਦਿਨ ਪੱਥਰ ਦੇ ਉੱਤੇ ਫੁੱਲ ਚੜ੍ਹਾਉ, ਉਹ ਕੋਈ ਫੁੱਲ ਨਹੀਂ ਜਾਂਦਾ ਤੇ ਸਾਰਾ ਦਿਨ ਉਸ ਨੂੰ ਗਾਲ੍ਹੀਆਂ ਕੱਢੋ, ਉਹ ਕੋਈ ਢੇਰੀ ਨਹੀਂ ਢਾਹੁੰਦਾ। ਪਰਮਾਤਮਾ ਦਾ ਤੇ ਪੱਥਰ ਦਾ ਸੁਭਾਉ ਇੱਕੋ ਹੀ ਹੈ। ਪਰ ਇਕ ਫ਼ਰਕ ਹੈ, ਪਰਮਾਤਮਾ ਪੂਰਾ ਜਾਗਿਆ ਹੋਇਐ, ਪੱਥਰ ਪੂਰਾ ਸੁੱਤਾ ਹੋਇਐ। ਪਰਮਾਤਮਾ ਪੂਰਾ ਚੇਤੰਨ ਹੈ, ਪੱਥਰ ਪੂਰਨ ਅਚੇਤ ਹੈ। ਪੱਥਰ ਦੀ ਯਾਤਰਾ ਹੀ ਪਰਮਾਤਮਾ ਦੀ ਤਰਫ਼ ਹੈ। ਜੇਕਰ ਸਾਰੀ ਦੁਨੀਆਂ ਵਿਚ ਵਿਆਪਕ ਰੂਪ ਵਿਚ ਪੱਥਰ ਪੂਜਿਆ ਗਿਐ ਤਾਂ ਪਹਿਲੇ ਪਹਿਲੇ ਸੁਭਾਉ ਕਰਕੇ ਅਤੇ ਹੁਣ ਅਗਿਆਨ ਕਰਕੇ। ਪਹਿਲੇ ਪੱਥਰ ਨੂੰ ਪੂਜਿਐ ਸਨਾਤਨ ਮਤ ਨੇ, ਜੈਨ ਮਤ ਨੇ, ਬੁੱਧ ਮਤ ਨੇ; ਦੂਰ ਕਿਉਂ ਜਾਉ, ਇਸਲਾਮ ਨੇ ਭੀ। ਤੁਸੀਂ ਆਖੋਗੇ, ਇਸਲਾਮ ਨੇ ਭੀ ? ਹਾਂ। ਕੋਈ ਪੰਝੀ ਤੀਹ ਲੱਖ ਹਾਜੀ ਹਰ ਸਾਲ ਸਊਦੀ ਅਰਬ ਪਹੁੰਚਦੇ ਨੇ ਜੱਦਾਹ ਵਿਚ, ਤੇ ਜੱਦਾਹ ਵਿਚ ਬਹੁਤ ਵੱਡਾ ਖ਼ਾਨਾ-ਖ਼ੁਦਾ ਹੈ। ਉਹਦੇ ਵਿਚ ਪਿਐ ਸੰਗੇ-ਅਸਵਦ। ਸੰਗ ਕਹਿੰਦੇ ਨੇ ਪੱਥਰ ਨੂੰ। ਕਹਿੰਦੇ ਨੇ ਬਈ ਪੱਥਰ ਅਜ਼ਰਾਈਲ ਇਬਰਾਹਿਮ ਨੂੰ ਜੰਨਤ ਤੋਂ ਪ੍ਰਾਪਤ ਹੋਇਆ ਸੀ, ਉਹ ਪਿਆ ਹੈ ਉਥੇ। ਗੁੰਬਦ ਵਿਚ, ਮਕਬਰੇ ਵਿਚ, ਜੱਦਾਹ ਦੇ ਅੰਦਰ, (ਜੱਦਾਹ ਸ਼ਹਿਰ ਦਾ ਨਾਮ ਹੈ), ਉਥੇ ਜੋ ਦਰਗਾਹ ਹੈ, ਉਹਨੂੰ ਖ਼ਾਨਾ ਖ਼ੁਦਾ ਕਹਿੰਦੇ ਹਨ। ਮੁਹੰਮਦ ਸਾਹਿਬ ਦੀ ਜਿਥੇ

ਕਬਰ ਹੈ, ਉਹ ਮਦੀਨੇ ਵਿਚ ਹੈ, ਉਹਨੂੰ ਮੱਕਾ ਮਦੀਨਾ ਕਹਿੰਦੇ ਹਨ। ਇਹਨੂੰ ਮੱਕਾ ਜੱਦਾਹ ਕਹਿੰਦੇ ਹਨ। ਮੱਕਾ ਤੋਂ ਮੁਰਾਦ ਸਿਟੀ, ਸ਼ਹਿਰ। ਉਹ ਹਰ ਸ਼ਹਿਰ ਨੂੰ ਮੱਕਾ ਕਹਿੰਦੇ ਹਨ। ਮੱਕਾ ਜੱਦਾਹ, ਮੱਕਾ ਮਦੀਨਾ, ਮੱਕਾ ਮੁਅੱਜ਼ਮਾ। ਜੱਦਾਹ ਦੇ ਅੰਦਰ ਜੋ ਖ਼ਾਨਾ ਖ਼ੁਦਾ ਹੈ, ਸਾਰੀ ਦੁਨੀਆਂ ਤੋਂ ਐਹਲੇ-ਇਸਲਾਮ ਜ਼ਿਆਰਤ ਕਰਨ ਵਾਸਤੇ ਜਾਂਦਾ ਹੈ, ਉਥੇ ਸੰਗੇ-ਅਸਵਦ ਪਿਐ, ਪੱਥਰ। ਉਹਦੇ ਦੀਦਾਰ ਕਰਦੇ ਹਨ, ਉਹਨੂੰ ਹੀ ਸਾਰੇ ਬੋਸਾ ਦੇ ਕੇ ਆਉਂਦੇ ਹਨ। ਉਹਦੀ ਪਰਿਕਰਮਾ ਕਰਦੇ ਹਨ, ਪੱਥਰ ਹੈ। ਕਹਿੰਦੇ ਹਨ ਜੰਨਤ ਤੋਂ ਆਇਐ, ਖ਼ੁਦਾ ਤੋਂ ਆਇਐ, ਪਰ ਪ੍ਰਸ਼ਨ ਪੈਦਾ ਹੁੰਦੈ ਕਿ ਐਸੀ ਕਿਹੜੀ ਚੀਜ਼ ਹੈ ਜੋ ਖ਼ੁਦਾ ਤੋਂ ਨਹੀਂ ਆਈ ? ਸਭ ਕੁਝ ਖ਼ੁਦਾ ਤੋਂ ਆਇਐ। ਹਜ਼ਰਤ ਈਸਾ ਖ਼ੁਦਾ ਦਾ ਨੇਕ ਬੇਟਾ ਹੈ, ਇਹ ਗੱਲ ਤਾਂ ਕਾਬਲੇ ਕਬੂਲ ਹੈ। ਇਹ ਵੀ ਮੰਨ ਲੈਂਦੇ ਹਾਂ ਕਿ ਹਜ਼ਰਤ ਈਸਾ ਖ਼ੁਦਾ ਦਾ ਇਕਲੌਤਾ ਬੇਟਾ ਹੈ। ਤਾਂ ਬਾਕੀ ਕਿਸ ਦੀ ਔਲਾਦ ਹਨ ? ਸੋ ਮੈਂ ਅਰਜ਼ ਕਰਾਂ, ਪੱਥਰ ਨੂੰ ਵਿਆਪਕ ਰੂਪ 'ਚ ਪੂਜਿਆ ਗਿਐ, ਵਿਆਪਕ ਤੌਰ 'ਤੇ, ਸੁਭਾਉ ਜਾਣ ਕੇ। ਅੱਜ ਤੋਂ ਕੋਈ ਤੀਹ ਪੈਂਤੀ ਸਾਲ ਪਹਿਲੇ, ਦਿੱਲੀ ਵਿਚ ਮੈਨੂੰ ਇਕ ਸੱਜਣ ਨੇ ਕਿਹਾ ਕਿ ਸਦੀਆਂ ਤਕ ਲਗਭਗ ਨੱਬੇ ਫ਼ੀਸਦੀ ਸਾਰੀ ਦੁਨੀਆਂ ਦੀ ਮਨੁੱਖਤਾ ਪੱਥਰ ਨੂੰ ਪੂਜਦੀ ਰਹੀ ਹੈ। ਹਜ਼ਰਤ ਈਸਾ ਦੀਆਂ ਮੂਰਤੀਆਂ ਹਨ, ਚਰਚ ਵਿਚ ਮੋਮਬੱਤੀਆਂ ਜਗਾਈ ਜਾਂਦੇ ਹਨ। ਜੈਨ ਮਤ, ਬੋਧ ਮਤ, ਸਨਾਤਨ ਮਤਿ ਦੀਆਂ ਮੂਰਤੀਆਂ ਹਨ ਪੱਥਰ ਦੀਆਂ। ਮੈਨੂੰ ਕਹਿਣ ਲੱਗਾ ਸਾਰੀ ਦੁਨੀਆਂ ਵਿਚ ਪੱਥਰ ਦੀ ਪੂਜਾ ਹੈ। ਸਿੱਖਾਂ ਤੋਂ ਬੜੀ ਉਮੀਦ ਸੀ :

> **ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**
> **ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**

*(ਤੇਤੀ ਸਵੱਯੇ, ਪਾ: ੧੦)*

ਪਰ ਸਿੱਖ ਭੀ ਕਾਗ਼ਜ਼ ਨੂੰ ਪੂਜਣ ਲੱਗ ਪਏ ਹਨ। ਪੱਥਰ ਜੜ੍ਹ ਹੈ, ਕਾਗ਼ਜ਼ ਭੀ ਜੜ੍ਹ ਹੈ। ਮੈਨੂੰ ਕਹਿਣ ਲੱਗਾ, ਮਸਕੀਨ ਜੀ! ਤੁਸੀਂ ਸਿੱਧ ਕਰ ਸਕਦੇ ਹੋ ਕਿ ਕਾਗ਼ਜ਼ ਜੜ੍ਹ ਨਹੀਂ ਹੈ, ਚੇਤਨ ਹੈ। ਮੈਂ ਕਿਹਾ—ਨਹੀਂ। ਕਾਗ਼ਜ਼ ਤਾਂ ਜੜ੍ਹ ਹੈ। ਫਿਰ ਕਹਿਣ ਲੱਗਾ, ਅਹਿਲੇ ਸਿੱਖ ਭੀ ਜੜ੍ਹ ਦਾ ਹੀ ਪੁਜਾਰੀ ਹੈ, ਹੋਰ ਕੀ ਹੈ, ਕੁਝ ਭੀ ਨਹੀਂ! ਇਹ ਭੀ ਜੜ੍ਹ ਦੇ ਹੀ ਪੁਜਾਰੀ ਨੇ। ਪੱਥਰ ਜੜ੍ਹ ਹੈ, ਕਾਗ਼ਜ਼ ਜੜ੍ਹ ਹੈ, "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ" ਇਹ ਤਾਂ ਕੋਈ ਗੱਲ ਨਾ ਹੋਈ, ਇਹ ਤਾਂ ਜੜ੍ਹ ਦੀ ਪੂਜਾ ਹੋ ਗਈ। ਮੈਂ ਉਸ ਦੇ ਸਾਹਮਣੇ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਪੰਗਤੀਆਂ ਰੱਖੀਆਂ ਸਨ, ਤੁਹਾਡੇ ਸਾਹਮਣੇ ਵੀ ਰੱਖਾਂ :

> **ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਕਾਗ਼ਜ਼ ਦੀ ਵੀਚਾਰ ਕਰੀਏ। ਕਾਗ਼ਜ਼ ਕੋਈ ਪਵਿੱਤਰ ਚੀਜ਼ ਨਹੀਂ ਹੈ। ਪੁਰਾਣੇ ਜ਼ਮਾਨੇ ਵਿਚ ਕਾਗ਼ਜ਼ ਤਾੜ ਦੇ ਬੁਰਾਦੇ ਤੋਂ, ਤਾੜ ਦੇ ਦਰੱਖ਼ਤ ਤੋਂ ਬਣਦਾ ਸੀ। ਤਾੜ ਦੇ ਦਰੱਖ਼ਤ ਨੂੰ ਸ਼ਾਸਤਰਕਾਰਾਂ ਨੇ ਅਪਵਿੱਤਰ ਕਰਕੇ ਮੰਨਿਐ। ਯੂ.ਪੀ., ਬੰਗਾਲ, ਬਿਹਾਰ ਵਿਚ ਇਹ ਤਾੜ ਦੇ ਦਰੱਖ਼ਤ ਬਹੁਤ ਜ਼ਿਆਦਾ ਹਨ। ਤਾੜ ਦੇ ਦਰੱਖ਼ਤ ਨੂੰ ਪੱਛ ਲਾ ਕੇ, ਉਹਦੇ ਵਿੱਚੋਂ ਇਕ ਰਸ ਕੱਢਦੇ ਹਨ। ਜਿਵੇਂ ਰਬੜ ਦੇ ਦਰੱਖ਼ਤ ਹੁੰਦੇ ਹਨ, ਉਹਦੇ ਵਿੱਚੋਂ ਰਬੜ ਕੱਢਦੇ ਹਨ, ਇਸੇ ਤਰ੍ਹਾਂ ਤਾੜ ਦੇ ਦਰੱਖ਼ਤ ਵਿੱਚੋਂ ਤਾੜੀ [ਰਸ] ਕੱਢਦੇ ਹਨ ਜਿਸਦਾ ਨਸ਼ਾ ਸ਼ਰਾਬ ਵਰਗਾ ਹੁੰਦਾ ਹੈ। ਯੂ.ਪੀ., ਬਿਹਾਰ, ਬੰਗਾਲ ਤੇ ਉੜੀਸਾ ਵਿਚ, ਤਾੜੀ ਠੇਕਿਆਂ 'ਤੇ ਵਿਕਦੀ ਹੈ। ਜਿਵੇਂ ਸ਼ਰਾਬ ਠੇਕਿਆਂ 'ਤੇ ਵਿਕਦੀ ਹੈ, ਇਵੇਂ ਤਾੜੀ ਵਿਕਦੀ ਹੈ। ਤਾੜੀ ਵਿਚ ਨਸ਼ਾ ਹੁੰਦਾ ਹੈ, ਇਸ ਵਾਸਤੇ ਸ਼ਾਸਤਰਕਾਰਾਂ ਨੇ ਤਾੜ ਦੇ ਦਰੱਖ਼ਤ ਨੂੰ ਅਪਵਿੱਤਰ ਕਰਕੇ ਮੰਨਿਐ। ਜਦ ਹੱਥਾਂ ਨਾਲ ਕਾਗ਼ਜ਼ ਬਣਾਇਆ ਜਾਂਦਾ ਸੀ ਤਾਂ ਉਦੋਂ ਤਾੜ ਦੇ ਦਰੱਖ਼ਤ ਤੋਂ ਹੀ ਬਣਾਂਦੇ ਸਨ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਜੋ ਰਾਮਸਰ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤਿਆਰ ਕਰਵਾਈ, ਭਾਈ ਗੁਰਦਾਸ ਜੀ ਨੇ ਲਿਖੀ, ਜੋ ਅੱਜਕਲ੍ਹ ਕਰਤਾਰਪੁਰ ਵਿਖੇ ਧੀਰਮੱਲੀਆਂ ਦੇ ਕੋਲ ਹੈ। ਉਹਦਾ ਵਜ਼ਨ ਇਤਨਾ ਹੈ ਕਿ ਇਕੱਲਾ ਬੰਦਾ ਪ੍ਰਕਾਸ਼ ਨਹੀਂ ਕਰ ਸਕਦਾ। ਇਕ ਅੰਦਾਜ਼ੇ ਦੇ ਮੁਤਾਬਕ ਉਸ ਦਾ ਵਜ਼ਨ ਘੱਟ ਤੋਂ ਘੱਟ ਸੌ ਕਿਲੋ ਹੋਣਾ ਚਾਹੀਦੈ। ਪੁਰਾਣਾ ਨਾਪ ਤੋਲ ਜੋ ਉਥੇ ਲਿਖਿਆ ਹੋਇਐ, ਢਾਈ ਮਣ ਦਾ ਵਜ਼ਨ ਹੈ ਉਸ ਬੀੜ ਦਾ। ਇਕੱਲਾ ਬੰਦਾ ਪ੍ਰਕਾਸ਼ ਨਹੀਂ ਕਰ ਸਕਦਾ। ਬੜੇ ਵੱਡੇ ਵੱਡੇ ਪੱਤਰੇ ਹਨ। ਹੱਥ ਨਾਲ ਬਣਾਇਆ ਗਿਆ ਕਾਗ਼ਜ਼ ਹੈ, ਬੜਾ ਮੋਟਾ। ਉਨ੍ਹਾਂ ਦਿਨਾਂ ਵਿਚ ਹੱਥਾਂ ਨਾਲ ਕਾਗ਼ਜ਼ ਬਣਾਇਆ ਜਾਂਦਾ ਸੀ। ਉਸ ਤੋਂ ਪਹਿਲੇ ਵੇਦ ਲਿਖੇ ਗਏ ਸਨ ਭੋਜ-ਪੱਤਰਾਂ ਦੇ ਉੱਤੇ। ਇਧਰ ਉਤਰਾਖੰਡ ਵਿਚ ਉੱਚੀਆਂ ਪਹਾੜੀਆਂ ਦੇ ਉਪਰ ਇਕ ਛੋਟਾ ਜਿਹਾ ਦਰੱਖ਼ਤ ਹੁੰਦੈ, ਉਹਨੂੰ ਵੱਡੇ ਵੱਡੇ ਪੱਤੇ ਲੱਗਦੇ ਹਨ, ਜਿਸਨੂੰ ਭੋਜ-ਪੱਤਰ ਕਹਿੰਦੇ ਹਨ। ਕਾਗ਼ਜ਼ ਨਾਲੋਂ ਉਸ ਦੀ ਉਮਰ ਬਹੁਤ ਵੱਡੀ ਹੁੰਦੀ ਹੈ। ਢਾਈ ਤਿੰਨ ਹਜ਼ਾਰ ਸਾਲ ਤਕ ਭੋਜ-ਪੱਤਰ ਖ਼ਰਾਬ ਨਹੀਂ ਹੁੰਦੇ। ਭੋਜ-ਪੱਤਰਾਂ ਦੇ ਉੱਤੇ ਲਿਖੀਆਂ ਹੋਈਆਂ ਲਿਖਤਾਂ, ਲਖਨਊ, ਦਿੱਲੀ ਦੇ ਮਿਊਜ਼ੀਅਮਾਂ ਵਿਚ ਅੱਜ ਭੀ ਮੌਜੂਦ ਹਨ। ਪੁਰਾਣੇ ਗ੍ਰੰਥ ਅੱਜ ਭੀ ਭੋਜ-ਪੱਤਰਾਂ ਦੇ ਉਪਰ ਲਿਖੇ ਹੋਏ ਮੌਜੂਦ ਹਨ। ਉਪਰ ਪਹਾੜਾਂ ਵਿਚ ਰਹਿਣ ਵਾਲੇ ਸਾਧੂ, ਜਦ ਸਰਦੀ ਬਹੁਤ ਪੈਂਦੀ ਸੀ ਤੇ ਪੱਤੇ ਸੁੱਕ ਜਾਂਦੇ ਸਨ ਤਾਂ ਇਨ੍ਹਾਂ ਨੂੰ ਕੱਟ ਕੱਟ ਕੇ ਉਹ ਅੱਗ ਬਾਲਦੇ ਹੁੰਦੇ ਸਨ, ਪਰ ਹੁਣ ਤਾਂ ਕਾਨੂੰਨ ਬਣ ਗਿਐ ਕਿ ਜੋ ਭੋਜ-ਪੱਤਰਾਂ ਨੂੰ ਕੱਟੇਗਾ, ਜਲਾਏਗਾ, ਉਸ ਲਈ ਬੜਾ ਭਾਰੀ ਜੁਰਮਾਨਾ ਹੈ, ਕਿਉਂਕਿ ਉਨ੍ਹਾਂ ਦੀ ਨਸਲ ਹੌਲੀ ਹੌਲੀ ਖ਼ਤਮ ਹੋ ਰਹੀ ਹੈ। ਉਨ੍ਹਾਂ ਦਰੱਖ਼ਤਾਂ

ਨੂੰ ਬਚਾਅ ਰਹੇ ਹਨ ਸਹਿਜੇ ਸਹਿਜੇ, ਕਿਉਂਕਿ ਭੋਜ-ਪੱਤਰ ਨੂੰ ਪ੍ਰਾਪਤ ਕਰਨ ਲਈ ਘੱਟ ਤੋਂ ਘੱਟ ਸੋਲ਼ਾਂ ਸਤਾਰਾਂ ਹਜ਼ਾਰ ਫੁੱਟ ਦੀ ਬੁਲੰਦੀ 'ਤੇ ਵੀ ਜਾਣਾ ਪੈਂਦਾ ਸੀ। ਕਾਗ਼ਜ਼ ਬਣਾਉਣ ਦੀ ਪ੍ਰਥਾ ਆਰੰਭ ਹੋਈ ਤਾੜ ਦੇ ਬੁਰਾਦੇ ਤੋਂ, ਇਹਦੇ ਨਾਲ ਹੀ ਕਾਗ਼ਜ਼ ਬਣਾਇਆ ਜਾਂਦਾ ਸੀ। ਕਰਤਾਰਪੁਰ ਸਾਹਿਬ ਦੀ ਬੀੜ ਤਾੜ ਦੇ ਬੁਰਾਦੇ ਦੀ ਹੀ ਬਣੀ ਹੋਈ ਹੈ। ਬੜੀ ਭਾਰੀ ਹੈ। ਹੱਥਾਂ ਨਾਲ ਬਣਿਆ ਹੋਇਆ ਕਾਗ਼ਜ਼ ਹੈ। ਕਾਗ਼ਜ਼ ਬਣਦਾ ਸੀ ਤਾੜ ਦੇ ਬੁਰਾਦੇ ਤੋਂ :

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥**

ਕਾਗ਼ਜ਼ ਕੋਈ ਪਵਿੱਤਰ ਚੀਜ਼ ਨਹੀਂ ਹੈ, ਕਿਉਂਕਿ ਇਹ ਪਹਿਲਾਂ ਤਾੜ ਦੇ ਦਰੱਖ਼ਤ ਤੋਂ ਬਣਦਾ ਸੀ, ਅੱਜਕਲ੍ਹ ਬਾਂਸ ਤੋਂ, ਘਾਸ ਤੋਂ, ਲੱਕੜ ਤੋਂ ਬਣਦੈ। ਸੋ ਬਾਂਸ ਭੀ ਪੂਜਨੀਕ ਨਹੀਂ ਹੈ, ਉਹ ਲੱਕੜ ਭੀ ਪੂਜਨੀਕ ਨਹੀਂ ਹੈ, ਜਿਸ ਤੋਂ ਕਾਗ਼ਜ਼ ਬਣਾਂਦੇ ਹਨ। ਰਵਿਦਾਸ ਕਹਿੰਦੇ ਹਨ—"ਜੈਸੇ ਕਾਗਰਾ ਕਰਤ ਬੀਚਾਰੰ"। ਕਾਗ਼ਜ਼ ਦੀ ਵੀਚਾਰ ਕਰੀਏ ਤਾਂ ਇਹ ਕੋਈ ਪਵਿੱਤਰ ਚੀਜ਼ ਤਾਂ ਹੈ ਨਹੀਂ।

**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥**

*(ਮਲਾਰ ਰਵਿਦਾਸ ਜੀ, ਪੰਨਾ 1293)*



ਪਰ ਜਦ ਭਗਉਤ ਦਾ ਨਾਮ, ਪ੍ਰਭੂ ਦਾ ਨਾਮ ਉਸ ਕਾਗ਼ਜ਼ 'ਤੇ ਲਿਖ ਦਿੱਤਾ ਜਾਂਦੈ, ਤਾਂ ਉਹ ਪੂਜਨੀਕ ਹੋ ਜਾਂਦਾ ਹੈ। ਮੱਥਾ ਪ੍ਰਭੂ ਦੇ ਨਾਮ ਨੂੰ ਟੇਕਿਆ ਜਾਂਦਾ ਹੈ, ਪ੍ਰਭੂ ਦੇ ਗਿਆਨ ਨੂੰ ਮੱਥਾ ਟੇਕਿਆ ਜਾਂਦੈ, ਕਾਗ਼ਜ਼ ਨੂੰ ਨਹੀਂ। ਕਾਗ਼ਜ਼ ਤਾਂ ਗੁਰੂ ਦਾ ਚੋਲ਼ਾ ਹੈ। ਸ਼ਬਦਾਂ ਦਾ ਚੋਲ਼ਾ ਹੈ। ਪਰ ਜੇ ਕਿਸੇ ਨੂੰ ਪੂਜਾਂਗੇ, ਕਿਸੇ ਨੂੰ ਮੱਥਾ ਟੇਕਾਂਗੇ ਤਾਂ ਉਹਦੇ ਕੱਪੜਿਆਂ ਨੂੰ ਤਾਂ ਆਪੇ ਹੀ ਮੱਥਾ ਟੇਕਿਆ ਗਿਆ। ਜੇ ਕਿਸੇ ਦੇ ਪੈਰੀਂ ਪਵਾਂਗੇ, ਜੇ ਕਿਸੇ ਨੂੰ ਸਿਜਦਾ ਕਰਾਂਗੇ ਤਾਂ ਉਹਨੇ ਜਿਹੜੇ ਕੱਪੜੇ ਪਾਏ ਹੋਏ ਹਨ, ਉਨ੍ਹਾਂ ਕੱਪੜਿਆਂ ਨੂੰ ਭੀ ਸਿਜਦਾ ਹੋ ਗਿਆ। ਜੇ ਸ਼ਬਦ ਨੂੰ ਮੱਥਾ ਟੇਕਾਂਗੇ, ਪਰਮਾਤਮਾ ਦੇ ਨਾਮ ਨੂੰ ਮੱਥਾ ਟੇਕਾਂਗੇ ਤਾਂ ਉਸ ਕਾਗ਼ਜ਼ ਦੇ ਅੱਗੇ ਭੀ ਸਿਰ ਝੁਕ ਗਿਆ। ਕਾਗ਼ਜ਼ ਦੇ ਉੱਤੇ ਪ੍ਰਭੂ ਦਾ ਨਾਮ ਨਾ ਲਿਖਿਆ ਹੋਵੇ, ਕੌਣ ਮੱਥਾ ਟੇਕਦੈ ? ਅਸੀਂ ਅਖ਼ਬਾਰ ਪੜ੍ਹਦੇ ਹਾਂ ਅਤੇ ਪੜ੍ਹ ਕੇ ਪਰ੍ਹੇ ਸੁੱਟ ਦਿੰਦੇ ਹਾਂ। ਕਾਗ਼ਜ਼ ਪੈਰਾਂ ਥੱਲੇ ਰੁਲਦਾ ਪਿਐ। ਮੈਂ ਉਸ ਮਿੱਤਰ ਨੂੰ ਆਖਿਆ, ਤੈਨੂੰ ਭੁਲੇਖਾ ਹੈ, ਅਸੀਂ ਕਾਗ਼ਜ਼ ਦੇ ਪੁਜਾਰੀ ਨਹੀਂ, ਭਗਵਤ ਦੇ ਨਾਮ ਦੇ ਪੁਜਾਰੀ ਹਾਂ, ਪਰਮਾਤਮਾ ਦੇ ਗਿਆਨ ਦੇ ਪੁਜਾਰੀ ਹਾਂ। ਚੌਦਾਂ ਸੌ ਤੀਹ ਸਫ਼ੇ ਦੀ ਬੀੜ ਹੋਵੇ, ਪੰਨੇ ਸਾਰੇ ਹੀ ਖ਼ਾਲੀ ਹੋਵਣ ਅਤੇ ਸੋਨੇ ਦੀ ਪਾਲਕੀ ਵਿਚ ਪ੍ਰਕਾਸ਼ ਹੋਵੇ ਤਾਂ ਮੈਂ ਮੱਥਾ ਨਹੀਂ ਟੇਕਾਂਗਾ। ਅਸੀਂ ਕੋਈ ਕਾਗ਼ਜ਼ ਦੇ ਪੁਜਾਰੀ ਹਾਂ ? ਅਸੀਂ ਕੋਈ ਪਾਲਕੀ ਦੇ ਪੁਜਾਰੀ ਹਾਂ ? ਨਹੀਂ, ਅਸੀਂ ਧੰਨ ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀ

ਹਾਂ। ਅਸੀਂ ਸ਼ਬਦ ਦੇ ਪੁਜਾਰੀ ਹਾਂ। ਸ਼ਬਦ ਕਾਗ਼ਜ਼ 'ਤੇ ਲਿਖਿਆ ਗਿਐ, ਪਾਲਕੀ ਵਿਚ ਪ੍ਰਕਾਸ਼ਮਾਨ ਹੈ ਅਤੇ ਇਹ ਕੱਪੜੇ ਪੂਜਨੀਕ ਹੋ ਜਾਂਦੇ ਹਨ। ਕੱਪੜੇ ਮੈਲੇ ਭੀ ਹੋ ਜਾਂਦੇ ਹਨ, ਕੱਪੜੇ ਪੁਰਾਣੇ ਭੀ ਹੋ ਜਾਂਦੇ ਹਨ, ਕੱਪੜੇ ਫਟ ਭੀ ਜਾਂਦੇ ਹਨ। ਪਰੰਤੂ ਸ਼ਬਦ, ਪ੍ਰਭੂ ਦਾ ਗਿਆਨ, ਪ੍ਰਭੂ ਦਾ ਨਾਮ, ਨਾ ਪੁਰਾਣਾ ਹੁੰਦੈ, ਨਾ ਫਟਦੈ। ਤੀਹ ਪੈਂਤੀ ਸਾਲ ਪਹਿਲੇ ਮੈਂ ਉਹਦੇ ਸਾਹਮਣੇ ਇਹ ਵੀਚਾਰ ਰੱਖੀ ਸੀ, ਉਹਨੇ ਕ਼ਬੂਲ ਕਰ ਲਈ, ਉਹ ਮੰਨ ਗਿਆ ਕਿ ਅਸੀਂ ਨਾਮ ਦੇ ਪੁਜਾਰੀ ਹਾਂ, ਸ਼ਬਦ ਦੇ ਪੁਜਾਰੀ ਹਾਂ, ਗਿਆਨ ਦੇ ਪੁਜਾਰੀ ਹਾਂ, ਕਾਗ਼ਜ਼ ਦੇ ਪੁਜਾਰੀ ਨਹੀਂ, "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ"। ਸ਼ਬਦ ਤੋਂ ਸੰਸਾਰ ਆਇਐ। ਸੰਖੇਪ ਵਿਚ ਮੈਂ ਅਰਜ਼ ਕਰ ਦਿਆਂ, ਲੰਬੀ ਕੀਤੀ ਗੱਲ ਬਹੁਤ ਲੰਬੀ ਹੋ ਜਾਏਗੀ। ਤੇ ਵਾਪਸੀ ਭੀ ਸ਼ਬਦ ਦੇ ਰਾਹੀਂ ਹੋਵੇਗੀ :

**ਉਤਪਤਿ ਪਰਲਉ ਸਬਦੇ ਹੋਵੈ॥**
**ਸਬਦੇ ਹੀ ਫਿਰਿ ਓਪਤਿ ਹੋਵੈ॥** *(ਮਾਝ ਮਹਲਾ ੩, ਪੰਨਾ 117)*

ਸ਼ਬਦ ਤੋਂ ਅਰਬਾਂ ਖਰਬਾਂ ਸੂਰਜ ਬਣ ਗਏ। ਧੁੰਦ ਸੀ, ਪਾਣੀ ਬਣ ਗਈ। ਇਕ ਇਕ ਸੂਰਜ ਦੇ ਕਈ ਕਈ ਟੁਕੜੇ ਹੋ ਗਏ। ਇਹ ਧਰਤੀ ਸੂਰਜ ਦਾ ਟੁਕੜਾ ਹੈ। ਇਹਦਾ ਜਿਹੜਾ ਭਾਗ ਠੰਢਾ ਹੋਇਆ, ਪੱਥਰ ਬਣਿਆ। ਪੱਥਰ ਲੱਖਾਂ ਸਾਲਾਂ ਦੀ ਯਾਤਰਾ ਤੋਂ ਬਾਅਦ, ਮਿੱਟੀ ਬਣ ਕੇ ਬਨਸਪਤੀ ਬਣਿਆ, ਲੱਖਾਂ ਸਾਲ ਦੀ ਯਾਤਰਾ ਤੋਂ ਬਾਦ ਬਨਸਪਤੀ ਪਸ਼ੂ-ਪੰਛੀਆਂ ਦੀ ਸ਼ਕਲ ਵਿਚ ਪ੍ਰਗਟ ਹੋਈ ਅਤੇ ਲੱਖਾਂ ਸਾਲ ਦੀ ਯਾਤਰਾ ਤੋਂ ਬਾਅਦ ਪਸ਼ੂ-ਪੰਛੀ ਮਨੁੱਖ ਦੀ ਸ਼ਕਲ ਵਿਚ ਪ੍ਰਗਟ ਹੋਏ, ਬੰਦੇ ਦੀ ਸ਼ਕਲ ਵਿਚ ਪ੍ਰਗਟ ਹੋਏ। ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ, ਐ ਬੰਦੇ! ਤੈਨੂੰ ਪਤੈ, ਤੂੰ ਕਿਤਨੀ ਮੁੱਦਤ ਤਕ ਪੱਥਰ ਹੀ ਸੀ, ਸੈਲ ਪੱਥਰ ? ਪੱਥਰਾਂ ਤੋਂ ਯਾਤਰਾ ਆਰੰਭ ਹੋਈ। ਬਨਸਪਤੀ ਤੋਂ ਲੰਘੇ ਹਾਂ, ਪਸ਼ੂ-ਪੰਛੀਆਂ ਤੋਂ ਲੰਘੇ ਹਾਂ ਤੇ ਜਿੱਥੋਂ ਜਿੱਥੋਂ ਦੀ ਲੰਘੇ ਹਾਂ, ਉਨ੍ਹਾਂ ਦੀ ਧੂੜ ਸਾਡੇ ਨਾਲ ਹੈ। ਜਿਸ ਜਿਸ ਗਲੀ ਵਿੱਚੋਂ ਲੰਘੇ ਹਾਂ, ਉਨ੍ਹਾਂ ਗਲੀਆਂ ਦੀ ਮੈਲ ਤੇ ਧੂੜ ਨਾਲ ਚਲੀ ਆਈ ਹੈ। ਪੱਥਰ ਦਾ ਸੁਭਾਉ, ਬਨਸਪਤੀ ਦਾ ਸੁਭਾਉ, ਪਸ਼ੂ-ਪੰਛੀਆਂ ਦਾ ਸੁਭਾਉ ਨਾਲ ਲੈ ਕੇ ਆ ਗਏ। ਸਰੂਪ ਮਨੁੱਖ ਦਾ ਬਣ ਗਿਆ, ਦਿਲ ਦਿਮਾਗ਼ ਪੱਥਰ, ਦਿਲ ਦਿਮਾਗ਼ ਪਸ਼ੂ। ਵਾਹਿਗੁਰੂ ਮੰਤਰ ਦਾ ਜਪ ਹੁੰਦਾ ਹੈ। ਇਕ ਅੱਖਰ ਦਾ ਜਪ ਹੁੰਦਾ ਹੈ ਅਤੇ ਬਹੁਤ ਸਾਰੇ ਅੱਖਰਾਂ ਦਾ ਕੀਰਤਨ ਹੁੰਦਾ ਹੈ :

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**

ਇਹ ਅਰਦਾਸ ਹੈ, ਮੈਂ ਦੇਖ ਕੇ ਹੈਰਾਨ ਹਾਂ ਕਿ ਅਰਦਾਸ ਦਾ ਭੀ ਕੀਰਤਨ

ਕਰਨ ਲੱਗ ਪਏ ਹਨ। ਚੰਗੇ ਚੰਗੇ ਸੰਤ, ਮੈਂ ਤਾਂ ਦੇਖ ਕੇ ਹੈਰਾਨ ਹਾਂ! ਜੈਕਾਰਾ ਬੁਲਾਇਆ ਜਾਂਦੈ, ਦੀਵਾਨ ਦੀ ਸਮਾਪਤੀ 'ਤੇ ਜੋਸ਼ੋ ਖ਼ਰੋਸ਼ ਪੈਦਾ ਕਰਨ ਵਾਸਤੇ। ਜੈਕਾਰੇ ਦਾ ਭੀ ਕੀਰਤਨ ਕਰਨ ਲੱਗ ਪਏ, ਹੈਰਾਨਗੀ ਹੈ! ਇਕ ਅੱਖਰ ਦਾ ਜਪ ਹੁੰਦੈ। ਵਾਹਿਗੁਰੂ ਵਾਹਿਗੁਰੂ ਜ਼ਬਾਨ ਜਪੇ, ਮਨ ਸੁਣੇ, ਇਹਦਾ ਭੀ ਕੀਰਤਨ ਹੋਣ ਲੱਗ ਪਿਐ। ਧੰਨ ਗੁਰੂ ਗ੍ਰੰਥ ਸਾਹਿਬ ਦੀ ਇਤਨੀ ਅਥਾਹ ਬਾਣੀ ਹੈ, ਇਹ ਕੀਰਤਨ ਵਾਸਤੇ ਹੈ, ਕਥਾ ਵਾਸਤੇ ਹੈ। ਇਕ ਅੱਖਰ ਜਪ ਵਾਸਤੇ ਹੈ। ਅਰਦਾਸ ਕੇਵਲ ਅਰਦਾਸ ਹੈ, ਪ੍ਰਾਰਥਨਾ ਹੈ, ਪਰ ਜਗਤ ਦੀ ਭੇਡਾ ਚਾਲ ਚੱਲ ਪੈਂਦੀ ਹੈ। ਕਹਿੰਦੇ ਹਨ ਕਿ ਇਕ ਭੇਡ ਜਿਸ ਪਾਸੇ ਚਲੀ ਜਾਏ, ਸਾਰੀਆਂ ਭੇਡਾਂ ਉਸਦੇ ਪਿੱਛੇ ਜਾਂਦੀਆਂ ਹਨ। ਪਰ ਪਹਿਲੀ ਇਕ ਭੇਡ ਜਿਹੜੀ ਅੱਗੇ ਹੋ ਕੇ ਤੁਰਦੀ ਹੈ, ਉਹ ਆਪਣਾ ਰਸਤਾ ਆਪ ਚੁਣਦੀ ਹੈ, ਸਿਰਫ਼ ਇਕ ਭੇਡ, ਬੜੇ ਧਿਆਨ ਨਾਲ ਸੁਣਨਾ। ਕਹਿੰਦੇ ਨੇ ਉਸ ਇਕ ਭੇਡ ਦੇ ਪਿੱਛੇ ਸਾਰੀਆਂ ਭੇਡਾਂ ਚਲੀਆਂ ਜਾਂਦੀਆਂ ਹਨ ਪਰ ਉਹ ਇਕ ਭੇਡ ਕਿਸੇ ਦੇ ਪਿੱਛੇ ਨਹੀਂ ਜਾਂਦੀ, ਉਹ ਆਪਣਾ ਰਸਤਾ ਆਪ ਚੁਣਦੀ ਹੈ। ਇਸ ਤਰ੍ਹਾਂ ਜਿਹੜੀ ਭੇਡ ਆਪਣਾ ਰਸਤਾ ਆਪ ਚੁਣਦੀ ਹੈ, ਬਾਕੀ ਸਾਰੀਆਂ ਦੀਆਂ ਸਾਰੀਆਂ ਉਸ ਦੇ ਪਿੱਛੇ ਤੁਰ ਪੈਂਦੀਆਂ ਹਨ। ਅਖੇ ਚਲੋ, ਅਰਦਾਸ ਦਾ ਭੀ ਕੀਰਤਨ ਕਰਦੇ ਹਾਂ। ਵਾਹਿਗੁਰੂ ਮੰਤਰ ਦਾ ਭੀ ਕੀਰਤਨ ਕਰਦੇ ਹਾਂ। ਜੈਕਾਰੇ ਦਾ ਭੀ ਕੀਰਤਨ ਕਰਦੇ ਹਾਂ, ਹੱਦ ਹੋ ਗਈ! ਇਹ ਮੈਂ ਇਸ ਵਾਸਤੇ ਅਰਜ਼ ਕਰ ਰਿਹਾ ਹਾਂ ਕਿ ਮਨੁੱਖ ਪੂਰਾ ਸੁਚੇਤ ਨਹੀਂ ਹੈ। ਪੱਥਰਾਂ ਤੋਂ ਲੰਘਿਐ, ਪੱਥਰ ਅੰਦਰ ਹੈ, ਦਿਲ ਦਿਮਾਗ਼ ਪੱਥਰ ਹੈ; ਬਨਸਪਤੀ ਤੋਂ ਲੰਘਿਐ, ਇਹਦੇ ਅੰਦਰ ਬਨਸਪਤੀ ਦਾ ਸੁਭਾਉ ਭੀ ਹੈ। ਪਸ਼ੂਆਂ ਤੋਂ ਲੰਘਿਐ, ਅਜੇ ਪਸ਼ੂਆਂ ਦਾ ਸੁਭਾਉ ਭੀ ਅੰਦਰ ਹੈ। ਵਾਹਿਗੁਰੂ ਮੰਤਰ ਦੇ ਜਪ ਨਾਲ, ਗੁਰਬਾਣੀ ਦੇ ਪਾਠ ਨਾਲ ਅਤੇ ਕੀਰਤਨ ਦੇ ਨਾਲ, ਜਿਸ ਦਿਨ ਮਨੁੱਖ ਦੇ ਅੰਦਰੋਂ ਪੱਥਰ ਨਿਕਲ ਜਾਂਦਾ ਹੈ, ਬਨਸਪਤੀ ਦਾ ਸੁਭਾਉ ਨਿਕਲ ਜਾਂਦਾ ਹੈ, ਪਸ਼ੂਆਂ ਦਾ ਸੁਭਾਉ ਨਿਕਲ ਜਾਂਦਾ ਹੈ, ਫਿਰ ਜਦ ਨਿਰਮਲ ਤੇ ਪਵਿੱਤਰਤਾ ਪ੍ਰਗਟ ਹੁੰਦੀ ਹੈ, ਉਸੇ ਵਕਤ ਮਨੁੱਖ ਪਰਮਾਤਮਾ ਦੇ ਨਿਕਟ ਹੁੰਦਾ ਹੈ, ਨਹੀਂ ਤਾਂ ਦੂਰ ਹੈ, ਬੜਾ ਦੂਰ ਹੈ। ਜੇਕਰ ਜਪ ਨਾ ਕਰੇ, ਕੀਰਤਨ ਨਾ ਸੁਣੇ ਅਤੇ ਮੈਂ ਇਹ ਭੀ ਅਰਜ਼ ਕਰਾਂ ਕਿ ਇਹ ਜਿਊਂਦਾ ਤਾਂ ਰਹੇਗਾ ਪਰ ਪੱਥਰਾਂ ਦੀ ਤਰ੍ਹਾਂ, ਪਸ਼ੂਆਂ ਦੀ ਤਰ੍ਹਾਂ :

> **ਕਰਤੂਤਿ ਪਸੂ ਕੀ ਮਾਨਸ ਜਾਤਿ ॥**
> **ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਸਿਮਰਨ ਤੋਂ ਬਿਨਾਂ ਮਨੁੱਖ ਇੰਜ ਜੀਵੇਗਾ, ਪ੍ਰਭੂ ਦੇ ਨਾਮ ਤੋਂ ਬਿਨਾਂ ਇੰਜ ਜੀਵੇਗਾ, ਜਿਵੇਂ ਸੱਪ। ਸੱਪ ਦਾ ਕੰਮ ਕੀ ਹੈ ? ਖਾਂਦੇ ਪੀਂਦੇ, ਸਿਰ ਵਿਚ ਜ਼ਹਿਰ ਵਧ ਜਾਂਦੀ ਹੈ ਤਾਂ ਉਸ ਨੂੰ ਕੱਢਣ ਵਾਸਤੇ ਕਿਸੇ ਨੂੰ ਡੰਗ ਮਾਰਦੈ। ਸਿਰਫ਼

ਸੱਪ ਹੀ ਜ਼ਹਿਰੀਲੇ ਨਹੀਂ ਹੁੰਦੇ, ਬਹੁਤੇ ਮਨੁੱਖ ਵੀ ਜ਼ਹਿਰੀਲੇ ਹੁੰਦੇ ਹਨ। ਈਰਖਾ ਦੀ ਜ਼ਹਿਰ ਭਰੀ ਹੋਈ ਹੈ। ਹੋ ਸਕਦੈ, ਸੱਪ ਦਾ ਡੰਗਿਆ ਬਚ ਭੀ ਜਾਏ, ਕਿਉਂਕਿ ਵਿਦਵਾਨ ਕਹਿੰਦੇ ਨੇ ਕਿ ਸਤਾਨਵੇਂ ਫ਼ੀਸਦੀ ਸੱਪਾਂ ਵਿਚ ਜ਼ਹਿਰ ਨਹੀਂ ਹੁੰਦਾ, ਸਿਰਫ਼ ਤਿੰਨ ਫ਼ੀਸਦੀ ਸੱਪਾਂ ਵਿਚ ਜ਼ਹਿਰ ਹੁੰਦੈ। ਪਰ ਬੰਦਾ ਡਰ ਦਾ ਮਾਰਾ ਮਰ ਜਾਂਦੈ, ਜ਼ਹਿਰ ਦਾ ਮਾਰਿਆ ਨਹੀਂ ਮਰਦਾ। ਸੋ ਹੋ ਸਕਦੈ ਕਿ ਸੱਪ ਦਾ ਡੰਗਿਆ ਸ਼ਾਇਦ ਬਚ ਭੀ ਜਾਏ, ਪਰ ਬੰਦੇ ਦਾ ਡੰਗਿਆ ਹੋਇਆ ਤਾਂ ਤਬਾਹ ਹੋ ਕੇ ਰਹਿ ਜਾਂਦਾ ਹੈ, ਬਰਬਾਦ ਹੋ ਜਾਂਦਾ ਹੈ। ਬੰਦਾ ਬੜਾ ਜ਼ਹਿਰੀਲਾ ਹੈ, ਬਹੁਤ ਜ਼ਹਿਰੀਲਾ! ਗੁਸਤਾਖ਼ੀ ਮੁਆਫ਼! ਜਿਤਨਾ ਖ਼ਤਰਨਾਕ ਬੰਦਾ ਹੈ, ਓਨਾ ਨਾ ਸੱਪ, ਨਾ ਸ਼ੇਰ, ਨਾ ਚੀਤਾ, ਕੋਈ ਵੀ ਖ਼ਤਰਨਾਕ ਨਹੀਂ। ਜੇ ਪ੍ਰਸ਼ਨ ਕਰੀਏ, ਤੁਸੀਂ ਘਰ ਨੂੰ ਤਾਲਾ ਲਾਉਂਦੇ ਹੋ, ਕਾਰ ਨੂੰ ਤਾਲਾ ਲਾਉਂਦੇ ਹੋ, ਸਕੂਟਰ ਨੂੰ ਤਾਲਾ ਲਾਉਂਦੇ ਹੋ, ਹੋਰ ਤੇ ਹੋਰ ਗੁਰੂ ਦੀ ਗੋਲਕ ਨੂੰ ਵੀ ਤਾਲਾ ਲਾਉਂਦੇ ਹੋ, ਚਾਰ ਚਾਰ ਤਾਲੇ ਲਾਉਂਦੇ ਹੋ, ਤੁਹਾਨੂੰ ਕਿਸ ਦਾ ਡਰ ਹੈ ? ਸੱਪਾਂ ਦਾ ਡਰ ਹੈ ? ਸ਼ੇਰਾਂ ਦਾ ਡਰ ਹੈ ? ਸੂਰਾਂ ਦਾ ਡਰ ਹੈ ? ਕੁੱਤਿਆਂ ਦਾ ਡਰ ਹੈ ? ਹਰ ਇਕ ਨੇ ਕਹਿਣੈ, ਕਿਸੇ ਦਾ ਡਰ ਨਹੀਂ, ਬਸ, ਬੰਦਿਆਂ ਦਾ ਹੀ ਡਰ ਹੈ। ਇਨ੍ਹਾਂ ਤੋਂ ਡਰਦਿਆਂ ਤਾਲੇ ਲਾਏ ਹੋਏ ਹਨ ਗੋਲਕ ਨੂੰ। ਇਨ੍ਹਾਂ ਤੋਂ ਡਰਦੇ ਹੋਏ ਸਕੂਟਰ ਲੌਕ ਕੀਤੈ, ਕਾਰ ਲੌਕ ਕੀਤੀ ਹੈ, ਘਰ ਨੂੰ ਲੌਕ ਕਰ ਕੇ ਆਏ ਹਾਂ। ਬੰਦਾ ਹੀ ਖ਼ਤਰਨਾਕ ਹੈ। ਕਹਿੰਦੇ ਨੇ ਇਕ ਸੱਪ ਇਕ ਸਮੇਂ ਵਿਚ ਵੱਧ ਤੋਂ ਵੱਧ ਤਿੰਨ ਬੰਦਿਆਂ ਨੂੰ ਡੰਗ ਮਾਰ ਸਕਦੈ, ਉਹਦੀ ਜ਼ਹਿਰ ਖ਼ਤਮ ਹੋ ਜਾਂਦੀ ਹੈ। ਫਿਰ ਜ਼ਹਿਰ ਬਣਦਿਆਂ ਪੰਦਰਾਂ ਦਿਨ ਲੱਗਣਗੇ। ਢਾਈ ਕਰੋੜ ਬੰਦਿਆਂ ਦਾ ਕਾਤਲ ਹੈ ਹਿਟਲਰ। ਢਾਈ ਕਰੋੜ ਬੰਦੇ ਸੱਪ ਮਾਰ ਸਕਦੈ ? ਢਾਈ ਕਰੋੜ ਬੰਦਿਆਂ ਨੂੰ ਸ਼ੇਰ ਮਾਰ ਸਕਦੈ ? ਪਰ ਅੱਜ ਤਾਂ ਹਿਲਟਰ ਦੀ ਵੀ ਮੌਤ ਹੋ ਚੁੱਕੀ ਹੈ। ਪਤਾ ਨਹੀਂ ਕਿਤਨੇ ਕਰੋੜ ਬੰਦੇ ਹੋਰ ਮਾਰਨੇ ਸਨ ਉਸਨੇ! ਮਾਰਨਾ ਉਸ ਦੇ ਸੁਭਾਉ ਵਿਚ ਸੀ। ਸੋ ਮਨੁੱਖ ਹੀ ਸੱਪ ਤੋਂ ਜ਼ਿਆਦਾ ਖ਼ਤਰਨਾਕ ਹੈ। ਇਕ ਦਿਨ ਅਖ਼ਬਾਰ ਵਿਚ ਮੈਂ ਖ਼ਬਰ ਪੜ੍ਹ ਰਿਹਾ ਸੀ ਕਿ ਭਾਰਤ ਵਿਚ ਜੰਗਲੀ ਜਾਨਵਰਾਂ ਦੀ ਕਮੀ ਹੋ ਗਈ ਹੈ, ਘਟ ਗਏ ਹਨ। ਕਹਿੰਦੇ ਹਨ ਸ਼ਿਕਾਰ ਖੇਡਿਆ ਗਿਐ ਬਹੁਤਾ, ਮਾਰ ਦਿੱਤੇ ਗਏ ਨੇ। ਸੁਭਾਵਕ ਮੇਰੇ ਮੂੰਹੋਂ ਨਿਕਲਿਆ, ਕੁਝ ਸੱਜਣ ਕੋਲ ਬੈਠੇ ਸਨ, ਕਿ ਜੰਗਲਾਂ ਵਿਚ ਜਾਨਵਰ ਘਟ ਗਏ ਪਰ ਸ਼ਹਿਰਾਂ ਵਿਚ ਵਧ ਗਏ ਹਨ। ਜੰਗਲਾਂ ਵਿਚ ਖ਼ਤਰਾ ਘਟ ਗਿਐ, ਪਰ ਸ਼ਹਿਰਾਂ ਵਿਚ ਖ਼ਤਰਾ ਵਧ ਗਿਐ। ਪਸ਼ੂ ਸਾਰੇ ਸ਼ਹਿਰਾਂ ਵਿਚ ਹਨ, "ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥"

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥...

**ਬਿਨੁ ਸਿਮਰਨ ਭਏ ਕੂਕਰ ਕਾਮ॥**
**ਸਾਕਤ ਬੇਸੁਆ ਪੂਤ ਨਿਨਾਮ॥** *(ਗਉੜੀ ਮਹਲਾ ੫, ਪੰਨਾ 239)*

ਸਿਮਰਨ ਤੋਂ ਬਿਨਾਂ ਮਨੁੱਖ ਐਸੇ ਜਿਊਂਦੇ ਜੈਸੇ ਕੁੱਤਾ। ਇਕ ਕੁੱਤਾ ਲੰਘ ਰਿਹੈ, ਦੂਸਰਾ ਖ਼ਾਹਮਖ਼ਾਹ ਉਸ ਉੱਤੇ ਭੌਂਕਦਾ ਪਿਆ ਹੈ। ਨਾ ਤੇਰੇ ਨਾਲ ਲੈਣਾ ਨਾ ਦੇਣਾ, ਕਿਉਂ ਭੌਂਕਦਾ ਪਿਐ ? ਬਸ ਐਵੇਂ ਭੌਂਕਦਾ ਪਿਐ। ਇਵੇਂ ਹੀ ਮਨੁੱਖ ਹੈ, ਨਿੰਦਾ ਕਰੀ ਜਾ ਰਿਹੈ, ਭੰਡੀ ਕਰੀ ਜਾ ਰਿਹੈ,। ਨਾ ਲੈਣਾ ਨਾ ਦੇਣਾ, ਐਵੇਂ ਬੋਲੀ ਜਾ ਰਿਹੈ। ਤੇ ਕੁੱਤਾ ਕਿਉਂ ਭੌਂਕਦੈ ? ਕਿਉਂਕਿ ਉਸ ਦਾ ਭੌਂਕਣ ਦਾ ਸੁਭਾਉ ਉਸ ਦੇ ਅੰਦਰੋਂ ਨਹੀਂ ਨਿਕਲਿਆ। ਜਿਨ੍ਹਾਂ ਜਿਨ੍ਹਾਂ ਜੂਨੀਆਂ ਤੋਂ ਅਸੀਂ ਲੰਘ ਕੇ ਆਏ ਹਾਂ, ਉਹੀ ਸੁਭਾਉ ਸਾਰਿਆਂ ਦੇ ਅੰਦਰ ਮੌਜੂਦ ਹੈ। ਨਹੀਂ ਨਿਕਲ ਸਕੇ ਅਸੀਂ ਉਸ ਤੋਂ ਬਾਹਰ। ਇਹ ਭੀ ਮੈਂ ਅਰਜ਼ ਕਰਾਂ ਕਿ ਸਰੂਪ ਜ਼ਰੂਰ ਮਨੁੱਖ ਦਾ ਬਣ ਗਿਐ, ਪਰ ਜਿਤਨੇ ਚਿਰ ਤਕ ਸੁਭਾਉ ਮਨੁੱਖ ਦਾ ਨਹੀਂ ਬਣੇਗਾ, ਇਹ ਦਿਖਾਈ ਤਾਂ ਮਨੁੱਖ ਹੀ ਦੇਵੇਗਾ, ਪਰ ਹੋਵੇਗਾ ਪਸ਼ੂ, "ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥" ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ :

*ਇਨਸਾਨ ਰਾ ਇਨਸਾਨੀਅਤ ਲਾਜ਼ਿਮ ਅਸਤ।*
*ਊਦ ਗਰ ਬੂ ਨ ਦਾਰਦ ਹੈਜ਼ਮ ਅਸਤ।*



ਇਨਸਾਨ ਦੇ ਅੰਦਰ ਇਨਸਾਨੀਅਤ ਲਾਜ਼ਮੀ ਚਾਹੀਦੀ ਹੈ। ਜੇਕਰ ਮਨੁੱਖ ਦੇ ਅੰਦਰ ਮਨੁੱਖਤਾ ਹੀ ਨਹੀਂ ਤਾਂ ਇਹਨੂੰ ਮਨੁੱਖ ਕਹਿਣ ਦੀ ਲੋੜ ਹੀ ਕੀ ਹੈ ? ਜੇਕਰ ਖ਼ੁਸ਼ਬੂ ਹੀ ਨਹੀਂ ਹੈ ਤਾਂ ਇਹਨੂੰ ਚੰਦਨ ਆਖਣ ਦੀ ਲੋੜ ਕੀ ਹੈ, ਆਮ ਲੱਕੜ ਹੈ। ਜੇਕਰ ਮਨੁੱਖਤਾ ਹੀ ਨਹੀਂ ਹੈ ਤਾਂ ਮਨੁੱਖ ਆਖਣ ਦੀ ਲੋੜ ਕੀ ਹੈ, ਪਸ਼ੂ ਹੈ। ਫ਼ਰਕ ਬਸ ਇਤਨਾ ਹੈ ਕਿ ਉਹ ਚਾਰ ਪੈਰਾਂ ਵਾਲਾ ਪਸ਼ੂ ਹੈ, ਇਹ ਦੋ ਪੈਰਾਂ ਵਾਲਾ ਪਸ਼ੂ ਹੈ, "ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥" ਗੁਰੂ ਸਾਹਿਬ ਹੋਰ ਫ਼ੁਰਮਾਉਂਦੇ ਹਨ :

**ਬਿਨੁ ਸਿਮਰਨ ਭਏ ਕੂਕਰ ਕਾਮ॥**
**ਸਾਕਤ ਬੇਸੁਆ ਪੂਤ ਨਿਨਾਮ॥**

ਦੇਖੋ, ਵੇਸ਼ੀਆ ਦਾ ਪੁੱਤਰ ਹੈ, ਉਹ ਵਿਚਾਰਾ ਆਪਣੇ ਪਿਉ ਦਾ ਨਾਮ ਨਹੀਂ ਦੱਸ ਸਕਦਾ, ਸਾਰੇ ਉਸ ਨੂੰ ਗਾਲ੍ਹ ਕੱਢ ਕੇ ਬੁਲਾਂਦੇ ਹਨ। ਜਿਸ ਨਾਮ ਨਾਲ ਬੁਲਾਉਂਦੇ ਹਨ, ਉਹ ਅਸੱਭਯ ਹੈ। ਗੁਰਬਾਣੀ ਨੇ ਸੱਭਯ ਸ਼ਬਦ ਵਰਤਿਆ ਹੈ, "ਸਾਕਤ ਬੇਸੁਆ ਪੂਤ ਨਿਨਾਮ"। ਪੁੱਤਰ ਦਾ ਨਾਮ ਹੈ, ਪਿਉ ਦਾ ਨਾਮ ਦੱਸ ਨਹੀਂ ਸਕਦਾ। ਉਹਦੇ ਲਈ ਸ਼ਬਦ ਹੈ ਸਾਡੇ ਦੇਸ਼ ਵਿਚ—ਨਾਜਾਇਜ਼ ਔਲਾਦ—ਬਾਹਰ ਬਦੇਸ਼ਾਂ ਵਿਚ ਭੀ ਹੈ, ਗਾਲ੍ਹ ਹੈ। ਮਹਾਰਾਜ ਕਹਿੰਦੇ ਨੇ, ਵੇਸ਼ੀਆ ਦੇ

ਪੁੱਤਰ ਨੂੰ ਵੇਸ਼ੀਆ ਦਾ ਪੁੱਤਰ ਨਾ ਆਖੋ। ਇਹ ਆਪਣੇ ਸਰੀਰਕ ਪਿਤਾ ਦਾ ਨਾਮ ਨਹੀਂ ਦੱਸ ਸਕਦਾ, ਇਸ ਵਾਸਤੇ ਤੁਸੀਂ ਇਸ ਨੂੰ ਵੇਸ਼ੀਆ ਦਾ ਪੁੱਤਰ ਕਹਿ ਰਹੇ ਹੋ! ਜੋ ਜਗਤ ਪਿਤਾ ਦਾ ਨਾਮ ਨਹੀਂ ਦੱਸ ਸਕਦਾ, ਅਸਲ ਵਿਚ ਉਹ ਵੇਸ਼ੀਆ ਦਾ ਪੁੱਤਰ ਹੈ। ਗੁਸਤਾਖ਼ੀ ਮੁਆਫ਼! ਇਸ ਹਿਸਾਬ ਨਾਲ ਇਹ ਲਕਬ ਕਈਆਂ ਨੂੰ ਮਿਲੇਗਾ, "ਬਿਨੁ ਸਿਮਰਨ ਭਏ ਕੂਕਰ ਕਾਮ॥ ਸਾਕਤ ਬੇਸੁਆ ਪੂਤ ਨਿਨਾਮ॥" ਇਕ ਹੋਰ ਜਗ੍ਹਾ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ॥**
**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ॥**

*(ਦੇਵਗੰਧਾਰੀ ਮਹਲਾ ੪, ਪੰਨਾ 528)*

ਗੁਰੂ ਅਰਜਨ ਦੇਵ ਜੀ ਇਵੇਂ ਨਿਬੇੜਾ ਕਰਦੇ ਹਨ:

**ਬਿਨੁ ਸਿਮਰਨ ਗਰਧਭ ਕੀ ਨਿਆਈ॥**
**ਸਾਕਤ ਥਾਨ ਭਰਿਸਟ ਫਿਰਾਹੀ॥** *(ਗਉੜੀ ਮਹਲਾ ੫, ਪੰਨਾ 239)*

ਸਿਮਰਨ ਤੋਂ ਬਿਨਾਂ ਬੰਦਾ ਇਉਂ ਜਿਊਂਦੈ ਜਿਵੇਂ ਖੋਤਾ। ਖੋਤਾ ਬੇਵਕੂਫ਼ੀ ਦਾ ਚਿੰਨ੍ਹ ਮੰਨਿਆ ਗਿਐ। ਇਸ 'ਤੇ ਭਾਰ ਲੱਦਿਆ ਜਾਂਦੈ। ਮਨੁੱਖ ਪੁੱਛਦਾ ਹੈ ਕਿ ਮਹਾਰਾਜ! ਫਿਰ ਅਸਲੀ ਖੋਤੇ ਕਿਹੜੇ ਹਨ?

**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥**

*(ਸਲੋਕ ਵਾਰਾਂ ਤੇ ਵਧੀਕ ਮਹਲਾ ੧, ਪੰਨਾ 1411)*

ਜੋ ਬਿਨਾਂ ਗੁਣਾਂ ਤੋਂ ਅਹੰਕਾਰ ਕਰਦੇ ਹਨ ਤੇ ਅਹੰਕਾਰ ਦੀ ਪੰਡ ਚੁੱਕੀ ਫਿਰਦੇ ਹਨ ਕਿ ਸਾਡੇ ਵਰਗਾ ਕੋਈ ਨਹੀਂ। ਮਹਾਰਾਜ ਕਹਿੰਦੇ ਹਨ, ਅਸਲੀ ਖੋਤੇ ਇਹ ਹਨ। ਐਵੇਂ ਪੰਡ ਚੁੱਕੀ ਫਿਰਦੇ ਹਨ, ਐਵੇਂ ਭਾਰ ਚੁੱਕੀ ਫਿਰਦੇ ਹਨ। ਕੀਰਤਨ ਸੁਣਨ ਨਾਲ, ਗੁਰਬਾਣੀ ਦਾ ਪਾਠ ਕਰਨ ਨਾਲ, ਵਾਹਿਗੁਰੂ ਮੰਤਰ ਦਾ ਜਪ ਕਰਨ ਨਾਲ, ਅਰਦਾਸ ਪ੍ਰਾਰਥਨਾ ਕਰਨ ਨਾਲ, ਅੰਦਰੋਂ ਖੋਤੇ ਨਿਕਲਦੇ ਹਨ, ਕੁੱਤੇ ਨਿਕਲਦੇ ਹਨ, ਸੱਪ ਨਿਕਲਦੇ ਹਨ, ਸ਼ੇਰ ਤੇ ਗਿੱਦੜ ਨਿਕਲਦੇ ਹਨ, ਇਹ ਸਾਰੇ ਹੀ ਮਨੁੱਖ ਦੇ ਅੰਦਰ ਪਏ ਹਨ। ਗੁਰਵਾਕ ਹੈ:

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1359)*

ਮਹਾਰਾਜ ਕਹਿੰਦੇ ਹਨ, ਐ ਮਨੁੱਖ! ਤੈਨੂੰ ਪਤਾ ਹੈ ਕਿ ਤੇਰੇ ਸੰਬੰਧੀ ਕੌਣ ਹਨ? ਮਹਾਰਾਜ! ਤੁਸੀਂ ਹੀ ਦੱਸੋ, ਸਾਨੂੰ ਕੀ ਪਤਾ ਕਿ ਸਾਡੇ ਸੰਬੰਧੀ ਕੌਣ ਹਨ? ਮਹਾਰਾਜ ਪਹਿਲੇ ਪੜਾਅ ਵਿਚ ਕਹਿੰਦੇ ਹਨ, "ਉਦਿਆਨ ਬਸਨੰ ਸੰਸਾਰੰ"। ਬੰਦਾ ਕਹਿੰਦੈ ਕਿ ਮੈਂ ਬਹੁਤ ਵੱਡੇ ਸ਼ਹਿਰ ਵਿਚ ਰਹਿੰਦਾ ਹਾਂ, ਪਰ ਮਹਾਰਾਜ ਨਹੀਂ ਮੰਨਦੇ:

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥**

*(ਜੈਤਸਰੀ ਮ: ੫, ਪੰਨਾ 707)*

ਹੈ ਤਾਂ ਮਹਾਂ ਉਜਾੜ ਪਰ ਕਹਿੰਦਾ ਹੈ ਕਿ ਬਹੁਤ ਵੱਡੇ ਸ਼ਹਿਰ ਵਿਚ ਰਹਿੰਦਾ ਹਾਂ। ਖ਼ਾਕ ਰਹਿੰਦੈ ਸ਼ਹਿਰ ਵਿਚ, ਉਜਾੜ ਵਿਚ ਰਹਿੰਦੈ। ਦੇਖੋ, ਜਦ ਕਿਸੇ ਨਾਲ ਬੋਲ-ਚਾਲ ਨਹੀਂ ਤਾਂ ਸੰਬੰਧ ਨਹੀਂ। ਵੀਹ ਲੱਖ ਦੀ ਆਬਾਦੀ ਦਾ ਸ਼ਹਿਰ ਹੈ। ਕੋਈ ਭਾਈਚਾਰਾ ਨਹੀਂ, ਤਾਂ ਕਿਹੜੇ ਸ਼ਹਿਰ ਵਿਚ ਰਹਿੰਦਾ ਪਿਐ ? ਉਜਾੜ ਵਿਚ ਰਹਿੰਦਾ ਪਿਐ। ਭਾਈਚਾਰਾ ਤਾਂ ਟੁੱਟਦਾ ਜਾ ਰਿਹੈ। ਨਾਨਕੇ, ਦਾਦਕੇ, ਸਹੁਰਿਆਂ ਵਿਚ ਉਹ ਕਸ਼ਿਸ਼ ਹੀ ਨਹੀਂ ਰਹੀ। ਮਿੱਤਰਤਾ ਵਿਚ ਉਹ ਖਿੱਚ ਨਹੀਂ ਰਹੀ। ਮਨੁੱਖ ਮਨੁੱਖ ਨਾਲੋਂ ਟੁੱਟਿਆ ਹੋਇਐ। ਪਰ ਕਹਿੰਦਾ ਹੈ ਕਿ ਬਹੁਤ ਵੱਡੇ ਸ਼ਹਿਰ ਵਿਚ ਰਹਿਨਾਂ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਬਹੁਤ ਵੱਡੀ ਉਜਾੜ ਵਿਚ ਰਹਿੰਦੈ, ਕੁਝ ਭੀ ਨਹੀਂ ਹੈ, ਕਿਸੇ ਨਾਲ ਕੋਈ ਸੰਬੰਧ ਨਹੀਂ :

**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥**

ਕਬੀਰ ਜੀ ਕਹਿੰਦੇ ਹਨ ਕਿ ਹਰ ਇਕ ਨੂੰ ਠੋਕ ਵਜਾ ਕੇ ਵੇਖ ਲਿਐ, ਸਭ ਆਪਣੇ ਲਈ ਜਿਉਂਦੇ ਹਨ। ਕੋਈ ਕਿਸੇ ਲਈ ਨਹੀਂ ਜਿਉਂਦਾ, ਕੋਈ ਕਿਸੇ ਦਾ ਨਹੀਂ :

**ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥**
**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥**



*(ਸਲੋਕ ਕਬੀਰ ਜੀ, ਪੰਨਾ 1370)*

ਸਭ ਮੈਂ ਵਜਾ ਵਜਾ ਕੇ ਵੇਖ ਲਿਐ, ਠੋਕ ਵਜਾ ਕੇ ਵੇਖ ਲਿਐ। ਕੋਈ ਕਿਸੇ ਲਈ ਨਹੀ ਜਿਉਂਦਾ। ਥੋੜ੍ਹਾ ਜਿਹਾ ਮੈਨੂੰ ਕਹਿਣ ਦੇਣਾ, ਬਹੁਤਾ ਖ਼ੁਲਾਸਾ ਕਰਨ ਦਾ ਇਸ ਵਕਤ ਮੌਕਾ ਨਹੀਂ। ਕੋਈ ਮਾਂ ਪੁੱਤ ਲਈ ਨਹੀਂ ਜਿਉਂਦੀ, ਆਪਣੇ ਲਈ ਜਿਉਂਦੀ ਹੈ। ਕੋਈ ਪੁੱਤਰ ਬਾਪ ਲਈ ਨਹੀਂ ਜਿਉਂਦਾ, ਆਪਣੇ ਲਈ ਜਿਉਂਦੈ। ਕੋਈ ਪਤੀ ਪਤਨੀ ਲਈ ਨਹੀਂ ਜਿਉਂਦਾ, ਆਪਣੇ ਲਈ ਜਿਉਂਦਾ ਹੈ। ਕੋਈ ਪਤਨੀ ਪਤੀ ਲਈ ਨਹੀਂ ਜਿਉਂਦੀ, ਆਪਣੇ ਲਈ ਜਿਉਂਦੀ ਹੈ। ਉਹਦੀ ਅਪਣੱਤ ਵਿਚ ਜਦ ਫ਼ਰਕ ਪਵੇਗਾ ਤਾਂ ਰਿਸ਼ਤਿਆਂ ਵਿਚ ਦਰਾੜ ਆ ਜਾਏਗੀ। ਮਾਂ ਭੀ ਕਹਿ ਦੇਵੇਗੀ, ਇਹ ਪੁੱਤਰ ਨਾ ਹੀ ਹੁੰਦਾ ਤਾਂ ਚੰਗਾ ਸੀ। ਨਿਰਾ ਹੀ ਕਲੇਸ਼, ਨਿਰੀ ਹੀ ਬਿਪਤਾ। ਹਰ ਮਨੁੱਖ ਆਪਣੇ ਲਈ ਹੀ ਜਿਉਂਦੈ। ਕੋਈ ਕਿਸੇ ਲਈ ਨਹੀਂ ਜਿਉਂਦਾ, "ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ"। ਤੀਹ ਲੱਖ ਦੀ ਆਬਾਦੀ ਦਾ ਸ਼ਹਿਰ ਹੈ, ਹੋਵੇਗਾ, ਪਰ ਮਹਾਰਾਜ ਕਹਿੰਦੇ ਨੇ ਕਿ ਉਜਾੜ ਹੈ :

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥**
**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥**

**ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥**
**ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥**
**ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥** *(ਜੈਤਸਰੀ ਮ: ੫, ਪੰਨਾ 707)*

ਮਨੁੱਖ ਉਜਾੜ ਵਿਚ ਹੈ। ਇਹਦੇ ਸੰਬੰਧੀ ਕੌਣ ਹਨ ? ਬੜੇ ਧਿਆਨ ਨਾਲ ਸੁਣਨਾ। ਆਪ ਨੂੰ ਗੁਰਬਾਣੀ ਸਰਵਣ ਕਰਾ ਰਿਹਾ ਹਾਂ। ਜੇਕਰ ਮਨ ਕਿਧਰੇ ਔਖਾ ਹੋਵੇ ਤਾਂ ਫਿਰ ਇਹ ਔਖਿਆਈ ਗੁਰੂ ਅਰਜਨ ਦੇਵ ਜੀ ਮਹਾਰਾਜ ਨਾਲ ਕਰ ਲੈਣੀ। ਆਪਾਂ ਤਾਂ ਖਿਮਾ ਦੀ ਯਾਚਨਾ ਤੁਹਾਡੇ ਕੋਲੋਂ ਕਰਦੇ ਹਾਂ। ਮਹਾਰਾਜ ਕਹਿੰਦੇ ਹਨ ਕਿ ਸੰਬੰਧੀ ਕੌਣ ਹਨ ? ਮਹਾਰਾਜ! ਤੁਸੀਂ ਦੱਸ ਦੇਵੋ ਸਾਡੇ ਸੰਬੰਧੀ ਕੌਣ ਹਨ ? ਤੁਹਾਨੂੰ ਕਿਵੇਂ ਪਤਾ ਚੱਲ ਗਿਐ ਸਾਡੇ ਸੰਬੰਧੀਆਂ ਦਾ ? ਮਹਾਰਾਜ ਕਹਿੰਦੇ ਹਨ ਸਾਨੂੰ ਪਤਾ ਹੈ ਤੁਹਾਡੇ ਸੰਬੰਧੀ ਕੌਣ ਹਨ "ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ"। ਤੇਰੇ ਸੰਬੰਧੀ ਨੇ ਕੁੱਤੇ, ਗਿੱਦੜ, ਖੋਤੇ। ਇਨ੍ਹਾਂ ਸੰਬੰਧੀਆਂ ਨਾਲ ਤੂੰ ਰਹਿੰਦੈਂ। ਹਰ ਵਕਤ ਪਰਾਈ ਨਿੰਦਾ, ਉਸ ਨੂੰ ਭੰਡ, ਉਸ ਨੂੰ ਭੰਡ। ਭੌਂਕਣਾ ਕੁੱਤੇ ਦਾ ਸੁਭਾਉ ਹੈ, ਜੋ ਤੇਰੇ ਕੋਲ ਭੀ ਹੈ। ਹਰ ਵਕਤ ਮੂਰਖਤਾ, ਅਚੇਤਪੁਣਾ, ਇਹ ਖੋਤਿਆਂ ਦਾ ਸੁਭਾਉ ਹੈ, ਹਰ ਵਕਤ ਖੋਤਿਆਂ ਦੇ ਨਾਲ ਰਹਿੰਦੈਂ। ਹਰ ਵਕਤ ਡਰਿਆ ਡਰਿਆ ਰਹਿਣਾ, ਇਹ ਗਿੱਦੜਾਂ ਦਾ ਸੁਭਾਉ ਹੈ ਅਤੇ ਗਿੱਦੜਾਂ ਦੇ ਨਾਲ ਤੂੰ ਰਹਿੰਦੈਂ। ਜਦ ਕਦੀ ਐਸੀ ਕਥਾ ਚੱਲੇ ਤਾਂ ਇਕ ਸੱਜਣ ਮੈਨੂੰ ਯਾਦ ਆ ਜਾਂਦਾ ਹੈ, ਸੀਸ ਗੰਜ ਸਾਹਿਬ ਦਿੱਲੀ ਦਾ। ਮੈਨੂੰ ਸਮਝਾਉਣ ਲੱਗਾ, ਗਿਆਨੀ ਜੀ! ਇਤਨਾ ਸਫ਼ਰ ਨਾ ਕਰਿਆ ਕਰੋ। ਕਦੀ ਤੁਸੀਂ ਟ੍ਰੇਨ ਵਿਚ ਹੁੰਦੇ ਹੋ, ਕਦੀ ਤੁਸੀਂ ਪਲੇਨ ਵਿਚ ਹੁੰਦੇ ਹੋ, ਕਦੀ ਬੱਸ ਵਿਚ ਹੁੰਦੇ ਹੋ, ਕਦੀ ਕਾਰ ਵਿਚ ਹੁੰਦੇ ਹੋ, ਹਰ ਵਕਤ ਸਫ਼ਰ ਵਿਚ ਹੀ ਹੁੰਦੇ ਹੋ। ਬਹੁਤ ਪੁਰਾਣੀ ਗੱਲ ਹੈ। ਮੈਂ ਕਿਹਾ—ਮਿੱਤਰਾ! ਸਤਿਗੁਰਾਂ ਨੇ ਡਿਊਟੀ ਜੁ ਲਾਈ ਹੈ। ਜਿਸ ਢੰਗ ਦੀ ਸਤਿਗੁਰਾਂ ਨੇ ਜ਼ਿੰਮੇਵਾਰੀ ਬਖ਼ਸ਼ੀ ਹੈ, ਉਸ ਢੰਗ ਦਾ ਮੈਨੂੰ ਸਫ਼ਰ ਕਰਨਾ ਪੈਂਦਾ ਹੈ। ਪਰ ਤੂੰ ਇਹ ਦੱਸ, ਮੈਂ ਸਫ਼ਰ ਕਿਉਂ ਨਾ ਕਰਾਂ ? ਕਹਿਣ ਲੱਗਾ, ਦੇਖਦੇ ਨਹੀਂ ਗੱਡੀਆਂ ਦੇ ਐਕਸੀਡੈਂਟ ਹੁੰਦੇ ਹਨ। ਉਨ੍ਹਾਂ ਦਿਨਾਂ ਵਿਚ ਤਾਮਿਲਨਾਡੂ ਆਉਂਦੀ ਹੋਈ ਗੱਡੀ ਪੁਲ ਤੋਂ ਥੱਲੇ ਦਰਿਆ ਵਿਚ ਗਿਰ ਗਈ ਸੀ, ਇਕ ਇਧਰ ਬਿਹਾਰ ਵਿਚ ਟਕਰਾ ਗਈ ਸੀ। ਦੋ ਪਲੇਨ ਕ੍ਰੈਸ਼ ਹੋਏ ਸਨ—ਇਕ ਅਹਿਮਦਾਬਾਦ ਵਿਚ, ਇਕ ਗੁਹਾਟੀ ਵਿਚ। ਕੁਝ ਬੱਸਾਂ ਵਿਚ ਬੰਬ ਧਮਾਕੇ ਭੀ ਹੋਏ ਸਨ ਤੇ ਮੈਨੂੰ ਹੱਥ ਜੋੜ ਕੇ ਕਹਿਣ ਲੱਗਾ, ਤੁਸੀਂ ਸਫ਼ਰ ਨਾ ਕਰਿਆ ਕਰੋ। ਮੈਂ ਕਿਹਾ—ਮਿੱਤਰਾ! ਗੱਲ ਸੁਣ, ਨੜਿੰਨਵੇਂ ਫ਼ੀਸਦੀ ਬੰਦੇ ਮੰਜੇ 'ਤੇ ਹੀ ਪਏ ਮਰ ਜਾਂਦੇ ਹਨ, ਤਾਂ ਫਿਰ ਪਲੰਘ 'ਤੇ ਭੀ ਨਹੀਂ ਸੌਣਾ ਚਾਹੀਦਾ। ਕਿਉਂਕ ਸੁੱਤਿਆਂ ਸੁੱਤਿਆਂ ਲੋਕੀਂ ਮਰ ਜਾਂਦੇ ਹਨ। ਨੜਿੰਨਵੇਂ ਫ਼ੀਸਦੀ ਬੰਦੇ ਘਰ ਵਿਚ ਮਰਦੇ ਹਨ। ਫਿਰ ਤੂੰ ਆਖੇਂਗਾ, ਘਰ ਭੀ ਨਾ ਜਾਇਆ ਕਰ, ਘਰ

ਵਿਚ ਤਾਂ ਬੰਦੇ ਮਰ ਜਾਂਦੇ ਹਨ। ਅਜੇ ਮੈਂ ਉਸ ਨੂੰ ਹੋਰ ਬਹੁਤ ਕੁਝ ਕਹਿਣਾ ਸੀ ਕਿ ਉਹ ਕਹਿਣ ਲੱਗਾ—ਗੁਣੀ ਗਿਆਨੀਆਂ ਨੂੰ ਕੋਈ ਮਤ ਦੇਵੇ ਤਾਂ ਇਹ ਗੱਲ ਵਿੱਚੋਂ ਗੱਲ ਕੱਢਦੇ ਹਨ। ਮੈਂ ਕਿਹਾ—ਇਹ ਮਤ ਤੂੰ ਆਪਣੇ ਕੋਲ ਹੀ ਰੱਖ। ਤੂੰ ਇਤਨਾ ਡਰਿਆ ਡਰਿਆ ਹੈਂ! ਗਿੱਦੜ ਤੇਰੇ ਸੰਬੰਧੀ ਨੇ, ਤੂੰ ਗਿੱਦੜਾਂ ਦੇ ਨਾਲ ਰਹਿਨੈਂ, "ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ"। ਉਜਾੜ ਵਿਚ ਤੂੰ ਰਹਿਨੈਂ, ਤੇਰੇ ਸੰਬੰਧੀ ਨੇ ਖੋਤੇ, ਗਿੱਦੜ ਤੇ ਕੁੱਤੇ। ਇਹੀ ਸੁਭਾਉ ਹੈ ਮਨੁੱਖ ਦੇ ਅੰਦਰ। ਸਾਰੇ ਜਾਨਵਰਾਂ ਦਾ ਸੁਭਾਉ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਸਾਰੇ ਜਾਨਵਰ ਜੋ ਮਨੁੱਖ ਦੇ ਅੰਦਰ ਹਨ। ਇਥੋਂ ਲੰਘ ਕੇ ਆਇਆਂ, ਯਾਤਰਾ ਬੜੀ ਲੰਬੀ ਹੈ:

**ਹਉ ਆਇਆ ਦੂਰਹੁ ਚਲਿ ਕੈ...॥** *(ਸੂਹੀ ਮਹਲਾ ੫, ਪੰਨਾ 763)*

ਸਰੂਪ ਤਾਂ ਇਸ ਨੂੰ ਮਨੁੱਖ ਦਾ ਮਿਲ ਗਿਐ, ਪਰ ਪਸ਼ੂਆਂ ਦਾ ਸੁਭਾਉ ਇਸਦੇ ਅੰਦਰ ਮੌਜੂਦ ਹੈ। ਵਾਹਿਗੁਰੂ ਦਾ ਜਪ ਕਰਨਾ, ਸਤਿਸੰਗਤਿ, ਅਰਦਾਸ, ਪ੍ਰਾਰਥਨਾ, ਕੀਰਤਨ, ਕਥਾ ਕਰਨੀ, ਇਹ ਸਭ ਆਪਣੇ ਵਿੱਚੋਂ ਪਸ਼ੂਆਂ ਨੂੰ ਕੱਢਣ ਲਈ ਹੈ। ਜਿਸ ਦਿਨ ਪਸ਼ੂ ਨਿਕਲਦੇ ਹਨ, ਉਸ ਦਿਨ ਇਨਸਾਨੀਅਤ ਪ੍ਰਗਟ ਹੁੰਦੀ ਹੈ, ਮਨੁੱਖਤਾ ਪ੍ਰਗਟ ਹੁੰਦੀ ਹੈ। ਫਿਰ ਜਪ ਕਰਦਾ ਰਹੇ ਮਨੁੱਖ ਤਾਂ ਇਨਸਾਨੀਅਤ ਭੀ ਨਿਕਲ ਜਾਂਦੀ ਹੈ, ਮਨੁੱਖਤਾ ਭੀ ਨਿਕਲ ਜਾਂਦੀ ਹੈ। ਦੇਵਤਾ ਪ੍ਰਗਟ ਹੋ ਜਾਂਦਾ ਹੈ। ਲੋਕੀਂ ਕਹਿੰਦੇ ਹਨ ਕਿ ਇਹ ਮਨੁੱਖ ਨਹੀਂ, ਦੇਵਤਾ ਹੈ। ਪਰ ਅੰਦਰ ਜਿਹੜੇ ਪਸ਼ੂ ਹਨ, ਜੇ ਉਹੀ ਨਹੀਂ ਨਿਕਲੇ ਤਾਂ ਲੋਕੀਂ ਕਹਿ ਦਿੰਦੇ ਹਨ ਕਿ ਮਨੁੱਖ ਨਹੀਂ, ਨਿਰਾ ਹੀ ਪਸ਼ੂ ਹੈ, ਖੋਤਾ ਹੈ, ਕੁੱਤਾ ਹੈ। ਜਪ ਕਰਦਿਆਂ ਕਰਦਿਆਂ ਇਕ ਦਿਨ ਦੇਵਤਾ ਭੀ ਨਿਕਲ ਜਾਂਦਾ ਹੈ। ਦੇਵਤੇ ਦਾ ਨਿਕਲਣਾ ਇਸ ਤਰ੍ਹਾਂ ਹੋ ਜਾਂਦਾ ਹੈ, ਜਿਵੇਂ ਬੂੰਦ ਸਾਗਰ ਵਿਚ ਲੀਨ ਹੋ ਗਈ, ਸੂਖਮ ਸਰੀਰ ਪਰਮਾਤਮਾ ਵਿਚ ਲੀਨ ਹੋ ਗਿਆ। ਭਗਵਾਨ ਪ੍ਰਗਟ ਹੋ ਗਿਆ। ਫਿਰ ਲੋਕੀਂ ਕਹਿੰਦੇ ਹਨ, ਇਹ ਤਾਂ ਰੱਬ ਦੀ ਮੂਰਤੀ ਹੈ, ਇਹ ਤਾਂ ਰੱਬ ਵਰਗਾ ਹੀ ਹੈ, ਇਹ ਤਾਂ ਪਰਮਾਤਮਾ ਵਰਗਾ ਹੀ ਹੈ। ਹੁਣ ਮੈਂ ਅਰਜ਼ ਕਰਾਂ, ਗੁਰਬਾਣੀ ਕਹਿੰਦੀ ਹੈ:

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**

*(ਸਲੋਕ ਕਬੀਰ ਜੀ, ਪੰਨਾ 1372)*

ਜਿਤਨੇ ਚਿਰ ਤਕ ਮਨੁੱਖ ਹਰੀ ਪ੍ਰਭੂ ਨਹੀਂ ਹੋ ਜਾਂਦਾ, ਉਹ ਜੰਮਦਾ ਰਹੇਗਾ, ਮਰਦਾ ਰਹੇਗਾ, ਦੁਖੀ ਰਹੇਗਾ, ਸੰਤਾਪ-ਗ੍ਰਸਤ ਰਹੇਗਾ। ਇਕ ਦੁੱਖ ਦੀ ਨਿਵਿਰਤੀ ਹੋਵੇਗੀ, ਦੂਜਾ ਆ ਜਾਏਗਾ। ਜਿੰਨੇ ਚਿਰ ਤਕ ਮਨੁੱਖ ਪਰਮਾਤਮਾ ਨਹੀਂ ਹੋ ਜਾਂਦਾ, ਸਮਝ ਲਵੋ ਬੇੜਾ ਸਾਗਰ ਵਿਚ ਹੈ, ਲਹਿਰਾਂ ਟਕਰਾਉਣਗੀਆਂ। ਕਦੀ ਛੋਟੀ ਲਹਿਰ, ਕਦੀ ਵੱਡੀ ਲਹਿਰ। ਕੋਈ ਨਾ ਕੋਈ ਸਮੱਸਿਆ ਬਣੀ ਰਹੇਗੀ:

**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

*(ਸਲੋਕ ਕਬੀਰ ਜੀ, ਪੰਨਾ 1366)*

ਜਿੰਨੇ ਚਿਰ ਤਕ ਪਾਰ ਨਹੀਂ ਹੋ ਜਾਂਦੇ, ਅਤੇ ਪਾਰ ਹੋਣਾ ਕੀ ਹੈ ? ਪਰਮਾਤਮਾ ਜੈਸਾ ਹੋ ਜਾਣਾ। ਕਬੀਰ ਕਹਿੰਦੇ ਹਨ :

**ਬਿਗਰਿਓ ਕਬੀਰਾ ਰਾਮ ਦੁਹਾਈ॥**
**ਸਾਚੁ ਭਇਓ ਅਨ ਕਤਹਿ ਨ ਜਾਈ॥**

*(ਭੈਰਉ ਕਬੀਰ ਜੀ, ਪੰਨਾ 1158)*

ਉਸ ਸੱਚ ਤੋਂ ਅਸੀ ਸ਼ਬਦ ਦੁਆਰਾ ਆਏ ਹਾਂ ਤੇ ਸ਼ਬਦ ਦੁਆਰਾ ਹੀ ਸੱਚ ਵਿਚ ਪ੍ਰਵੇਸ਼ ਹੋਵੇਗਾ, ਇਹ ਭੀ ਮੈਂ ਅਰਜ਼ ਕਰ ਦਿਆਂ। ਜਿਨ੍ਹਾਂ ਨੇ ਪਰਮਾਤਮਾ ਦਾ ਉਹ ਅਨਹਦ ਨਾਦ ਸੁਣਿਐ, ਸੁਣ ਕੇ ਫਿਰ ਅਨਾਹਦ ਬਾਣੀ ਨਾਲ ਪ੍ਰਗਟ ਕੀਤੈ ਤੇ ਫਿਰ ਆਖਿਐ ਕਿ ਇਸ ਨੂੰ ਜਪੋ, ਅਨਹਦ ਸੁਣਨ ਲੱਗ ਪਵੋਗੇ, ਜਦ ਅਨਹਦ ਨੂੰ ਸੁਣਨ ਲੱਗ ਪਏ ਤਾਂ ਤੁਸੀਂ ਪਰਮਾਤਮਾ ਨੂੰ ਸੁਣਨ ਲੱਗ ਪਏ :

**ਅਨਹਦ ਬਾਣੀ ਨਾਦੁ ਵਜਾਇਆ॥** *(ਆਸਾ ਮਹਲਾ ੫, ਪੰਨਾ 375)*

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥**

*(ਬਿਲਾਵਲ ਕਬੀਰ ਜੀ, ਪੰਨਾ 856)*

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 922)*

ਜਦ ਸੁਣਨ ਲੱਗ ਪਿਐ, ਜੇ ਜਪ ਜਾਰੀ ਰਿਹੈ, ਸਤਿਸੰਗ ਜਾਰੀ ਰਿਹੈ, ਬਾਣੀ ਦਾ ਪਾਠ ਜਾਰੀ ਰਿਹੈ, ਤਾਂ ਨਿਰਾ ਅਨਹਦ ਨਾਦ ਨੂੰ ਸੁਣੇਗਾ ਹੀ ਨਹੀਂ, ਪਰਮ ਝਲਕ ਨੂੰ ਵੇਖਣ ਵਾਲਾ ਬਣ ਜਾਏਗਾ। ਵੇਖਣ ਵਾਲਾ ਇੰਜ ਬਣੇਗਾ ਕਿ ਝਲਕ ਦਾ ਰੂਪ ਹੋ ਜਾਏਗਾ। ਝਲਕ ਵਿਚ ਸਮਾਅ ਜਾਏਗਾ, ਇਸ ਤਰ੍ਹਾਂ ਜਿਵੇਂ ਜੋਤਿ ਵਿਚ ਜੋਤਿ ਸਮਾਅ ਗਈ, ਬੂੰਦ ਵਿਚ ਬੂੰਦ ਸਮਾਅ ਗਈ :

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

*(ਬਿਲਾਵਲੁ ਮਹਲਾ ੫, ਪੰਨਾ 846)*

ਜਿੰਨੇ ਚਿਰ ਤਕ ਮਨੁੱਖ ਪਰਮਾਤਮਾ ਨਹੀਂ ਹੋ ਜਾਂਦਾ, ਜੰਮਦਾ ਰਹੇਗਾ, ਮਰਦਾ ਰਹੇਗਾ। ਪਰੰਤੂ ਪਰਮਾਤਮਾ ਨਾ ਹੀ ਜੰਮਦੈ, ਨਾ ਹੀ ਮਰਦੈ। ਜਿੰਨੇ ਚਿਰ ਤਕ ਮਨੁੱਖ ਨਹੀਂ ਹੋਇਆ, ਜੰਮਦਾ ਰਹੇਗਾ, ਮਰਦਾ ਰਹੇਗਾ। ਫ਼ਰਵਰੀ ਦੇ ਮਹੀਨੇ ਵਿਚ ਮੈਂ ਕਾਨ੍ਹਪੁਰ ਸੀ। ਹਰ ਸਾਲ ਉਥੇ ਹੀ ਹੁੰਦਾ ਹਾਂ, ਪਹਿਲੇ ਹਫ਼ਤੇ। ਅੰਮ੍ਰਿਤ ਵੇਲੇ ਇਕ ਸੱਜਣ ਨੇ ਮੈਨੂੰ ਦਿੱਲੀ ਤੋਂ ਫ਼ੋਨ ਕੀਤਾ। ਕਹਿਣ ਲੱਗਾ,

ਮਸਕੀਨ ਜੀ! ਸੁਣਿਐ ਕਿ ਤੁਸੀਂ ਭਵਿੱਸ਼-ਵਕਤਾ ਹੋ, ਹਰ ਇਕ ਦਾ ਭਵਿੱਸ਼ ਭੀ ਜਾਣਦੇ ਹੋ। ਮੈਂ ਉਸ ਨੂੰ ਕਿਹਾ, ਹਾਂ ਜਾਣਦਾ ਹਾਂ, ਭਵਿੱਸ਼ ਭੀ ਜਾਣਦਾ ਹਾਂ। ਚੰਗਾ, ਐਤਕੀਂ ਤੁਸੀਂ ਜਦ ਦਿੱਲੀ ਆਉਗੇ ਤਾਂ ਅਸੀਂ ਤੁਹਾਡੇ ਕੋਲ ਆਵਾਂਗੇ ਆਪਣਾ ਭਵਿੱਸ਼ ਪੁੱਛਣ ਵਾਸਤੇ। ਮੈਂ ਕਿਹਾ ਕਿ ਉਹਦੇ ਵਿਚ ਤਾਂ ਬੜੇ ਦਿਨ ਪਏ ਹਨ, ਮੈਂ ਤੁਹਾਨੂੰ ਹੁਣੇ ਹੀ ਭਵਿੱਸ਼ ਦੱਸ ਦਿੰਦਾ ਹਾਂ। ਟੈਲੀਫ਼ੂਨ 'ਤੇ ਦੱਸ ਦਿਉਗੇ? ਮੈਂ ਕਿਹਾ, ਹਾਂ, ਟੈਲੀਫ਼ੂਨ 'ਤੇ ਦੱਸ ਦਿਆਂਗਾ। ਤਾਂ ਮੇਰਾ ਭਵਿੱਸ਼ ਕੀ ਹੈ? ਮੈਂ ਕਿਹਾ—ਨਿਰਾ ਤੇਰਾ ਹੀ ਨਹੀਂ, ਸਾਰੀ ਦੁਨੀਆਂ ਦੇ ਮਨੁੱਖਾਂ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਸਾਰੀ ਦੁਨੀਆਂ ਦੇ ਪਸ਼ੂਆਂ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਸਾਰੀ ਦੁਨੀਆਂ ਦੀ ਬਨਸਪਤੀ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਸਾਰੇ ਪੱਥਰਾਂ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਜਿਤਨੇ ਚਿਰ ਤਕ ਪਰਮਾਤਮਾ ਨਹੀਂ ਹੋ ਜਾਂਦੇ, ਇਹ ਬਣਦੇ ਰਹਿਣਗੇ, ਮਿਟਦੇ ਰਹਿਣਗੇ; ਜੰਮਦੇ ਰਹਿਣਗੇ, ਮਰਦੇ ਰਹਿਣਗੇ। ਸਾਰੀ ਕਾਇਨਾਤ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਗੁਰੂ ਨਾਨਕ ਦਾ ਬੋਲ ਫਿਰ ਸੁਣ ਲਵੋ:

**ਮੁਕਾਮੁ ਓਹੀ ਏਕੁ ਹੈ...॥**

ਸਾਰਿਆਂ ਦਾ ਮੁਕਾਮ ਇਕ ਹੈ, ਚਾਹੇ ਪੱਥਰ ਹਨ, ਚਾਹੇ ਬਨਸਪਤੀ ਹੈ, ਚਾਹੇ ਪਸ਼ੂ-ਪੰਛੀ ਹਨ, ਚਾਹੇ ਮਨੁੱਖ ਹੈ। ਮਨੁੱਖ ਜ਼ਰਾ ਅੱਗੇ ਹੈ, ਇਸ ਤੋਂ ਪਿੱਛੋਂ ਪਸ਼ੂ-ਪੰਛੀ ਹਨ, ਇਨ੍ਹਾਂ ਤੋਂ ਪਿੱਛੇ ਬਨਸਪਤੀ ਹੈ, ਪੱਥਰ ਸਭ ਤੋਂ ਪਿੱਛੇ ਹੈ। ਜਿਵੇਂ ਹਾਈਵੇ 'ਤੇ ਟ੍ਰੈਫ਼ਿਕ ਚੱਲ ਰਿਹਾ ਹੋਵੇ, ਕੋਈ ਤਾਂ ਅੱਗੇ ਪਹੁੰਚਣ ਵਾਲਾ ਹੈ ਅਤੇ ਕੋਈ ਵਿਚਕਾਰ ਹੈ, ਕੋਈ ਪਿੱਛੇ ਹੈ ਅਤੇ ਕੋਈ ਬਹੁਤ ਪਿੱਛੇ ਹੈ। ਪੱਥਰ ਸਭ ਤੋਂ ਪਿੱਛੇ ਹੈ, ਯਾਤਰਾ ਵਿਚ ਹੈ। ਉਸ ਤੋਂ ਅੱਗੇ ਹੈ ਬਨਸਪਤੀ। ਉਸ ਤੋਂ ਅੱਗੇ ਹਨ ਪਸ਼ੂ-ਪੰਛੀ। ਉਸ ਤੋਂ ਅੱਗੇ ਹਨ ਮਨੁੱਖ। ਫਿਰ ਮਨੁੱਖਾਂ ਤੋਂ ਅੱਗੇ ਹੈ ਦੇਵਤਾ ਅਤੇ ਦੇਵਤਿਆਂ ਤੋਂ ਅੱਗੇ ਹੈ ਪਰਮਾਤਮਾ ਤੇ ਪਰਮਾਤਮਾ ਹੀ ਸਾਰਿਆਂ ਦੀ ਮੰਜ਼ਿਲ ਹੈ। ਪਰਮਾਤਮਾ ਹੀ ਸਾਰਿਆਂ ਦਾ ਘਰ ਹੈ। ਇਹ ਤਨ ਤਾਂ ਪਰਮਾਤਮਾ ਤਕ ਨਹੀਂ ਜਾ ਸਕੇਗਾ, ਕਿਉਂਕਿ ਪਰਮਾਤਮਾ ਨਿਰਾਕਾਰ ਹੈ। ਇਹ ਇਥੇ ਹੀ ਰਹਿ ਜਾਣਾ ਹੈ, ਪਰ ਮਨ ਜਾ ਸਕਦੈ, ਨਿਰਾਕਾਰ ਵਿਚ ਨਿਰਾਕਾਰ ਲੀਨ ਹੋ ਸਕਦੈ। ਮੈਨੂੰ ਫਿਰ ਅਰਜ਼ ਕਰਨ ਦੇਣਾ, ਜਦ ਜੋਤਿ ਵਿਚ ਜੋਤਿ ਹੋ ਗਏ ਤਾਂ ਆਪਣੇ ਘਰ ਪਹੁੰਚ ਗਏ। ਬਾਣੀ ਕਹਿੰਦੀ ਹੈ:

**ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥**

*(ਆਸਾ ਮਹਲਾ 4, ਪੰਨਾ 451)*

ਸੋ ਸਤਿਗੁਰ ਰਹਿਮਤ ਕਰਨ, ਬਖ਼ਸ਼ਿਸ਼ ਕਰਨ, ਉਸ ਘਰ ਦੀ ਸਾਨੂੰ ਪ੍ਰਾਪਤੀ ਹੋਵੇ ਜਿਹਦੇ ਨਾਲ ਸਾਰੀ ਭਟਕਣਾ ਮਿਟ ਜਾਂਦੀ ਹੈ। ਘਰ ਦੀ ਪ੍ਰਾਪਤੀ

ਕਦੋਂ ਹੋਵੇਗੀ ? ਜਦੋਂ ਸੰਸਾਰ ਦੀ ਵਾਸਨਾ ਸਮਾਪਤ ਹੋ ਜਾਏ। ਪਰ ਇਹੀ ਖ਼ਤਮ ਨਹੀਂ ਹੁੰਦੀ। ਇਸੇ ਲਈ ਮਨੁੱਖ ਵਾਸਨਾ ਦਾ ਬੱਧਾ ਹੋਇਆ ਜੰਮਦੈ ਤੇ ਮਰਦੈ। ਮੈਂ ਫਿਰ ਅਰਜ਼ ਕਰਾਂ, ਇਸ ਤਨ ਦੇ ਮਰਦਿਆਂ ਵਾਸਨਾ ਨਹੀਂ ਮਰਦੀ, ਇਸ ਤਨ ਦੇ ਮਰਦਿਆਂ ਮਨ ਨਹੀਂ ਮਰਦਾ, ਕਾਮਨਾ ਨਹੀਂ ਮਰਦੀ। ਜਦ ਵਾਸਨਾ ਮਰ ਜਾਂਦੀ ਹੈ ਤਾਂ ਮਨ ਆਪਣੇ ਘਰ ਚਲਾ ਜਾਂਦਾ ਹੈ, ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਗੁਰਬਾਣੀ ਆਵਾਜ਼ ਪਈ ਮਾਰਦੀ ਹੈ, "ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ"। ਤੇਰਾ ਘਰ ਪਰਮਾਤਮਾ ਦਾ ਘਰ ਹੈ। ਬਹੁਤ ਚੰਗਾ ਪਰਿਵਾਰ ਮਿਲ ਗਿਐ, ਰਸਤੇ ਦਾ ਪੜਾਉ ਹੈ। ਬਹੁਤ ਚੰਗੀਆਂ ਮਹਿਲ-ਮਾੜੀਆਂ ਮਿਲ ਗਈਆਂ, ਰਸਤੇ ਦਾ ਪੜਾਉ ਹੈ। ਬਹੁਤ ਚੰਗਾ ਕਾਰੋਬਾਰ ਮਿਲ ਗਿਐ, ਰਸਤੇ ਦਾ ਪੜਾਉ ਹੈ। ਬਹੁਤ ਸਾਰੀ ਧਨ-ਸੰਪਦਾ ਮਿਲ ਗਈ ਹੈ, ਇਹ ਵੀ ਰਸਤੇ ਦਾ ਪੜਾਉ ਹੈ। ਇਹ ਸਭ ਅਜੇ ਯਾਤਰਾ ਵਿਚ ਹਨ, ਰਸਤੇ ਵਿਚ ਹਨ। ਪਰਮਾਤਮਾ ਮਿਲ ਗਿਐ, ਘਰ ਤਕ ਪਹੁੰਚ ਗਿਐ। ਜਿਤਨੇ ਚਿਰ ਤਕ ਘਰ ਨਹੀਂ ਪਹੁੰਚਿਆ, ਇਸ ਪੜਾਉ ਵਿਚ ਸੁਖ ਨਹੀਂ ਮਿਲਣ ਲੱਗਾ। ਨਾ ਪਰਿਵਾਰ ਵਿਚ ਸੁਖ ਮਿਲੇਗਾ, ਨਾ ਕਾਰੋਬਾਰ ਵਿਚ ਸੁਖ ਮਿਲੇਗਾ, ਨਾ ਧਨ-ਸੰਪਦਾ ਵਿਚ ਸੁਖ ਮਿਲੇਗਾ। ਬਲਕਿ ਧਨ-ਸੰਪਦਾ ਜਿਤਨੀ ਜ਼ਿਆਦਾ ਵਧੇਗੀ, ਵਿਆਕੁਲਤਾ, ਚਿੰਤਾ ਭੀ ਉਤਨੀ ਵਧਦੀ ਜਾਏਗੀ :

**ਵਡੇ ਵਡੇ ਜੋ ਦੀਸਹਿ ਲੋਗ ॥**
**ਤਿਨ ਕਉ ਬਿਆਪੈ ਚਿੰਤਾ ਰੋਗ ॥** *(ਗਉੜੀ ਮਹਲਾ ੫, ਪੰਨਾ 188)*

ਹੁਣ ਬੜੀ ਚਿੰਤਾ ਹੈ, ਪਹਿਲੇ ਤਾਂ ਬਹੁਤ ਵੱਡੀ ਧਨ-ਦੌਲਤ ਮਿਲ ਜਾਏ ਤੇ ਫਿਰ ਚਿੰਤਾ ਹੈ ਕਿ ਕਿਧਰੇ ਚਲੀ ਨਾ ਜਾਏ। ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਪਤੈ ਚਿੰਤਾ ਕਿਸ ਗੱਲ ਦੀ ਹੁੰਦੀ ਹੈ ? ਚਿੰਤਾ ਦੇ ਦੋ ਮੂਲ ਕਾਰਨ ਹਨ। ਚਲੋ ਕਹਿ ਦਈਏ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸਲੋਕ ਦੀ ਮੈਂ ਵਿਆਖਿਆ ਕਰ ਦੇਵਾਂ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥**
*(ਸਲੋਕ ਮਹਲਾ ੯, ਪੰਨਾ 1429)*

ਚਿੰਤਾ ਦੇ ਦੋ ਕਾਰਨ ਹਨ। ਕੀ ? ਪਹਿਲਾ ਕਾਰਨ—ਘੱਟ ਤੋਂ ਘੱਟ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਅੰਦਰ ਚਿੰਤਾ ਬਣੀ ਹੋਈ ਹੈ, ਕਿਧਰੇ ਹੋ ਨਾ ਜਾਏ। ਦੂਸਰਾ ਕਾਰਨ ਹੈ, ਐਸਾ ਨਹੀਂ ਹੋਣਾ ਚਾਹੀਦਾ, ਕਿਧਰੇ ਹੋ ਨਾ ਜਾਏ। ਯਾਨੀ ਕਿ ਐਸਾ ਹੋਣਾ ਚਾਹੀਦੈ ਜੋ ਮੈਂ ਚਾਹੁੰਦਾ ਹਾਂ। ਐਸਾ ਹੋਵੇ, ਮੇਰਾ ਉੱਦਮ ਹੈ, ਮੇਰਾ ਪੁਰਸ਼ਾਰਥ ਹੈ; ਐਸਾ ਹੋਵੇ, ਐਸਾ ਹੋਣਾ ਚਾਹੀਦੈ। ਪਰ ਅੰਦਰ

ਚਿੰਤਾ ਬਣੀ ਹੋਈ ਹੈ, ਮਤਾਂ ਨਾ ਹੋਵੇ। ਸੋ ਚਿੰਤਾ ਦੇ ਦੋ ਕਾਰਨ ਹਨ। ਕਬੀਰ ਕਹਿੰਦੇ ਹਨ :

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥**

*(ਸਲੋਕ ਕਬੀਰ ਜੀ, ਪੰਨਾ 1373)*

ਕਿਹੜੇ ਚੱਕਰਾਂ ਵਿਚ ਪਿਆ ਹੋਇਐਂ, ਜੋ ਪੜੋਸੀ ਨਾਲ ਹੋਇਐ, ਤੇਰੇ ਨਾਲ ਭੀ ਹੋਣੈ। ਦਿੱਲੀ ਵਿਚ ਲੰਗਰ ਛਕ ਰਹੇ ਸਾਂ। ਭਾਈ ਕਲਿਆਣ ਸਿੰਘ ਵੀ ਨਾਲ ਸਨ। ਬਹੁਤ ਬਜ਼ੁਰਗ ਹੋ ਗਏ ਸਨ। ਲੰਗਰ ਛਕਦਿਆਂ ਉਨ੍ਹਾਂ ਦੀ ਦਾੜ੍ਹ ਹੱਥ ਵਿਚ ਆ ਗਈ ਤੇ ਥੱਲੇ ਗਿਰ ਗਈ। ਮੈਨੂੰ ਕਹਿਣ ਲੱਗੇ—ਗਿਆਨੀ ਜੀ! ਮੇਰੇ ਨਾਲ ਤਾਂ ਅਨਹੋਣੀ ਹੋ ਗਈ ਹੈ। ਮੈਂ ਕਿਹਾ—ਅਨਹੋਣੀ ਨਹੀਂ ਹੋਈ, ਇਹ ਤਾਂ ਸਾਰੇ ਹੀ ਦੰਦ ਗਿਰਨਗੇ, ਅਜੇ ਤਾਂ ਇੱਕੋ ਦਾੜ੍ਹ ਹੀ ਗਿਰੀ ਹੈ। ਕਿਹੜੇ ਚੱਕਰਾਂ ਵਿਚ ਪਏ ਹੋ ? ਅਨਹੋਣੀ ਨਹੀਂ ਹੋਈ, ਹੋਣੀ ਹੋਈ ਹੈ। ਜੋ ਹੋਣਾ ਹੁੰਦੈ, ਉਹੀ ਹੁੰਦੈ, ਜੋ ਨਹੀਂ ਹੋਣਾ ਹੁੰਦਾ, ਨਹੀਂ ਹੁੰਦਾ। ਇਹ ਤਾਂ ਹੋਣੀ ਹੋਈ ਹੈ। ਬੰਦਾ ਬੁੱਢਾ ਹੋ ਜਾਏ ਤਾਂ ਕਹਿੰਦੈ, ਅਨਹੋਣੀ ਹੋ ਗਈ, ਚੱਲ ਨਹੀਂ ਸਕਦਾ। ਕੌਣ ਦੱਸੇ ਕਿ ਇਹ ਤਾਂ ਹੋਣੀ ਹੋਈ ਹੈ। ਸਾਰੇ ਹੀ ਬੁੱਢੇ ਹੁੰਦੇ ਹਨ, "ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ"। ਜੇ ਪੜੋਸੀ ਬੁੱਢਾ ਹੋ ਗਿਐ, ਤੂੰ ਭੀ ਹੋਵੇਂਗਾ। ਜੇ ਪੜੋਸੀ ਦੀ ਅਰਥੀ ਨਿਕਲੀ ਹੈ, ਤੇਰੀ ਭੀ ਨਿਕਲਣੀ ਹੈ। ਗੁਸਤਾਖ਼ੀ ਮੁਆਫ਼! ਬੰਦਾ ਕਹਿੰਦੈ, ਘੱਟ ਤੋਂ ਘੱਟ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ, ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਹੋ ਨਾ ਜਾਏ। ਦੂਸਰਾ, ਐਸਾ ਹੋਣਾ ਚਾਹੀਦੈ, ਮੈਂ ਚਾਹੁੰਦਾ ਹਾਂ ਐਸਾ ਹੋਣਾ ਚਾਹੀਦੈ, ਮੇਰੀ ਮਿਹਨਤ, ਮੇਰਾ ਉੱਦਮ, ਮੇਰਾ ਪੁਰਸ਼ਾਰਥ, ਐਸਾ ਹੋਣਾ ਚਾਹੀਦੈ। ਪਰ ਅੰਦਰ ਚਿੰਤਾ ਬਣੀ ਹੋਈ ਹੈ ਮਤਾਂ ਨਾ ਹੋਵੇ। "ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ" ਗੁਰੂ ਤੇਗ਼ ਬਹਾਦਰ ਸਾਹਿਬ ਇਸ ਸਲੋਕ ਵਿਚ ਕਹਿ ਰਹੇ ਹਨ ਕਿ ਅਨਹੋਣੀ ਕਿਸੇ ਨਾਲ ਨਹੀਂ ਹੁੰਦੀ, ਹੋਣੀ ਹੀ ਹੁੰਦੀ ਹੈ, ਇਸ ਵਾਸਤੇ ਚਿੰਤਾ ਨਾ ਕਰ। ਚਿੰਤਾ ਤਾਂ ਉਸ ਦੀ ਕਰਨੀ ਚਾਹੀਦੀ ਹੈ ਜੇਕਰ ਅਨਹੋਣੀ ਹੁੰਦੀ ਹੋਵੇ। ਸਤਿਗੁਰੂ ਇਸ ਸ਼ਬਦ ਵਿਚ ਇਹ ਕਹਿ ਰਹੇ ਹਨ ਕਿ ਅਨਹੋਣੀ ਕਿਸੇ ਨਾਲ ਨਹੀਂ ਹੁੰਦੀ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ :

**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥**

*(ਸਿਰੀਰਾਗੁ ਮ: ੧, ਪੰਨਾ 64)*

ਜਿਹੜੇ ਮੁਕਾਮ 'ਤੇ ਪਹੁੰਚ ਜਾਂਦੇ ਹਨ, ਅਸੀਂ ਫਿਰ ਉਨ੍ਹਾਂ ਨੂੰ ਯਾਦ ਕਰਦੇ ਹਾਂ, ਉਨ੍ਹਾਂ ਦਾ ਸਿਮਰਨ ਕਰਦੇ ਹਾਂ। ਉਨ੍ਹਾਂ ਦੇ ਬੋਲਾਂ ਨੂੰ ਯਾਦ ਕਰਦੇ ਹਾਂ, ਉਨ੍ਹਾਂ ਦੀਆਂ ਕਥਾ ਕਹਾਣੀਆਂ ਸੁਣਦੇ ਹਾਂ, ਸੁਣਾਂਦੇ ਹਾਂ। ਕਬੀਰ ਮੁਕਾਮ 'ਤੇ ਪਹੁੰਚ

ਗਏ। ਰਵਿਦਾਸ ਭੀ ਪਹੁੰਚ ਗਏ। ਸਧਨਾ ਸੈਨ ਭੀ ਪਹੁੰਚ ਗਏ। ਬਾਬਾ ਫ਼ਰੀਦ ਭੀ ਪਹੁੰਚ ਗਏ। ਇਸ ਵਾਸ਼ਤੇ ਇਨ੍ਹਾਂ ਦੇ ਬੋਲਾਂ ਨੂੰ ਅਸੀਂ ਮੱਥਾ ਟੇਕਦੇ ਹਾਂ। ਸ਼ਰਧਾ ਨਾਲ ਯਾਦ ਕਰਦੇ ਹਾਂ। ਜਾਂ ਤਾਂ ਟਿਕਾਣੇ 'ਤੇ ਪਹੁੰਚ ਗਏ, ਨਹੀਂ ਤਾਂ ਰਸਤੇ ਵਿਚ ਹੀ ਰਹਿ ਗਏ। ਜੇਕਰ ਅੱਗੇ ਵਾਲਿਆਂ ਨੂੰ ਵੇਖਾਂਗੇ ਤਾਂ ਕੁਝ ਤੜਪ ਜ਼ਰੂਰ ਪੈਦਾ ਹੋਵੇਗੀ। ਇਕ ਹੋਰ ਕੀਮਤੀ ਨੁਕਤਾ ਭੀ ਚੇਤੇ ਰੱਖ ਲੈਣਾ, ਜਦੋਂ ਭੀ ਧਰਮ ਵੇਖਣਾ ਹੋਵੇ ਤਾਂ ਆਪਣੇ ਤੋਂ ਅੱਗੇ ਦਾ ਵੇਖੋ। ਜਦ ਭੀ ਧਨ ਵੇਖਣਾ ਹੋਵੇ ਤਾਂ ਆਪਣੇ ਤੋਂ ਪਿੱਛੇ ਦਾ ਵੇਖੋ, ਜੋ ਸਾਥੋਂ ਪਿੱਛੇ ਹੈ। ਅਸੀਂ ਕਰੋੜਾਂਪਤੀ ਹਾਂ, ਉਹ ਲੱਖਾਂਪਤੀ ਭੀ ਨਹੀਂ। ਅਸੀਂ ਲੱਖਾਂਪਤੀ ਹਾਂ, ਉਹਦੇ ਕੋਲ ਹਜ਼ਾਰਾਂ ਭੀ ਕੋਈ ਨਹੀਂ। ਸਾਡੇ ਕੋਲ ਦੋ ਮਕਾਨ ਹਨ, ਉਹਦੇ ਕੋਲ ਇਕ ਭੀ ਨਹੀਂ, ਕਿਰਾਏ 'ਤੇ ਰਹਿੰਦਾ ਹੈ ਵਿਚਾਰਾ। ਧਨ ਵੇਖਣੈ ਤਾਂ ਸਦਾ ਉਸ ਦਾ ਵੇਖੋ, ਜੋ ਆਪਣੇ ਤੋਂ ਪਿੱਛੇ ਹੈ ਤਾਂ ਕਿ ਸਬੰਰ ਸੰਤੋਖ ਪੈਦਾ ਹੋਵੇ। ਧਰਮ ਵੇਖਣੈ ਤਾਂ ਆਪਣੇ ਤੋਂ ਅੱਗੇ ਦਾ ਵੇਖੋ। ਮੈਂ ਕਦੀ ਕਦੀ ਗੁਰਦੁਆਰੇ ਜਾਂਦਾ ਹਾਂ, ਉਹ ਰੋਜ਼ ਜਾਂਦਾ ਹੈ। ਮੈਂ ਕਦੀ ਕਦੀ ਨਿਤਨੇਮ ਕਰਦਾ ਹਾਂ, ਉਹ ਰੋਜ਼ ਕਰਦੈ। ਮੈਂ ਕਦੀ ਕਦੀ ਅੰਮ੍ਰਿਤ ਵੇਲੇ ਉਠਦਾ ਹਾਂ, ਉਹ ਰੋਜ਼ ਉਠਦੈ। ਮੈਂ ਕਦੀ ਕਦੀ ਜਪ ਕਰਦਾ ਹਾਂ, ਉਹ ਰੋਜ਼ ਕਰਦੈ। ਧਰਮ ਵੇਖਣੈ ਤਾਂ ਉਨ੍ਹਾਂ ਦਾ ਵੇਖੋ ਜੋ ਆਪਣੇ ਤੋਂ ਅੱਗੇ ਹਨ। ਧਨ ਵੇਖਣੈ ਤਾਂ ਉਨ੍ਹਾਂ ਦਾ ਵੇਖੋ, ਜੋ ਆਪਣੇ ਤੋਂ ਪਿੱਛੇ ਹਨ। ਪਰ ਆਮ ਬੰਦੇ ਕਰਦੇ ਕੀ ਹਨ ਕਿ ਧਰਮ ਜਦ ਵੇਖਦੇ ਹਨ, ਉਨ੍ਹਾਂ ਦਾ ਵੇਖਦੇ ਹਨ ਜੋ ਆਪ ਤੋਂ ਪਿੱਛੇ ਹਨ, ਉਹਨੇ ਕਿਹੜਾ ਅੰਮ੍ਰਿਤ ਛਕਿਆ, ਜੋ ਮੈਂ ਛਕ ਲਵਾਂ; ਉਹਨੇ ਕਿਹੜੀ ਰਹਿਤ-ਬਹਿਤ ਰੱਖੀ ਹੋਈ ਹੈ, ਜੋ ਮੈਂ ਰੱਖ ਲਵਾਂ। ਉਹ ਕਿਹੜਾ ਗੁਰਦੁਆਰੇ ਰੋਜ਼ ਜਾਂਦੈ ਜੋ ਮੈਂ ਜਾਵਾਂ। ਉਹ ਕਿਹੜਾ ਰੋਜ਼ ਨਿਤਨੇਮ ਕਰਦੈ ਜੋ ਮੈਂ ਕਰਾਂ। ਧਰਮ ਵੇਖਦੇ ਨੇ ਲੋਕੀਂ ਉਨ੍ਹਾਂ ਦਾ ਜੋ ਆਪਣੇ ਤੋਂ ਪਿੱਛੇ ਹਨ। ਧਨ ਵੇਖਦੇ ਨੇ ਉਨ੍ਹਾਂ ਦਾ ਜੋ ਆਪਣੇ ਤੋਂ ਅੱਗੇ ਹਨ। ਸੋ ਹੁੰਦਾ ਕੀ ਹੈ ਕਿ ਅੰਦਰ ਤ੍ਰਿਸ਼ਨਾ ਪੈਦਾ ਹੋ ਜਾਂਦੀ ਹੈ। ਧਰਮ ਵੇਖਦੇ ਨੇ ਉਨ੍ਹਾਂ ਦਾ ਜੋ ਆਪਣੇ ਤੋਂ ਪਿੱਛੇ ਹਨ ਤੇ ਪਿੱਛੇ ਵੇਖਣ ਕਰਕੇ ਧਰਮ ਤੋਂ ਪਛੜ ਜਾਂਦੇ ਹਨ। ਧਨ ਵਿਚ ਅੱਗੇ ਵਾਲਿਆਂ ਨੂੰ ਵੇਖਣ ਕਰਕੇ ਤ੍ਰਿਸ਼ਨਾ ਵਧ ਜਾਂਦੀ ਹੈ, ਅਸੰਤੁਸ਼ਟੀ ਵਧ ਜਾਂਦੀ ਹੈ, ਜਿੰਦਗੀ ਡਗਮਗਾ ਜਾਂਦੀ ਹੈ, ਦੁੱਖਾਂ ਨਾਲ ਭਰ ਜਾਂਦੀ ਹੈ। ਸਤਿਗੁਰੂ ਰਹਿਮਤ ਕਰਨ, ਬਖ਼ਸ਼ਿਸ਼ ਕਰਨ। ਕਬੀਰ ਨੂੰ ਵੇਖੀਏ, ਸਧਨੇ ਸੈਨ ਨੂੰ ਵੇਖੀਏ, ਜੋ ਸਾਥੋਂ ਅੱਗੇ ਹਨ। ਉਨ੍ਹਾਂ ਗੁਰਮੁਖਾਂ ਨੂੰ ਵੇਖੀਏ, ਜੋ ਰੰਗ-ਰੱਤੜੇ ਹਨ। ਅਸੀਂ ਅਰਦਾਸ ਵਿਚ ਇਹ ਸ਼ਬਦ ਬੋਲਦੇ ਹਾਂ: "ਸੇਈ ਸੰਤ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ" ਤੂੰ ਚੇਤੇ ਆਵੇਂ। ਸਤਿਗੁਰ ਸਾਰਿਆਂ ਦੇ ਚਿੱਤ ਵਿਚ ਆਪਣਾ ਨਾਮ ਵਸਾਉਣ। ਸਾਰਿਆਂ ਦੀ ਜੀਵਨ-ਯਾਤਰਾ ਸਫਲ ਹੋਵੇ।

# ਨਿਰਗੁਨੁ ਆਪਿ ਸਰਗੁਨੁ ਭੀ ਓਹੀ

ਅਸੀਂ ਪਰਮਾਤਮਾ ਕੋਲੋਂ ਦੋ ਰੂਪ ਲੈ ਕੇ ਆਏ ਹਾਂ। ਵਿਦਵਾਨਾਂ ਅਤੇ ਅਵਤਾਰਾਂ ਨੇ ਵੀ ਪਰਮਾਤਮਾ ਦੇ ਦੋ ਰੂਪ ਕਥਨ ਕੀਤੇ ਹਨ:

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

*(ਗਉੜੀ ਸੁਖਮਨੀ ਮ: ੫, ਪੰਨਾ 287)*

ਨਿਰਗੁਣ ਰੂਪ ਵਿਚ ਉਹ ਨਿਰਾਕਾਰ ਹੈ, ਸਰਗੁਣ ਰੂਪ ਵਿਚ ਉਹ ਸਾਕਾਰ ਹੈ। ਅਸੀਂ ਸਾਕਾਰ ਰੂਪ ਵਿਚ ਤਨ ਹਾਂ, ਨਿਰਾਕਾਰ ਰੂਪ ਵਿਚ ਮਨ ਹਾਂ। ਨਿਰਗੁਣ ਰੂਪ ਵਿਚ ਅਸੀਂ ਮਨ ਹਾਂ, ਸਰਗੁਣ ਰੂਪ ਵਿਚ ਅਸੀਂ ਤਨ ਹਾਂ। ਸਰਗੁਣ ਦੀ ਆਪਣੀ ਦੁਨੀਆਂ ਹੈ, ਨਿਰਗੁਣ ਦੀ ਆਪਣੀ ਦੁਨੀਆਂ ਹੈ। ਸਰਗੁਨ ਦੀਆਂ ਆਪਣੀਆਂ ਲੋੜਾਂ ਹਨ, ਨਿਰਗੁਣ ਦੀਆਂ ਆਪਣੀਆਂ ਲੋੜਾਂ ਹਨ। ਇਹ ਸਰਗੁਣ ਜੋ ਤਨ ਹੈ, ਬਚਪਨ ਤੋਂ ਲੈ ਕੇ ਬੁਢੇਪੇ ਤਕ, ਬਿਰਧ ਅਵਸਥਾ ਤਕ ਇਸ ਨੂੰ ਸਮਾਜ ਤੇ ਕਾਨੂੰਨ ਦੀ ਬੰਦਸ਼ ਵਿਚ ਰਹਿਣਾ ਪੈਂਦਾ ਹੈ। ਮਾਸੂਮ ਬੱਚਾ ਹੈ, ਉਸ ਦੀ ਦੇਖ-ਰੇਖ ਮਾਂ-ਬਾਪ ਕਰਦੇ ਹਨ, ਉਹ ਉਨ੍ਹਾਂ ਦੀ ਬੰਦਸ਼ ਵਿਚ ਰਹਿੰਦੈ। ਇਹ ਤਨ ਸਰਗੁਣ ਹੈ—ਪਹਿਲੇ ਮਾਂ-ਬਾਪ ਹੈ, ਫਿਰ ਸਮਾਜ ਹੈ, ਫਿਰ ਰਾਜਨੀਤੀ ਹੈ। ਰਾਜਨੀਤੀ ਨੇ ਸਾਰੀ ਦੁਨੀਆਂ ਵਿਚ ਕਾਨੂੰਨ ਬਣਾਏ ਹਨ ਕਿ ਕੋਈ ਕਿਸੇ ਦੇ ਘਰ ਚੋਰੀ ਨਾ ਕਰੇ, ਕੋਈ ਕਿਸੇ ਦੀ ਜਾਨ ਦਾ ਲਵੇ, ਕੋਈ ਕਿਸੇ ਦੀ ਇੱਜ਼ਤ ਨਾ ਲੁੱਟੇ। ਇਹ ਗੱਲ ਵੱਖਰੀ ਹੈ ਕਿ ਕੋਈ ਮਾਸੂਮ ਬੱਚਾ ਮਾਂ-ਬਾਪ ਦਾ ਕਹਿਣਾ ਨਹੀਂ ਮੰਨਦਾ ਅਤੇ ਮਾਂ-ਬਾਪ ਦੇ ਕਹਿਣੇ ਮੁਤਾਬਕ ਨਹੀਂ ਚੱਲਦਾ। ਕੁਝ ਬੱਚੇ ਵੱਡੇ ਹੋ ਕੇ, ਜਵਾਨ ਹੋ ਕੇ ਕਾਨੂੰਨ ਨੂੰ ਭੀ ਤੋੜਦੇ ਹਨ, ਕਾਨੂੰਨ ਨੂੰ ਭੀ ਨਹੀਂ ਮੰਨਦੇ। ਉਹ ਸਾਰਾ ਅਨਰਥ ਕਰ ਲੈਣਗੇ। ਸਮਾਜ ਦੇ ਨਿਯਮ ਨੂੰ ਭੀ ਨਹੀਂ ਮੰਨਦੇ, ਪਰ ਇਨ੍ਹਾਂ ਦੀ ਗਿਣਤੀ ਬਹੁਤੀ ਨਹੀਂ ਹੈ, ਉਂਗਲੀਆਂ 'ਤੇ ਗਿਣੀ ਜਾਣ ਵਾਲੀ ਹੈ। ਇਹ ਸਰੀਰ ਸਰਗੁਣ ਹੈ ਅਤੇ ਮਨ ਨਿਰਗੁਣ, ਹੁਣ ਮੈਂ ਅਰਜ਼ ਕਰਾਂ ਕਿ ਮਨ ਦੋ ਹਸਤੀਆਂ ਵਾਸਤੇ ਵਰਤਿਆ ਜਾਂਦਾ ਹੈ—ਇਕ ਤਾਂ ਜੀਵ-ਆਤਮਾ ਨੂੰ ਮਨ ਕਹਿੰਦੇ ਹਨ ਅਤੇ ਦੂਸਰਾ ਸੋਚ-ਸ਼ਕਤੀ ਨੂੰ ਭੀ ਮਨ (mind) ਹੀ ਕਹਿੰਦੇ ਹਨ।

ਇਥੇ ਸੋਚ ਸ਼ਕਤੀ (mind) ਤੋਂ ਮੁਰਾਦ ਸਾਡੀ ਬੁੱਧ ਹੈ, ਸਾਡੀ ਸੋਚਣੀ ਹੈ, ਸਾਡਾ ਚਿੰਤਨ ਹੈ, ਸਾਡੇ ਵੀਚਾਰ ਹਨ।

ਦੂਸਰਾ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮ: ੩, ਪੰਨਾ 441)*

ਇਥੇ ਮਨ ਤੋਂ ਮੁਰਾਦ ਹੈ ਜੀਵ-ਆਤਮਾ। ਮਨ ਦੇ ਅਰਥ ਇਕ ਨਹੀਂ ਹਨ। ਵੈਸੇ ਤਾਂ ਇਹ ਜਿਹੜਾ ਤਨ ਹੈ, ਵਿਦਵਾਨ ਇਹ ਭੀ ਪੰਜ ਮੰਨਦੇ ਹਨ, ਇਕ ਨਹੀਂ ਮੰਨਦੇ। ਅੰਨ-ਮਈ ਕੋਸ਼, ਪ੍ਰਾਣ-ਮਈ ਕੋਸ਼, ਵਿਗਿਆਨ-ਮਈ ਕੋਸ਼, ਮਨ-ਮਈ ਕੋਸ਼, ਆਨੰਦ-ਮਈ ਕੋਸ਼। ਇਹ ਤਨ ਤਾਂ ਕਈ ਕੋਸ਼ਾਂ ਦਾ ਜੋੜ ਹੈ। ਜਿਵੇਂ ਪਿਆਜ਼ ਦੇ ਛਿਲਕੇ ਦੇ ਥੱਲੇ ਛਿਲਕੇ, ਛਿਲਕੇ ਦੇ ਥੱਲੇ ਫਿਰ ਛਿਲਕੇ; ਇਵੇਂ ਹੀ ਸਰੀਰ ਦੇ ਥੱਲੇ ਸਰੀਰ, ਸਰੀਰ ਦੇ ਥੱਲੇ ਫਿਰ ਸਰੀਰ। ਸੋ ਤਨ ਭੀ ਕਈ ਰੂਪ ਰੱਖਦਾ ਹੈ। ਮਨ ਜੋ ਸੋਚ-ਸ਼ਕਤੀ ਹੈ, ਵੀਚਾਰ-ਸ਼ਕਤੀ ਹੈ; ਮਨ ਜੋ ਜੀਵ-ਆਤਮਾ ਹੈ, ਇਹ ਜੀਵ-ਆਤਮਾ ਤੇ ਇਹ ਤਨ, ਮਨ ਦੇ ਵਿਚਕਾਰ ਪੁਲ ਦੀ ਤਰ੍ਹਾਂ ਹਨ। ਸੋ ਸਾਡਾ ਮਨ ਵੀ ਇਕ ਪੁਲ ਦੀ ਤਰ੍ਹਾਂ ਹੈ। ਇਹ ਮਨ ਜਦ ਤਨ ਦੀ ਤਰਫ਼ ਝੁਕਦੈ ਤਾਂ ਮੈਲਾ ਹੋ ਜਾਂਦਾ ਹੈ, ਕਿਉਂਕਿ ਤਨ ਮੈਲਾ ਹੈ। ਤੁਸੀਂ ਲੱਖ ਜਤਨ ਕਰੋ, ਤਨ ਸ਼ੁੱਧ ਨਹੀਂ ਹੋ ਸਕਦਾ। ਮਹਾਰਾਜ ਕਹਿੰਦੇ ਹਨ, ਤਨ ਇਤਨਾ ਅਪਵਿੱਤ੍ਰ ਹੈ ਕਿ ਹਰ ਪਵਿੱਤਰ ਚੀਜ਼ ਨੂੰ ਮੈਲਾ ਕਰ ਦਿੰਦਾ ਹੈ। ਫੁੱਲ ਮਨੁੱਖ ਦੇ ਗਲੇ ਵਿਚ ਕੀ ਪਾਏ ਕਿ ਫੁੱਲ ਮੈਲੇ ਹੋ ਗਏ। ਯੂਰਪੀ ਦੇਸ਼ਾਂ ਵਿਚ ਸਬਜ਼ੀ ਨੂੰ ਹੱਥ ਨਹੀਂ ਲਾਉਣ ਦਿੰਦੇ, ਉਨ੍ਹਾਂ ਨੇ ਦਸਤਾਨੇ ਪਾਏ ਹੁੰਦੇ ਹਨ, ਵੇਚਣ ਵਾਲੇ ਭੀ ਆਪਣੇ ਹੱਥ ਨਾਲ ਸਪਰਸ਼ ਕਰ ਕੇ ਨਹੀਂ ਦਿੰਦੇ, ਦਸਤਾਨੇ ਪਾਏ ਹੁੰਦੇ ਹਨ। ਇਸ ਵਾਸਤੇ ਹਰ ਬੰਦਾ ਉਥੇ ਸਾਗ ਸਬਜ਼ੀ ਨੂੰ ਹੱਥ ਨਹੀਂ ਲਾ ਸਕਦਾ। ਜੋ ਚੀਜ਼ ਲੈਣੀ ਹੈ, ਉਹ ਸੇਲਜ਼ਮੈਨ ਨੂੰ ਦੱਸਣਾ ਪੈਂਦਾ ਹੈ ਜੋ ਉਥੇ ਖੜਾ ਹੁੰਦੈ, ਉਹ ਪਾ ਕੇ ਦਿੰਦੈ। ਕਾਰਨ ? ਹੱਥ ਨਾਲ ਸਪਰਸ਼ ਕਰਨ ਦੇ ਨਾਲ ਉਹ ਚੀਜ਼ ਉਹ ਨਹੀਂ ਰਹਿ ਜਾਂਦੀ, ਜੋ ਉਸ ਦਾ ਵਾਸਤਵਿਕ ਰੂਪ ਹੁੰਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ 'ਤਨ' ਦਾ ਇਕ ਇਕ ਦੂਸਰਾ ਰੂਪ ਵੀ ਸਾਡੇ ਸਾਹਮਣੇ ਰੱਖਦੇ ਹਨ ਕਿ ਇਹ ਵੀ ਮੈਲਾ ਹੈ, ਅਤਿਅੰਤ ਮੈਲਾ ਹੈ, ਇਹ ਬਹੁਤ ਪਵਿੱਤਰ ਚੀਜ਼ ਨੂੰ ਭੀ ਮੈਲਾ ਕਰ ਦਿੰਦਾ ਹੈ। ਅੱਗੇ ਮਹਾਰਾਜ ਕਹਿੰਦੇ ਹਨ :

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ... ॥**

*(ਵਾਰ ਆਸਾ, ਮ: ੧, ਪੰਨਾ 473)*

ਹੈਰਾਨ ਹਾਂ ਮੈਂ ਕਿ ਮਹਾਰਾਜ ਲੂਣ ਨੂੰ ਭੀ ਦੇਵਤਾ ਕਹਿੰਦੇ ਹਨ। ਪਿਛਲੇ

ਦਿਨੀਂ ਮੈਨੂੰ ਅੰਮ੍ਰਿਤਸਰ ਵੇਖਣ ਨੂੰ ਮਿਲਿਆ ਕਿ ਇਕ ਮਰੀਜ਼ ਦੀ ਹਸਪਤਾਲ ਵਿਚ ਮੌਤ ਹੋ ਗਈ। ਮੈਨੂੰ ਦੱਸਿਆ ਗਿਆ ਕਿ ਇਸ ਦੇ ਅੰਦਰ ਨਮਕ ਦੀ ਮਾਤਰਾ ਬਿਲਕੁਲ ਘਟ ਗਈ ਸੀ। ਜਿਤਨੀ ਦੇਰ ਵਿਚ ਉਪਚਾਰ ਹੁੰਦਾ, ਉਸ ਤੋਂ ਪਹਿਲੇ ਉਹ ਖ਼ਤਮ ਹੋ ਗਿਆ। ਕਿਸੇ ਪਿੰਡ ਵਿੱਚੋਂ ਲਿਆਂਦਾ ਗਿਆ ਸੀ। ਇਹ ਪੜ੍ਹ ਕੇ ਤੇ ਸੁਣ ਕੇ ਮੈਂ ਹੈਰਾਨ ਹੋਇਆ ਕਿ ਲੂਣ ਭੀ ਜੀਵਨ ਹੈ! ਜੇਕਰ ਇਸ ਦੀ ਮਾਤਰਾ ਸਰੀਰ ਵਿਚ ਘਟ ਜਾਏ ਤਾਂ ਸਮਝੋ ਬੰਦੇ ਦੀ ਮੌਤ! ਪਾਣੀ ਭੀ ਜੀਵਨ ਹੈ, ਜੇਕਰ ਇਸ ਦੀ ਮਾਤਰਾ ਵੀ ਸਰੀਰ ਵਿਚ ਘਟ ਜਾਏ ਤਾਂ ਮੌਤ! ਅੰਨ ਭੀ ਜੀਵਨ ਹੈ, ਇਹਦੀ ਮਾਤਰਾ ਭੀ ਸਰੀਰ ਵਿਚ ਘਟ ਜਾਏ ਤਾਂ ਮੌਤ! ਜੋ ਜੀਵਨ ਦਾ ਦੀਪਕ ਜਲਾ ਕੇ ਰੱਖਦੇ ਹਨ, ਉਨ੍ਹਾਂ ਨੂੰ ਮਹਾਰਾਜ ਨੇ ਦੇਵਤੇ ਕਿਹੈ। ਦੇਵਤਿਆਂ ਵਿਚ ਲੂਣ ਨੂੰ ਭੀ ਦੇਵਤਾ ਕਿਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਖੋਜ ਇਸ ਹਿਸਾਬ ਨਾਲ ਬਹੁਤ ਵੱਡੀ ਹੈ। ਜਿਵੇਂ ਸਰੀਰ ਨੂੰ ਅੰਨ ਦੀ ਲੋੜ ਹੈ, ਪਾਣੀ ਦੀ ਲੋੜ ਹੈ, ਹਵਾ ਦੀ ਲੋੜ ਹੈ, ਇਵੇਂ ਹੀ ਸਰੀਰ ਨੂੰ ਅੱਗ ਦੀ ਵੀ ਲੋੜ ਹੈ। ਜੱਠਰ ਅਗਨੀ ਕਮਜ਼ੋਰ ਹੋ ਜਾਏ ਤਾਂ ਉਸ ਮਨੁੱਖ ਦੀ ਪਾਚਨ-ਸ਼ਕਤੀ ਕਮਜ਼ੋਰ ਹੋ ਜਾਂਦੀ ਹੈ ਅਤੇ ਜੱਠਰ ਅਗਨੀ ਨਾ ਰਹੇ ਤਾਂ ਮੌਤ ਹੋ ਜਾਂਦੀ ਹੈ। ਲੋਕੀਂ ਕਹਿ ਦਿੰਦੇ ਹਨ ਕਿ ਹੱਥ ਪੈਰ ਠੰਢੇ ਹੋ ਗਏ, ਅੱਗ ਤਾਂ ਰਹੀ ਹੀ ਨਹੀਂ। ਇਹ ਜੀਵਨ ਦੇ ਦੀਪਕ ਨੂੰ ਜਲਾ ਕੇ ਰੱਖਦੀ ਹੈ। ਅੱਗ, ਪਾਣੀ, ਅੰਨ ਤੇ ਲੂਣ, ਮਹਾਰਾਜ ਕਹਿੰਦੇ ਹਨ ਕਿ ਇਹ ਸਾਰੇ ਹੀ ਦੇਵਤੇ ਹਨ, ਸਾਰੇ ਹੀ ਮਹਾਨ ਹਨ। ਠੀਕ ਹੈ, ਬਾਕੀ ਸਾਰੀਆਂ ਚੀਜ਼ਾਂ ਨਾਲੋਂ ਸਭ ਤੋਂ ਸਸਤਾ ਹੈ ਲੂਣ, ਪਰ ਜੀਵਨ ਵਿਚ ਇਸ ਦੀ ਬਹੁਤ ਲੋੜ ਹੈ। ਭਾਵੇਂ ਥੋੜੀ ਮਾਤਰਾ ਵਿਚ ਹੀ ਚਾਹੀਦੈ, ਪਰ ਇਸ ਦੀ ਬਹੁਤ ਲੋੜ ਹੈ। ਕਈ ਸਬਜ਼ੀਆਂ ਬਣਾਈਆਂ ਹੋਵਣ, ਕਈ ਦਾਲਾਂ ਬਣਾਈਆਂ ਹੋਵਣ, ਪਰ ਨਮਕ ਇਕ ਵਿਚ ਭੀ ਨਾ ਪਾਇਆ ਹੋਵੇ ਤਾਂ ਬੇਸੁਆਦੀ ਹਨ। ਨਿਹੰਗ ਸਿੰਘ ਨਮਕ ਨੂੰ 'ਸਰਬ ਰਸ' ਕਹਿੰਦੇ ਹਨ। ਕਬੀਰ-ਪੰਥੀਆਂ ਦਾ ਇਕ ਸੰਤ ਮੈਨੂੰ ਕਹਿਣ ਲੱਗਾ ਕਿ ਭਾਰਤ ਵਿਚ ਜਿਤਨੇ ਵੀ ਭਗਤ ਹੋਏ ਹਨ, ਕਬੀਰ ਤਾਂ ਉਨ੍ਹਾਂ ਵਿਚ ਨਮਕ ਦੀ ਤਰ੍ਹਾਂ ਹਨ। ਕਬੀਰ ਨਾ ਹੋਵਣ ਤਾਂ ਭਗਤੀ ਦਾ ਕੋਈ ਰਸ ਨਹੀਂ ਹੈ। ਭਗਤਾਂ ਦੀ ਮਹਿਮਾ ਕਬੀਰ ਕਰਕੇ ਹੈ। ਕਹਿਣ ਲੱਗੇ, ਰਵਿਦਾਸ ਭੀ ਹੋਵਣਗੇ, ਦਾਲ ਦੀ ਤਰ੍ਹਾਂ ਹਨ, ਜੈ ਦੇਵ ਭੀ ਹਨ, ਫ਼ਰੀਦ ਭੀ ਹਨ, ਸਭ ਸਾਗ ਸਬਜ਼ੀਆਂ ਦੀ ਤਰ੍ਹਾਂ ਹਨ, ਪਰ ਇਨ੍ਹਾਂ ਸਾਰਿਆਂ ਵਿਚ ਕਬੀਰ ਤਾਂ ਨਮਕ ਦੀ ਤਰ੍ਹਾਂ ਹਨ। ਉਹਦੀ ਆਪਣੀ ਸ਼ਰਧਾ ਹੈ, ਉਸ ਦੀ ਆਪਣੀ ਭਾਵਨਾ ਹੈ। ਉਸ ਦੇ ਕਹਿਣ ਦਾ ਢੰਗ ਇਹ ਭੀ ਸੀ ਕਿ ਕਬੀਰ ਹਰ ਮਸਲੇ ਨੂੰ ਛੇੜਦੇ ਹਨ, ਹਰ ਮਸਲੇ ਨੂੰ ਛੂੰਹਦੇ ਹਨ, ਟਚ ਕਰਦੇ ਹਨ—ਚਾਹੇ ਰਾਜਨੀਤੀ ਹੈ, ਚਾਹੇ ਸਮਾਜ

ਹੈ, ਚਾਹੇ ਧਰਮ ਹੈ। ਨਹੀਂ ਤਾਂ ਜ਼ਿਆਦਾ ਭਗਤ ਧਰਮ ਦੇ ਮਸਲੇ ਦੀ ਗੱਲ ਕਰਦੇ ਹਨ, ਸਮਾਜ ਨੂੰ ਛੱਡ ਦਿੰਦੇ ਹਨ, ਰਾਜਨੀਤੀ ਨੂੰ ਛੱਡ ਦਿੰਦੇ ਹਨ। ਕਬੀਰ ਹਰ ਇਕ ਨੂੰ ਛੂੰਹਦੇ ਹਨ। ਇਸ ਵਾਸਤੇ ਕਹਿਣ ਲੱਗਾ ਕਿ ਕਬੀਰ ਤਾਂ ਨਮਕ ਹਨ। ਮੈਂ ਕਿਹਾ—ਮੈਂ ਤੁਹਾਡੇ ਨਾਲ ਸਹਿਮਤ ਹਾਂ। ਕਬੀਰ, ਸਿਕੰਦਰ ਲੋਧੀ ਨਾਲ ਟਕਰਾਇਆ। ਬਨਾਰਸ ਦਾ ਬ੍ਰਾਹਮਣੀ ਸਮਾਜ ਇਤਨਾ ਤਾਕਤਵਰ ਸੀ, ਕਬੀਰ ਉਸ ਨਾਲ ਟਕਰਾਇਆ। ਸਿਕੰਦਰ ਲੋਧੀ ਤੇ ਬ੍ਰਾਹਮਣਾਂ ਨੇ ਮਿਲ ਕੇ ਕਬੀਰ ਨੂੰ ਬਨਾਰਸ ਵਿੱਚੋਂ ਕੱਢ ਦਿੱਤਾ ਸੀ। ਬਨਾਰਸ ਛੋੜਨੀ ਪੈ ਗਈ ਸੀ। ਖ਼ੈਰ! ਇਹ ਇਕ ਇਤਿਹਾਸਕ ਵਾਕਿਆ ਹੈ। ਕਬੀਰ ਜੀ ਟਕਰਾਏ ਕਿਉਂ ? ਕੁਰੀਤੀ ਨਾਲ ਟਕਰਾਏ। ਜਿਥੇ ਰਾਜਨੀਤੀ ਵਿਚ ਕੁਰੀਤੀ ਵੇਖੀ, ਜਿਥੇ ਧਰਮ ਵਿਚ ਪਾਖੰਡ ਵੇਖਿਆ, ਬੋਲ ਪਏ। ਇਤਨਾ ਤਾਂ ਹੋਣਾ ਸੀ। ਇਵੇਂ ਹੀ ਬੋਲ ਪਏ ਕਲਗ਼ੀਧਰ, ਫਿਰ ਅੰਜਾਮ ਤਾਂ ਹੋਣਾ ਸੀ, ਬੱਚੇ ਦੀਵਾਰਾਂ ਵਿਚ ਚਿਣੇ ਗਏ, ਪਰਿਵਾਰ ਵਿੱਛੜ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਹੋਣਾ ਪਿਆ। ਬੋਲੇ ਤੇ ਸੰਘਰਸ਼ ਵਿਚ ਅੱਗੇ ਆ ਗਏ ਤਾਂ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬੈਠਣਾ ਪਿਆ। ਸਮਾਜ ਤੇ ਨੀਤੀ ਇਹ ਬੜੇ ਸ਼ਕਤੀਸ਼ਾਲੀ ਹਨ, ਬਾਹਰ ਦੀ ਤਾਕਤ ਰੱਖਦੇ ਹਨ। ਇਹਦੇ ਸਾਹਮਣੇ ਕਦੀ ਕਦਾਈਂ ਐਸੀ ਬਿਭੂਤੀ ਆ ਜਾਂਦੀ ਹੈ ਜੋ ਸਮਾਜ ਦੀਆਂ ਕੁਰੀਤੀਆਂ ਨਾਲ, ਧਰਮ ਦੇ ਪਾਖੰਡ ਨਾਲ ਤੇ ਰਾਜਨੀਤੀ ਦੇ ਜ਼ੁਲਮ ਨਾਲ ਸਹਿਮਤ ਨਹੀਂ ਹੁੰਦੀ, ਆਵਾਜ਼ ਉਠਾਉਂਦੀ ਹੈ, ਉਹ ਬੋਲ ਪੈਂਦੇ ਹਨ। ਜਿਵੇਂ ਗੁਰੂ ਨਾਨਕ ਸਾਹਿਬ ਬੋਲ ਪਏ। ਬਾਬਰ ਨੂੰ ਕਹਿ ਦਿੱਤਾ, ਤੂੰ ਬਾਬਰ ਨਹੀਂ ਹੈਂ, ਜਾਬਰ ਹੈਂ। ਪਾਪੀਆਂ ਦੀ ਜੰਞ ਲੈ ਕੇ ਆ ਗਿਆ ਹੈਂ। ਹਿੰਦੋਸਤਾਨ ਨੂੰ ਤੂੰ ਆਪਣਾ ਘਰ ਸਮਝ ਲਿਐ :

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**

*(ਤਿਲੰਗ ਮ: ੧, ਪੰਨਾ 722)*

ਬਾਬਰ ਦੀ ਕਬਰ ਉੱਤੇ ਤਾਂ ਕੋਈ ਉਸਨੂੰ ਜਾਬਰ ਕਹਿ ਸਕਦੈ, ਪਰ ਬਾਬਰ ਦੇ ਮੂੰਹ ਉੱਤੇ ਕਹਿਣ ਵਾਲਾ ਕੇਵਲ ਗੁਰੂ ਨਾਨਕ ਸਾਹਿਬ ਹੈ। ਕੇਵਲ ਉਨ੍ਹਾਂ ਨੇ ਕਿਹੈ, ਤੂੰ ਬਾਬਰ ਨਹੀਂ, ਤੂੰ ਜਾਬਰ ਹੈਂ, ਜ਼ਾਲਮ ਹੈਂ, ਦੁਸ਼ਟ ਹੈਂ। ਪਾਪੀਆਂ ਦੀ ਬਾਰਾਤ ਲੈ ਕੇ ਆ ਗਿਐਂ। ਜੇਕਰ ਉਹ ਪਾਪੀ ਹਨ ਤਾਂ ਫਿਰ ਬਾਰਾਤ ਨਾਲ ਤਸ਼ਬੀਹ ਕਿਉਂ ਦੇ ਰਹੇ ਹਨ ? ਜੇਕਰ ਉਹ ਜ਼ਾਲਮ ਹੈ, ਜਾਬਰ ਹੈ, ਫਿਰ ਬਾਬਰ ਨੂੰ ਲਾੜੇ ਨਾਲ ਕਿਉਂ ਤਸ਼ਬੀਹ ਦੇ ਰਹੇ ਹਨ ? ਹਮੇਸ਼ਾ ਚੰਗੀ ਚੀਜ਼ ਦੀ ਤਸ਼ਬੀਹ ਚੰਗੀ ਚੀਜ਼ ਨਾਲ ਹੀ ਦਿੱਤੀ ਜਾਂਦੀ ਹੈ। ਅਸੀਂ ਇਸ ਤਰ੍ਹਾਂ ਥੋੜੀ ਕਹਿੰਦੇ ਹਾਂ ਕਿ ਹੀਰਾ ਤਾਂ ਪੱਥਰ ਦੀ ਤਰ੍ਹਾਂ ਹੈ। ਇਹ ਸੋਨਾ ਤਾਂ ਲੋਹੇ ਵਰਗਾ ਹੈ। ਨਹੀਂ, ਚੰਗੀ ਚੀਜ਼ ਦੀ ਤਸ਼ਬੀਹ ਚੰਗੀ ਚੀਜ਼ ਨਾਲ, ਤੁਲਨਾ ਚੰਗੇ ਨਾਲ

ਕਰਨੀ ਪੈਂਦੀ ਹੈ। ਅਸੀਂ ਇਹ ਥੋੜ੍ਹੀ ਕਹਿੰਦੇ ਹਾਂ ਕਿ ਅੰਮ੍ਰਿਤ ਤਾਂ ਜ਼ਹਿਰ ਵਰਗਾ ਹੈ, ਇਹ ਚੰਦਨ ਤੇ ਕਿੱਕਰ ਵਰਗਾ ਹੈ। ਚੰਗੀ ਚੀਜ਼ ਦੀ ਤਸ਼ਬੀਹ ਚੰਗੇ ਨਾਲ ਦੇਣੀ ਪੈਂਦੀ ਹੈ। ਜਦ ਭੀ ਕਿਸੇ ਮਨੁੱਖ ਦੇ ਜੀਵਨ ਵਿਚ ਪਵਿੱਤਰਤਾ ਹੋਵੇ ਤਾਂ ਕਹਿ ਦਿੱਤਾ ਜਾਂਦੈ ਕਿ ਇਹ ਤਾਂ ਹੰਸ ਵਰਗਾ ਹੈ। ਜਦ ਭੀ ਕਿਸੇ ਦੇ ਬੋਲਾਂ ਵਿਚ ਮਿਠਾਸ ਹੋਵੇ ਤੇ ਸੁਰ ਵਿਚ ਹੋਵੇ ਤਾਂ ਕਹਿ ਦਿੱਤਾ ਜਾਂਦੈ ਕਿ ਇਹ ਬੋਲ ਤਾਂ ਕੋਇਲ ਜੈਸੇ ਹਨ, ਇਹ ਕੰਠ ਤਾਂ ਕੋਇਲ ਜੈਸਾ ਹੈ। ਗ਼ਰਜ਼ੇ ਕਿ ਚੰਗੀ ਚੀਜ਼ ਦੀ ਤਸ਼ਬੀਹ ਚੰਗੀ ਨਾਲ ਦਿੱਤੀ ਜਾਂਦੀ ਹੈ। ਸੁਰੀਲੇ ਕੰਠ ਦੀ ਤਸ਼ਬੀਹ ਕੋਈ ਕਾਂ ਨਾਲ ਥੋੜ੍ਹੀ ਦਿੰਦੇ ਹਾਂ ਕਿ ਇਸ ਦਾ ਕੰਠ ਤਾਂ ਕਾਂ ਵਰਗਾ ਹੈ। ਜਾਂ ਇਹ ਜਿਹੜਾ ਸੰਤ ਹੈ, ਭਗਤ ਹੈ, ਇਹ ਤਾਂ ਇੱਲ ਵਰਗਾ ਹੈ। ਨਹੀਂ, ਹੰਸ ਵਰਗਾ ਹੈ। ਹਮੇਸ਼ਾ ਪਵਿੱਤਰ ਚੀਜ਼ ਦਾ ਉਦਾਹਰਣ ਪਵਿੱਤਰ ਚੀਜ਼ ਨਾਲ, ਸੁੰਦਰ ਚੀਜ਼ ਦਾ ਉਦਾਹਰਣ ਸੁੰਦਰ ਚੀਜ਼ ਨਾਲ, ਕੋਮਲ ਚੀਜ਼ ਦਾ ਉਦਾਹਰਣ ਕੋਮਲ ਚੀਜ਼ ਨਾਲ। ਬਾਬਰ ਨੂੰ ਲਾੜੇ ਨਾਲ ਤਸ਼ਬੀਹ ਦੇਣੀ, ਬਾਬਰ ਦੇ ਸਿਪਾਹੀਆਂ ਨੂੰ ਬਾਰਾਤ ਨਾਲ ਤਸ਼ਬੀਹ ਦੇਣੀ, ਇਹਦਾ ਇਕ ਕਾਰਨ ਹੈ, ਇਸ ਨੂੰ ਰੂਪਕ ਅਲੰਕਾਰ ਕਹਿੰਦੇ ਹਨ। ਅਲੰਕਰਿਤ ਦੁਨੀਆਂ ਵਿਚ, ਸਾਹਿਤਕ ਦੁਨੀਆਂ ਵਿਚ ਇਸ ਨੂੰ ਰੂਪਕ ਅਲੰਕਾਰ ਕਹਿੰਦੇ ਹਨ, ਕਿਸੇ ਚੀਜ਼ ਦਾ ਰੂਪ ਬਣਾ ਕੇ ਸਮਝਾਣਾ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਸ਼ੈਲੀ ਹੈ, ਸਾਹਿਤਕ ਹੈ, ਅਲੰਕਰਿਤ ਹੈ। ਕਲਗ਼ੀਧਰ ਪਾਤਿਸ਼ਾਹ ਤਾਂ ਪਰਮਾਤਮਾ ਨੂੰ ਭੀ ਕਹਿੰਦੇ ਹਨ ਕਿ ਅਲੰਕਰਿਤ ਹੈ। ਤੂੰ ਤਾਂ ਗਹਿਣਿਆਂ ਨਾਲ ਲੱਦਿਆ ਹੋਇਐਂ। ਸ਼ਿੰਗਾਰ ਨਾਲ ਲੱਦਿਆ ਹੋਇਐਂ। ਇਤਨਾ ਸ਼ਿੰਗਾਰ, ਅਲੰਕਰਿਤ ਹੈ, ਜਾਪੁ ਸਾਹਿਬ ਦੇ ਬੋਲ ਹਨ। ਸਾਹਿਤ ਨੂੰ ਜਿਹੜੇ ਗਹਿਣੇ ਪੁਆਏ ਜਾਂਦੇ ਹਨ, ਉਸ ਨੂੰ ਅਲੰਕਾਰ ਕਹਿੰਦੇ ਹਨ। ਵੱਖ ਵੱਖ ਅਲੰਕਾਰ ਹੁੰਦੇ ਹਨ। ਅਨੁਕਤੀ ਅਲੰਕਾਰ—ਕਹਿਣਾ ਕਿਸੇ ਨੂੰ ਤੇ ਅੰਦਰ ਭਾਵਨਾ ਹੋਵੇ ਕਿਸੇ ਹੋਰ ਨੂੰ ਸੁਨਾਉਣ ਦੀ, ਇਸ ਨੂੰ ਕਹਿੰਦੇ ਹਨ ਅਨੁਕਤੀ ਅਲੰਕਾਰ। ਸਾਹਮਣੇ ਮੈਂ ਸੁਣਾਂਦਾ ਤਾਂ ਕਿਸੇ ਹੋਰ ਨੂੰ ਪਿਆ ਹਾਂ, ਮੁਖ਼ਾਤਬ ਤਾਂ ਕਿਸੇ ਹੋਰ ਨੂੰ ਹੋ ਰਿਹਾ ਹਾਂ, ਪਰ ਅੰਦਰੋਂ ਸੁਣਾਣਾ ਮੈਂ ਕਿਸੇ ਹੋਰ ਨੂੰ ਚਾਹੁੰਦਾ ਹਾਂ, ਅਨੁਕਤੀ ਅਲੰਕਾਰ ਹੈ। ਪੰਜਾਬੀ ਵਿਚ ਕਹਿੰਦੇ ਹਨ—ਆਖਾਂ ਧੀ ਨੂੰ, ਸੁਣਾਵਾਂ ਨੂੰਹ ਨੂੰ। ਚਿਤ੍ਰਾ ਅਲੰਕਾਰ—ਸਵਾਲ ਤਾਂ ਬਹੁਤ ਸਾਰੇ ਹੋਵਣ ਅਤੇ ਸਾਰੇ ਸਵਾਲ ਇੱਕੋ ਹੀ ਜਵਾਬ ਨਾਲ ਹੱਲ ਹੋ ਜਾਵਣ। ਪ੍ਰਸ਼ਨ ਤਾਂ ਬਹੁਤ ਸਾਰੇ ਹੋਵਣ, ਪਰ ਇੱਕੋ ਹੀ ਉੱਤਰ ਨਾਲ ਸਾਰੇ ਸ਼ਾਂਤ ਹੋ ਜਾਵਣ, ਉਸ ਨੂੰ ਕਹਿੰਦੇ ਹਨ ਚਿਤ੍ਰਾ ਅਲੰਕਾਰ। ਕਿਸੇ ਭੀ ਵਸਤੂ ਦਾ ਰੂਪ ਬਣਾ ਕੇ ਸਮਝਾਉਣ ਦਾ ਜਤਨ ਕਰਨਾ, ਉਸ ਨੂੰ ਕਹਿੰਦੇ ਹਨ ਰੂਪਕ ਅਲੰਕਾਰ। ਬਾਰਾਤ ਦਾ ਰੂਪ—ਬਾਰਾਤ ਵਿਚ ਬਾਰਾਤੀ ਹੁੰਦੇ ਹਨ, ਲਾੜਾ ਹੁੰਦਾ ਹੈ ਅਤੇ ਬਾਰਾਤ ਤਾਂ ਲੜਕੀ ਵਾਲਿਆਂ ਦੇ ਘਰ ਦੀ ਤਰਫ਼ ਹੀ ਜਾਂਦੀ ਹੈ।

ਲਾੜਾ ਕਿਸੇ ਨੂੰ ਵਿਆਹੁਣ ਵਾਸਤੇ ਜਾਂਦਾ ਹੈ। ਸੋ ਮਹਾਰਾਜ ਰੂਪਕ ਅਲੰਕਾਰ ਵਰਤ ਰਹੇ ਹਨ। ਹਿੰਦੋਸਤਾਨ ਲੜਕੀ ਵਾਲਿਆਂ ਦਾ ਘਰ, ਬਾਬਰ ਲਾੜਾ, ਉਸ ਦੇ ਸਿਪਾਹੀ ਬਾਰਾਤੀ। ਪੰਜ ਸੌ ਹੀ ਸਿਪਾਹੀ ਸਨ ਜਿਸ ਨਾਲ ਉਸ ਨੇ ਸਾਰਾ ਦੇਸ਼ ਲੁੱਟਿਆ ਸੀ। ਦੇਸ਼ ਬਿਲਕੁਲ ਸੁੱਤਾ ਪਿਆ ਸੀ। ਇਥੇ ਇਕ ਪ੍ਰਸ਼ਨ ਪੈਦਾ ਹੁੰਦੈ ਕਿ ਬਾਰਾਤ ਨੂੰ ਬਾਬਰ ਦੇ ਸਿਪਾਹੀਆਂ ਨਾਲ ਤਸ਼ਬੀਹ ਦੇਣੀ ਅਤੇ ਬਾਬਰ ਦੀ ਲਾੜੇ ਨਾਲ ਤੁਲਨਾ ਕਰਨੀ, ਲਾੜੇ ਦਾ ਰੂਪ ਬਣਾ ਕੇ ਪੇਸ਼ ਕਰਨਾ, ਕਿੱਥੋਂ ਤਕ ਵਾਜਿਬ ਹੈ ? ਦਰਅਸਲ ਹਿੰਦੋਸਤਾਨੀ ਲਾੜੇ ਤੇ ਬਾਰਾਤੀ ਇਤਨੇ ਦੁਸ਼ਟ ਹੋ ਗਏ, ਇਤਨੇ ਸੁਆਰਥੀ ਹੋ ਗਏ, ਇਤਨੇ ਗੰਦੇ ਹੋ ਗਏ ਕਿ ਬਾਬਰ ਤੇ ਬਾਬਰ ਦੇ ਸਿਪਾਹੀਆਂ ਦੀ ਤਸ਼ਬੀਹ ਬਾਰਾਤ ਨਾਲ ਅਤੇ ਲਾੜੇ ਨਾਲ ਦੇਣੀ ਪਈ। ਬਾਰਾਤੀ ਧੇਤੇ (ਲੜਕੀ ਵਾਲਿਆਂ ਦੇ) ਘਰ ਨੂੰ ਲੁੱਟਣ ਵਾਸਤੇ ਹੀ ਜਾਂਦੇ ਹਨ। ਦੋ ਚਾਰ ਬਾਰਾਤਾਂ ਨੂੰ ਛੱਡ ਦੇਵੋ, ਬਾਕੀ ਕੋਈ ਨਹੀਂ ਦੇਖਦਾ ਕਿ ਵਿਚਾਰੇ ਲੜਕੀ ਦੇ ਬਾਪ ਨੇ ਕਿਸ ਤਰੀਕੇ ਨਾਲ ਸਾਰਾ ਸਿਲਸਿਲਾ ਜੁਟਾਇਆ ਹੋਣੈ, ਕੁਝ ਨਹੀਂ ਵੇਖਦੇ, ਅਗਲੇ ਦੀ ਬੇਇੱਜ਼ਤੀ ਕਰ ਕੇ ਰੱਖ ਦਿੰਦੇ ਹਨ। ਬਥੇਰੀਆਂ ਬਾਰਾਤਾਂ ਮੈਂ ਵੇਖੀਆਂ ਹਨ। ਮੈਂ ਤਾਂ ਕਿਸੇ ਹੱਦ ਤੱਕ ਬਾਰਾਤਾਂ ਵਿਚ ਜਾਣਾ ਬਿਲਕੁਲ ਛੱਡ ਦਿੱਤਾ ਹੈ। ਕਈ ਧੇਤੇ ਵਾਲਿਆਂ ਨੇ ਪਤਾ ਨਹੀਂ ਕਿਤਨਾ ਕਰਜ਼ਾ ਲਿਐ ਹੁੰਦੈ, ਅਡੰਬਰ ਰਚਾ ਕੇ ਬੱਚੀ ਨੂੰ ਵਿਆਹ ਰਹੇ ਹੁੰਦੇ ਹਨ। ਬਾਰਾਤੀ ਬਿਲਕੁਲ ਨਹੀਂ ਵੇਖਦੇ ਕਿ ਕਿਤਨਾ ਮਜਬੂਰ ਹੋ ਕੇ ਇਹ ਸਭ ਕੁਝ ਕਰਦਾ ਪਿਐ। ਫਿਰ ਭੀ ਖ਼ਾਮੀਆਂ ਪੇਸ਼ ਕਰਨਗੇ, ਇਹ ਨਹੀਂ ਠੀਕ, ਉਹ ਨਹੀਂ ਠੀਕ। ਫਿਰ ਲਾੜਾ ਵੀ ਵਹੁਟੀ ਨੂੰ ਨਹੀਂ ਦੇਖੇਗਾ, ਕੇਵਲ ਇਹ ਦੇਖੇਗਾ ਕਿ ਦਾਜ ਕਿਤਨਾ ਮਿਲਦਾ ਪਿਐ! ਕਾਰ ਹੈ ਕਿ ਨਹੀਂ!! ਬਾਕੀ ਸਾਜ਼ੋ-ਸਾਮਾਨ ਮਿਲ ਰਿਹਾ ਹੈ ਕਿ ਨਹੀਂ!!! ਰਾਜਸਥਾਨ ਵਿਚ ਤਾਂ ਮਾਰਵਾੜੀਆਂ ਦੀ ਬਾਰਾਤ ਵਿਚ ਬਾਕਾਇਦਾ ਲਿਖਾ-ਪੜ੍ਹੀ ਹੁੰਦੀ ਹੈ। ਉਹ ਪਹਿਲੇ ਲੈ ਲੈਂਦੇ ਹਨ ਅਤੇ ਬਾਰਾਤ ਬਾਅਦ ਵਿਚ ਜਾਂਦੀ ਹੈ। ਸਭ ਕੁਝ ਪਹਿਲੇ ਲੈ ਲੈਂਦੇ ਹਨ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਇਹ ਕੋਈ ਬਾਰਾਤ ਥੋੜ੍ਹੀ ਹੋਈ! ਕਬੀਰ ਦਾ ਇਕ ਬੋਲ ਹੈ, ਜਿਸ ਨੂੰ ਸਮਾਜਿਕ ਅਰਥਾਂ ਵਿਚ ਭੀ ਲੈ ਸਕਦੇ ਹਾਂ:

**ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ॥**
**ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ॥੪੩॥**

*(ਸਲੋਕ ਕਬੀਰ ਜੀ, ਪੰਨਾ 1366)*

ਕਬੀਰ ਜੀ ਕਹਿੰਦੇ ਹਨ ਕਿ ਸਾਡੇ ਨਾਲ ਭਾਈਵਾਲੀ ਕਰੋ, ਰੱਬ ਦੇ ਨਾਮ ਦਾ ਵਿਹਾਜ ਕਰੀਏ। ਇਹ ਕੀ ਹੈ, ਕੋਈ ਲੜਕੀ ਪਿਆ ਵੇਚਦੈ, ਕੋਈ ਲੜਕਾ ਪਿਐ ਵੇਚਦੈ। ਲੜਕੇ ਦਾ ਮੁੱਲ ਪਾਂਦੇ ਹਨ ਲੜਕੀ ਵਾਲੇ, ਵੇਚਦੇ ਪਏ ਨੇ ਲੜਕੀ ਨੂੰ, ਵਿਆਹ ਥੋੜ੍ਹੀ ਹੁੰਦੈ, ਵਾਪਾਰ ਹੁੰਦੈ, ਸ਼ਾਦੀ ਥੋੜ੍ਹੀ ਹੁੰਦੀ ਹੈ। ਬੜੇ ਬੜੇ ਅਮੀਰਾਂ

ਨੂੰ ਮੈਂ ਵੇਖਿਐ ਕਿ ਸ਼ਾਇਦ ਉਨ੍ਹਾਂ ਦੇ ਘਰ ਆਨੰਦ-ਕਾਰਜ ਹੁੰਦਾ ਹੋਵੇਗਾ। ਪਰ ਨਹੀਂ, ਉਥੇ ਭੀ ਵਪਾਰ ਹੁੰਦੈ, ਉਹ ਭੀ ਆਪਣਾ ਲੜਕਾ ਵੇਚਦੇ ਹਨ, ਲੜਕੀ ਵਾਲੇ ਲੜਕੀ ਵੇਚਦੇ ਹਨ। ਸਭ ਮੋਲ-ਤੋਲ ਚੱਲਦੈ, ਸਭ ਵਪਾਰ ਚੱਲਦੈ। ਭਾਰਤ ਦੀ ਨੱਬੇ ਫ਼ੀਸਦੀ ਬਾਰਾਤ ਇਤਨੀ ਗੰਦੀ ਹੋ ਗਈ ਹੈ। ਬਾਬਰ ਦੇ ਸਿਪਾਹੀਆਂ ਨੂੰ ਗੁਰੂ ਨਾਨਕ ਸਾਹਿਬ ਬਾਰਾਤੀ ਕਹਿੰਦੇ ਹਨ, ਲੁੱਟਣ ਆਏ ਹਨ। ਇਸ ਦਾ ਮਤਲਬ ਬਾਰਾਤੀ ਲੁਟੇਰੇ ਹੁੰਦੇ ਹਨ। ਬਾਬਰ ਨੂੰ ਲਾੜਾ ਕਿਹੈ। ਇਸ ਦਾ ਮਤਲਬ ਲਾੜਾ ਜ਼ਾਲਮ ਹੁੰਦੈ, ਬੜਾ ਦੁਸ਼ਟ ਹੁੰਦੈ। ਕਿਤਨੇ ਘਰਾਂ 'ਚੋਂ ਬਾਰਾਤ ਵਾਪਸ ਚਲੀ ਜਾਂਦੀ ਹੈ। ਕਿਉਂ ? ਲੜਕੀ ਵਾਲੇ ਲੜਕੇ ਵਾਲਿਆਂ ਦੀ ਮੰਗ ਨਹੀਂ ਪੂਰੀ ਕਰ ਸਕਦੇ, ਦੇਖਿਐ ਮੈਂ। ਬਹੁਤ ਬੇਇੱਜ਼ਤੀ ਹੁੰਦੀ ਹੈ ਲੜਕੀ ਵਾਲਿਆਂ ਦੀ ਅਤੇ ਲੜਕੇ ਵਾਲੇ ਰੋਂਦੇ ਪਿੱਟਦੇ ਜਾਂਦੇ ਹਨ, ਕਿਉਂਕਿ ਲੜਕੀ ਵਾਲੇ ਉਨ੍ਹਾਂ ਦੀ ਮੰਗ-ਪੂਰਤੀ ਨਹੀਂ ਕਰ ਸਕਦੇ। ਇਕ ਜ਼ਮਾਨਾ ਸੀ ਸਾਡੇ ਦੇਸ਼ ਵਿਚ, ਜੇਕਰ ਕੋਈ ਕੰਨਿਆ-ਦਾਨ ਕਰਦਾ ਸੀ ਤਾਂ ਕੰਨਿਆ ਲਿਜਾਣ ਵਾਲੇ ਨੂੰ ਜਾਂਦਿਆਂ ਹੀ ਘਰ ਵਿਚ ਗਊ ਦਾਨ ਕਰਨੀ ਪੈਂਦੀ ਸੀ। ਇਹ ਜਿਹੜਾ ਦਾਨ ਲੈ ਕੇ ਆਏ ਹਾਂ, ਸਿਰ ਦੇ ਉੱਤੇ ਬੋਝ ਹੈ, ਉਤਾਰੀਏ। ਅਗਲੇ ਨੇ ਇਤਨਾ ਪਰਉਪਕਾਰ ਕੀਤਾ ਹੈ। ਪਰ ਇਹ ਸੋਚਣੀ ਹੁਣ ਖ਼ਤਮ ਹੋ ਗਈ ਹੈ। ਬੰਦੇ ਦਾ ਇਸ਼ਟ ਤੇ ਧਰਮ ਈਮਾਨ ਬਸ ਪੈਸਾ ਹੀ ਰਹਿ ਗਿਐ, ਬਾਕੀ ਕੁਝ ਭੀ ਨਹੀਂ। ਸਭ ਵਪਾਰ ਹੈ। ਧਰਮ ਵਪਾਰ ਹੈ, ਸਮਾਜ ਵਪਾਰ ਹੈ, ਰਾਜਨੀਤੀ ਭੀ ਵਪਾਰ ਹੈ। ਹਰ ਪਾਸੇ ਵਪਾਰ ਹੀ ਵਪਾਰ ਛਾਇਆ ਹੋਇਐ, ਬਾਕੀ ਕੁਝ ਭੀ ਨਹੀਂ :

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਮਾਜ ਦੀਆਂ ਕੁਰੀਤੀਆਂ ਦਾ ਜ਼ਿਕਰ ਕਰਦੇ ਹਨ। ਰਾਜਨੀਤੀ ਦੇ ਜ਼ੁਲਮ ਦਾ ਜ਼ਿਕਰ ਕਰਦੇ ਹਨ, ਧਰਮ ਦੇ ਪਾਖੰਡ ਦਾ ਤਾਂ ਰੱਜ ਕੇ ਜ਼ਿਕਰ ਕਰਦੇ ਹਨ। ਧਰਮ ਵਿਚ ਜੋ ਜੋ ਪਾਖੰਡ ਹੋ ਰਿਹਾ ਸੀ, ਉਸ ਨੂੰ ਕਬੂਲਣ ਤੋਂ ਭੀ ਨਾਨਕ ਨੇ ਇਨਕਾਰ ਕਰ ਦਿੱਤਾ, ਮੰਨਣ ਤੋਂ ਭੀ ਇਨਕਾਰ ਕਰ ਦਿੱਤਾ। ਨੌਂ ਸਾਲ ਦੇ ਬੱਚੇ ਨੂੰ ਬੇਦੀਆਂ ਵਿਚ ਜਨੇਊ ਪਹਿਨਾਉਂਦੇ ਸਨ, ਇਸਲਾਮ ਵਿਚ ਨੌਂ ਸਾਲ ਤੋਂ ਪਹਿਲੇ ਪਹਿਲੇ ਸੁੰਨਤ ਕਰ ਦਿੰਦੇ ਹਨ। ਕਹਿੰਦੇ ਹਨ ਕਿ ਇਸ ਤੋਂ ਬਾਅਦ ਬੱਚਾ ਬਾਲਗ਼ ਹੋ ਜਾਂਦਾ ਹੈ ਤੇ ਫਿਰ ਉਹ ਧਾਰਮਿਕ ਸੰਸਕਾਰ ਕਬੂਲ ਕਰਨ ਨੂੰ ਰਾਜ਼ੀ ਨਹੀਂ ਹੁੰਦਾ, ਉਸ ਦਾ ਮਨ ਰਾਜ਼ੀ ਨਹੀਂ ਹੁੰਦਾ। ਇਸ ਤੋਂ ਪਹਿਲੇ ਪਹਿਲੇ ਇਹ ਸੰਸਕਾਰ ਬਣਾ ਦੇਵੋ। ਨੌਂ ਸਾਲ ਦੇ ਬਾਲਕ ਨੇ ਕਹਿ ਦਿੱਤਾ ਕਿ ਮੈਂ ਜਨੇਊ ਤਾਂ ਹੀ ਪਹਿਨਾਂਗਾ, ਅਗਰ ਮੇਰਾ ਸਰੀਰ ਭਾਵੇਂ ਜਲ ਜਾਏ, ਸੜ ਜਾਏ, ਪਰ ਜਨੇਊ ਨਾ ਜਲੇ। ਮੇਰਾ ਸਰੀਰ ਭਾਵੇਂ ਮੈਲਾ ਹੋਵੇ ਪਰ ਇਹ ਜਨੇਊ ਮੈਲਾ ਨਾ ਹੋਵੇ। ਪਹਿਨਾਂਗਾ,

ਪਹਿਨਾਉ ਮੈਨੂੰ। ਮੇਰਾ ਸਰੀਰ ਜਿਸ ਦਿਨ ਟੁੱਟੇ, ਇਹ ਜਨੇਊ ਉਸ ਤੋਂ ਪਹਿਲੇ ਨਾ ਟੁੱਟੇ। ਬ੍ਰਾਹਮਣ ਨੇ ਕਿਹਾ—ਇਹ ਮੈਲਾ ਭੀ ਹੋਵੇਗਾ, ਇਹ ਟੁੱਟੇਗਾ ਭੀ, ਇਹ ਜਲੇਗਾ ਭੀ। ਨਾਨਕ ਕਹਿਣ ਲੱਗਾ—ਫਿਰ ਮੈਂ ਨਹੀਂ ਪਹਿਨਦਾ, ਇਨਕਾਰ ਕਰ ਦਿੱਤਾ। ਪਹਿਨਾਂਗਾ, ਪਹਿਨਾਓ, ਪਰ ਇਹ ਜਲੇ ਭੀ ਨਾ, ਟੁੱਟੇ ਭੀ ਨਾ ਅਤੇ ਮੈਲਾ ਭੀ ਨਾ ਹੋਵੇ :

**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**

*(ਵਾਰ ਆਸਾ, ਮ: ੧, ਪੰਨਾ 471)*

ਨਾ ਟੁੱਟੇ, ਨਾ ਮੈਲਾ ਹੋਵੇ, ਨਾ ਉਸ ਨੂੰ ਜਲਾਇਆ ਜਾ ਸਕੇ, ਪਹਿਨਾਉ ਮੈਨੂੰ ਐਸਾ ਜਨੇਊ, ਮੈਂ ਪਹਿਨ ਲੈਂਦਾ ਹਾਂ। ਬ੍ਰਾਹਮਣ ਨੇ ਕਿਹਾ—ਐਸਾ ਜਨੇਊ ਮੇਰੇ ਕੋਲ ਨਹੀਂ ਹੈ। ਤਾਂ ਫਿਰ ਇਸ ਤਰ੍ਹਾਂ ਦਾ ਜਨੇਊ ਪਹਿਨਾਣਾ ਛੱਡ, ਇਹ ਤਾਂ ਨਿਕੰਮਾ ਬੰਧਨ ਹੈ।

ਫਿਰ ਗੋਪਾਲ ਪਾਂਧੇ ਬ੍ਰਾਹਮਣ ਕੋਲ ਪੜ੍ਹਨ ਵਾਸਤੇ ਬਿਠਾਇਆ। ਉਸ ਵੇਲੇ ਜਿਹੜੀ ਲਿਪੀ ਪ੍ਰਚਲਿਤ ਸੀ, ਉਸ ਬਾਰੇ ਪੰਜਾਬ ਗੌਰਮਿੰਟ ਦੇ ਭਾਸ਼ਾ ਵਿਭਾਗ ਨੇ ਅਨੁਮਾਨ ਲਗਾਇਐ ਕਿ ਇਹ ਲਿਪੀ ਬਹੁਤ ਪੁਰਾਣੀ ਹੈ, ਗੁਰੂ ਨਾਨਕ ਸਾਹਿਬ ਤੋਂ ਵੀ ਪਹਿਲੇ ਦੀ ਹੈ। ਇਸ ਦੇ ਕੁਝ ਪੁਖ਼ਤਾ ਸਬੂਤ ਭੀ ਮਿਲੇ ਹਨ। ਪੰਦਰਾਂ ਸੌ ਸਾਲ ਪੁਰਾਣੇ ਜਿਹੜੇ ਖੰਡਰ ਤਾਸ਼ਕੰਦ ਵਿਚ ਅਤੇ ਰੇਗਿਸਤਾਨ ਵਿਚ ਬਲਖ਼ ਬੁਖ਼ਾਰੇ ਦੇ ਕੋਲ ਮਿਲੇ ਹਨ, ਉਥੇ ਇਹੀ ਲਿਪੀ ਲਿਖੀ ਹੋਈ ਹੈ। ਭਾਸ਼ਾ ਉਨ੍ਹਾਂ ਦੀ ਆਪਣੀ ਹੈ ਉਧਰ ਦੀ, ਪਰ ਲਿਪੀ ਇਹੀ ਹੈ। ਇਸ ਦੀਆਂ ਤਸਵੀਰਾਂ ਦੁਬੱਈ ਵਿਚ ਇਕ ਸੱਜਣ ਨੇ ਮੈਨੂੰ ਦਿਖਾਈਆਂ। ਮੈਂ ਮੰਗੀਆਂ ਤਾਂ ਕਹਿਣ ਲੱਗਾ ਕਿ ਮੈਂ ਤੁਹਾਨੂੰ ਭੇਜ ਦਿਆਂਗਾ ਪਰ ਉਸ ਨੇ ਭੇਜੀਆਂ ਨਹੀਂ ਅਜੇ ਤਕ। ਉਹ ਕਿਸੇ ਮੈਗਜ਼ੀਨ ਵਿਚ ਭੀ ਛਪੀਆਂ ਸਨ। ਇਹ ਲਿਪੀ ਉਸ ਇਲਾਕੇ ਵਿਚ ਆਮ ਸੀ, ਜਿਸ ਨੂੰ ਅੱਜ ਅਸੀਂ ਰੇਗਿਸਤਾਨ ਕਹਿੰਦੇ ਹਾਂ, ਤੁਰਕਿਸਤਾਨ ਕਹਿੰਦੇ ਹਾਂ, ਉਹ ਰਸ਼ੀਆ ਦਾ ਥੋੜ੍ਹਾ ਜਿਹਾ ਇਲਾਕਾ ਹੈ। 'ਬਾਵਨ ਅਖਰੀ' ਜਿਹੜੀ ਕਬੀਰ ਦੀ ਹੈ, ਉਹ ਭੀ ਸ਼ੁਰੂ 'ਊੜੇ' ਤੋਂ ਕਰਦਾ ਹੈ। ਇਥੋਂ ਮੈਨੂੰ ਖ਼ਿਆਲ ਆਉਂਦੈ ਕਿ ਬਨਾਰਸ ਵਿਚ ਕਬੀਰ ਦੇ ਸਮੇਂ ਅੱਜ ਤੋਂ ਛੇ ਸੌ, ਸਾਢੇ ਛੇ ਸੌ ਸਾਲ ਪਹਿਲੇ ਸ਼ਾਇਦ ਇਹ ਲਿਪੀ ਸੀ। ਇਸ ਲਿਪੀ ਨੂੰ ਲੋਕੀਂ ਅਪਣਾਉਂਦੇ ਸਨ, ਕਿਉਂਕਿ ਕਬੀਰ ਨੇ ਅਪਣਾਇਐ। ਕਬੀਰ ਗੱਲ 'ਊੜੇ' ਤੋਂ ਸ਼ੁਰੂ ਕਰਦਾ ਹੈ :

**ਓਅੰਕਾਰ ਆਦਿ ਮੈ ਜਾਨਾ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ, ਪੰਨਾ 340)*

ਖ਼ੈਰ, ਸੰਖੇਪ ਵਿਚ ਮੈਂ ਅਰਜ਼ ਕਰਾਂ, ਮਹਾਰਾਜ ਪਾਂਧੇ ਨੂੰ ਕਹਿੰਦੇ ਹਨ ਕਿ ਇਸ ਦੇ ਅਰਥ ਦੱਸੋ। ਪਾਂਧਾ ਕਹਿੰਦੈ—ਨਾਨਕ ਜੀ ਗੱਲ ਸੁਣੋ, ਤੁਸੀਂ ਮੇਰੇ ਕੋਲ ਪੜ੍ਹਨ ਵਾਸਤੇ ਆਏ ਹੋ, ਪੜ੍ਹਾਉਣ ਵਾਸਤੇ ਨਹੀਂ। ਇਕੱਲੇ ਊੜੇ ਦੇ ਕੋਈ ਅਰਥ ਨਹੀਂ ਹੁੰਦੇ, ਦੋ ਚਾਰ ਅਕਸ਼ਰ ਮਿਲਦੇ ਹਨ ਤਾਂ ਪੂਰਾ ਸ਼ਬਦ ਬਣਦੈ, ਫਿਰ ਅਰਥ ਹੁੰਦੇ ਹਨ। ਇਕੱਲੇ ਅੱਖਰ ਦੇ ਕੋਈ ਅਰਥ ਨਹੀਂ ਹੁੰਦੇ ਤੇ ਇਹ ਊੜਾ ਬੇ-ਮਾਅਨੀ ਹੈ, ਇਸ ਦੇ ਕੋਈ ਅਰਥ ਨਹੀਂ। ਜਿਹਦੇ ਕੋਈ ਅਰਥ ਹੀ ਨਹੀਂ, ਉਹ ਅੱਖਰ ਮੈਂ ਨਹੀਂ ਪੜ੍ਹਨੇ, ਖੜੇ ਹੋ ਗਏ। ਬਾਂਹ ਪਕੜ ਲਈ ਪਾਂਧੇ ਨੇ, ਇਕ ਅੱਖਰ ਦਾ ਕੀ ਅਰਥ ਹੋ ਸਕਦੈ ? ਮਹਾਰਾਜ ਉਥੇ ਕਹਿੰਦੇ ਹਨ ਕਿ ਸੰਕੇਤਕ ਅਰਥ ਹੋ ਸਕਦੇ ਹਨ। ਮਨੁੱਖ ਸੰਕੇਤਕ ਅਰਥ ਇਕ ਇਕ ਅੱਖਰ ਨਾਲ ਭੀ ਜੋੜ ਸਕਦਾ ਹੈ। ਜੈਸੇ ਯੂ.ਕੇ., ਇਸ ਤੋਂ ਅਸੀਂ ਲੈ ਲੈਂਦੇ ਹਾਂ ਯੂਨਾਈਟਿਡ ਕਿੰਗਡਮ। ਯੂ.ਐਸ.ਏ.—ਯੂਨਾਈਟਿਡ ਸਟੇਟਸ ਆਫ਼ ਅਮੈਰਿਕਾ। ਇਸ ਨੂੰ ਕਹਿੰਦੇ ਹਨ—ਸੰਕੇਤਕ ਅਰਥ। ਇਕ ਅੱਖਰ ਕਿਸੇ ਪਾਸੇ ਦਾ ਸੰਕੇਤ ਤਾਂ ਜ਼ਰੂਰ ਕਰਦੈ। ਅੱਖਰਾਂ ਦੇ ਜੋੜ ਨਾਲ ਜਦ ਪੂਰਾ ਸ਼ਬਦ ਬਣੇ, ਉਹ ਤਾਂ ਕਰਦਾ ਹੀ ਹੈ, ਪਰ ਇਕ ਅੱਖਰ ਤੋਂ ਚੰਗਾ ਸੰਕੇਤ ਵੀ ਲਿਆ ਜਾ ਸਕਦੈ, ਮਾੜਾ ਵੀ ਲਿਆ ਜਾ ਸਕਦੈ। ਇਸ ਵਾਸਤੇ ਆਖਿਆ ਗਿਐ ਕਿ ਅੱਖਰਾਂ ਦੀ ਠੀਕ ਵਰਤੋਂ ਹੋਵੇ ਤੇ ਅੱਖਰਾਂ ਤੋਂ ਇਸ਼ਾਰੇ, ਸੰਕੇਤ ਸਹੀ ਲਏ ਜਾਣ ਤੇ ਚੰਗੇ ਲਏ ਜਾਣ। ਇਕ ਅੱਖਰ ਭੀ ਕਿਸੇ ਦਿਸ਼ਾ ਦੀ ਤਰਫ਼ ਸੂਚਨਾ ਤਾਂ ਕਰਦੈ। ਕੀ ਕਰਦੈ ? ਗੋਪਾਲ ਪਾਂਧੇ ਨੇ ਮੰਨਣ ਤੋਂ ਇਨਕਾਰ ਕੀਤਾ। ਮਹਾਰਾਜ ਨੇ ਉਥੇ ਪਟੀ ਲਿਖੀ। "ਆਸਾ ਮਃ ੧ ਪਟੀ ਲਿਖੀ" ਧੰਨ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਆਸਾ ਰਾਗ ਵਿਚ। ਇਸ ਪਟੀ ਨੂੰ ਪੜ੍ਹ ਕੇ ਪਾਂਧਾ ਗੁਰੂ ਨਾਨਕ ਦੇਵ ਜੀ ਨੂੰ ਕਹਿਣ ਲੱਗਾ ਕਿ ਚਲੋ ਮੇਰੇ ਨਾਲ। ਚੱਲ ਪਏ ਸਤਿਗੁਰੂ ਤੇ ਘਰ ਪਹੁੰਚ ਗਏ। ਪਿਤਾ ਕਲਿਆਣ ਦਾਸ ਨੂੰ ਗੋਪਾਲ ਪਾਂਧਾ ਕਹਿਣ ਲੱਗਾ—ਪਟਵਾਰੀ ਜੀ ! ਮੇਰੀ ਬੇਨਤੀ ਸੁਣੋ, ਇਸ ਬੱਚੇ ਤੋਂ ਤੁਸੀਂ ਕੁਝ ਪੜ੍ਹਨਾ ਹੈ ਤਾਂ ਪੜ੍ਹ ਲੈਣਾ, ਇਸ ਨੂੰ ਪੜ੍ਹਾਇਆ ਨਹੀਂ ਜਾ ਸਕਦਾ, ਇਹ ਰੱਬ ਤੋਂ ਹੀ ਪੜ੍ਹਿਆ ਆਇਐ, ਇਹ ਪ੍ਰਭੂ ਤੋਂ ਹੀ ਪੜ੍ਹਿਐ ਹੋਇਆ ਹੈ, ਇਸ ਦੇ ਪੂਰਬਲੇ ਸੰਸਕਾਰ ਹਨ। ਇਹ ਤਾਂ ਧੁਰ ਦਰਗਾਹੋਂ ਹੀ ਕੋਈ ਸੇਵਾ ਲੈ ਕੇ ਆਇਐ। ਇਸ ਤੋਂ ਤੁਸੀਂ ਹੀ ਕੁਝ ਪੜ੍ਹਨੈ ਤਾਂ ਪੜ੍ਹ ਲਵੋ। ਪਿਤਾ ਕਲਿਆਣ ਦਾਸ ਜੀ ਤਾਂ ਆਪਣੀ ਮਮਤਾ ਦੀ ਦ੍ਰਿਸ਼ਟੀ ਰੱਖਦੇ ਸਨ ਕਿ ਪੁੱਤਰ ਹੈ। ਤਾਂ ਪਿਤਾ ਕਲਿਆਣ ਦਾਸ ਨੇ ਆਖਿਆ—ਪਾਂਧਾ ਜੀ, ਤੁਸੀਂ ਭੀ ਇਸ ਦੇ ਚੱਕਰਾਂ ਵਿਚ ਆ ਗਏ। ਮੌਲਵੀ ਭੀ ਇਸ ਦੇ ਚੱਕਰਾਂ ਵਿਚ ਆ ਗਿਆ ਸੀ। ਮੌਲਵੀ ਕੋਲ ਸਤਿਗੁਰਾਂ ਨੂੰ ਬਿਠਾਇਆ ਸੀ ਫ਼ਾਰਸੀ ਪੜ੍ਹਨ ਵਾਸਤੇ। ਕਾਜ਼ੀ ਕੁਤਬੁੱਦੀਨ ਕੋਲ ਬਿਠਾਇਆ ਸੀ ਕਿ ਕਾਜ਼ੀ ਜੀ, ਇਸ

ਨੂੰ ਫ਼ਾਰਸੀ ਪੜ੍ਹਾਓ। ਉਥੇ ਭੀ ਸਤਿਗੁਰੂ ਨੇ ਇਹੀ ਕੁਝ ਕਿਹਾ ਸੀ। ਅਲਫ਼ ਦੇ ਅਰਥ ਦੱਸੋ ਤਾਂ ਪੜ੍ਹਾਂਗੇ, ਨਹੀਂ ਤਾਂ ਨਹੀਂ। ਇਥੇ ਭੀ ਇਹੀ ਕਹਿ ਦਿੱਤਾ, ਊੜੇ ਦੇ ਅਰਥ ਦੱਸੋ ਤਾਂ ਪੜ੍ਹਾਂਗੇ, ਨਹੀਂ ਤੇ ਨਹੀਂ। ਪਰ ਉਸ ਕਾਜ਼ੀ ਨਾਲੋਂ ਇਹ ਗੋਪਾਲ ਪਾਂਧਾ ਜ਼ਿਆਦਾ ਸਿਆਣਾ ਸੀ, ਅਨੁਭਵੀ ਸੀ। ਕਹਿਣ ਲੱਗਾ— ਪਟਵਾਰੀ ਜੀ! ਇਸ ਤੋਂ ਪੜ੍ਹਨਾ ਹੈ ਤਾਂ ਪੜ੍ਹ ਲੈਣਾ। ਮੈਂ ਇਤਨਾ ਹੀ ਕਹਾਂਗਾ ਕਿ ਇਸ ਤੋਂ ਕੁਝ ਸਿੱਖਣਾ ਹੈ ਤਾਂ ਸਿੱਖ ਲੈਣਾ, ਬਹੁਤ ਕੁਝ ਹੈ ਇਸ ਦੇ ਕੋਲ, ਬਹੁਤ ਕੁਝ ਹੈ। ਪਰ ਮਮਤਾ ਦੀ ਦ੍ਰਿਸ਼ਟੀ, ਜੈਸਾ ਚਸ਼ਮਾ ਲਾਇਆ ਹੋਵੇ ਤਾਂ ਉਹੀ ਕੁਝ ਦਿੱਸਦੈ। ਮਮਤਾ ਦੀ ਦ੍ਰਿਸ਼ਟੀ ਨਾਲ ਗੁਰੂ ਨਾਨਕ ਕੇਵਲ ਪੁੱਤਰ ਦਿਖਾਈ ਦਿੰਦੈ, ਅਵਤਾਰ ਨਹੀਂ, ਗੁਰੂ ਨਹੀਂ, ਕਿਉਂਕਿ ਦ੍ਰਿਸ਼ਟੀ ਮਮਤਾ ਦੀ ਹੈ। ਕਾਲਾ ਚਸ਼ਮਾ ਲਾਇਆ ਹੋਵੇ ਤਾਂ ਸਭ ਕੁਝ ਕਾਲਾ ਦਿਖਾਈ ਦਿੰਦੈ। ਹਰਾ ਚਸ਼ਮਾ ਅੱਖਾਂ 'ਤੇ ਲਾਇਆ ਹੋਵੇ ਤਾਂ ਸਭ ਕੁਝ ਹਰਾ ਦਿਖਾਈ ਦਿੰਦੈ। ਲਾਲ ਚਸ਼ਮਾ ਲਾਇਆ ਹੋਵੇ ਤਾਂ ਸਭ ਕੁਝ ਲਾਲ ਦਿਖਾਈ ਦਿੰਦੈ। ਮਮਤਾ ਦਾ ਚਸ਼ਮਾ ਸੀ, ਅੱਖਾਂ 'ਤੇ ਲਾਇਆ ਹੋਇਐ। ਪਿਤਾ ਕਲਿਆਣ ਦਾਸ ਨੂੰ ਪੁੱਤਰ ਦਿਖਾਈ ਦਿੰਦੈ, ਗੁਰੂ ਨਹੀਂ ਦਿਖਾਈ ਦਿੰਦਾ, ਅਵਤਾਰ ਨਹੀਂ ਦਿਖਾਈ ਦਿੰਦਾ।

ਹੁਣ ਮੈਂ ਅਰਜ਼ ਕਰਾਂ, ਇਹ ਜਿਹੜਾ ਸਰਗੁਣ ਸਰੀਰ ਹੈ ਸਾਡਾ, ਅਸਥੂਲ ਹੈ, ਇਸ ਦੀ ਫ਼ਿਕਰ ਮਾਂ-ਬਾਪ ਕਰਦੇ ਹਨ, ਸਮਾਜ ਕਰਦੈ, ਰਾਜਨੀਤੀ ਕਰਦੀ ਹੈ। ਜਿਥੇ ਸਹੀ ਰਾਜਨੀਤੀ ਹੁੰਦੀ ਹੈ, ਉਹ ਫ਼ਿਕਰ ਕਰਦੀ ਹੈ, ਚੋਰੀ ਨਾ ਹੋਵੇ, ਯਾਰੀ ਨਾ ਹੋਵੇ, ਕਤਲ ਨਾ ਹੋਵੇ, ਫ਼ਸਾਦ ਨਾ ਹੋਵਣ, ਕੰਟਰੋਲ ਕਰਦੇ ਹਨ। ਮਨੁੱਖ ਦੇ ਉੱਤੇ ਇਹ ਬੰਧਨ ਚਾਹੀਦਾ ਹੈ। ਫਿਰ ਧਾਰਮਿਕ ਵਿਚਾਰਕ ਇਹ ਕਹਿੰਦੇ ਹਨ ਕਿ ਬੰਧਨ ਦਾ ਮਾਰਿਆ ਹੋਇਆ ਮਨੁੱਖ ਮਨੁੱਖ ਹੈ, ਨਹੀਂ ਤਾਂ ਮਨੁੱਖ ਨੂੰ ਪਸ਼ੂ ਹੁੰਦਿਆਂ ਦੇਰ ਨਹੀਂ ਲੱਗੇਗੀ। ਜੇਕਰ ਇਹ ਕਾਨੂੰਨ ਦਾ ਬੰਧਨ ਹਟਾ ਦੇਈਏ, ਤਾਂ ਪਸ਼ੂ ਭੀ ਇਤਨੇ ਪਸ਼ੂ ਨਹੀਂ ਹੁੰਦੇ, ਜਿਤਨਾ ਮਨੁੱਖ ਪਸ਼ੂ ਹੋ ਸਕਦੈ, ਜਿਤਨਾ ਮਨੁੱਖ ਅਨਰਥ ਕਰ ਸਕਦੈ! ਸੋ ਕੁਝ ਕਾਨੂੰਨ ਦੇ ਬੰਧਨ ਹਨ, ਕੁਝ ਸਮਾਜ ਦੇ ਬੰਧਨ ਹਨ, ਕੁਝ ਮਾਂ-ਬਾਪ ਦੀ ਸ਼ਿਖਸ਼ਾ ਤੇ ਦੀਖਸ਼ਾ ਹੈ। ਸਰਗੁਣ ਸਰੂਪ ਦੀ, ਇਸ ਤਨ ਦੀ ਉਹ ਫ਼ਿਕਰ ਕਰਦੇ ਹਨ। ਮਨ ਦੀ ਫ਼ਿਕਰ ਅਵਤਾਰ ਕਰਦੇ ਹਨ, ਗੁਰੂ, ਪੀਰ ਪੈਗ਼ੰਬਰ ਕਰਦੇ ਹਨ, ਉਹ ਇਸੇ ਵਾਸਤੇ ਆਉਂਦੇ ਹਨ। ਉਹ ਤਨ ਦੀ ਇਤਨੀ ਫ਼ਿਕਰ ਨਹੀਂ ਕਰਦੇ, ਮਨ ਦੀ ਕਰਦੇ ਹਨ। ਰਾਜਨੀਤੀ ਤਾਂ ਇਹ ਕੋਸ਼ਿਸ਼ ਕਰਦੀ ਹੈ ਕਿ ਮਨੁੱਖ ਦੇ ਹੱਥ ਚੋਰੀ ਨਾ ਕਰਨ, ਮਨੁੱਖ ਦੇ ਹੱਥ ਬੁਰਾ ਨਾ ਕਰਨ, ਕਤਲ ਨਾ ਕਰਨ, ਦੁਰਾਚਾਰ ਨਾ ਕਰਨ, ਕਿਸੇ ਦੇ ਧਨ ਤਕ ਨਾ ਪਹੁੰਚਣ। ਮਨੁੱਖ ਦਾ ਇਹ ਤਨ ਬੁਰਾ ਨਾ ਕਰੇ ਅਤੇ ਅਵਤਾਰ ਦੀ ਕੋਸ਼ਿਸ਼ ਹੈ ਕਿ ਮਨੁੱਖ ਦਾ ਮਨ ਬੁਰਾ ਨ ਸੋਚੇ :

**ਮਨ ਅਪੁਨੇ ਤੇ ਬੁਰਾ ਮਿਟਾਨਾ॥**
**ਪੇਖੈ ਸਗਲ ਸ੍ਰਿਸਟਿ ਸਾਜਨਾ॥** *(ਗਉੜੀ ਸੁਖਮਨੀ ਮ: ੫, ਪੰਨਾ 266)*

ਬੁਰੀ ਕਿਰਤ ਪਹਿਲੇ ਬੁਰੀ ਸੋਚਣੀ ਹੁੰਦੀ ਹੈ। ਬੁਰੀ ਕਰਨੀ ਪਹਿਲੇ ਬੁਰੀ ਸੋਚਣੀ ਹੁੰਦੀ ਹੈ। ਬੁਰੀ ਕਿਰਤ ਪਹਿਲੇ ਬੁਰੀ ਨੀਅਤ ਹੁੰਦੀ ਹੈ। ਅਵਤਾਰ ਕੋਸ਼ਿਸ਼ ਕਰਦੈ, ਨੀਅਤ ਠੀਕ ਹੋਵੇ, ਕਿਰਤ ਆਪੇ ਹੀ ਠੀਕ ਹੋ ਜਾਵੇਗੀ। ਸੋਚਣੀ ਠੀਕ ਹੋਵੇ, ਕਰਣੀ ਆਪੇ ਹੀ ਠੀਕ ਹੋ ਜਾਏਗੀ। ਇਤਨੀ ਤਾਂ ਮਾਂ-ਬਾਪ ਭੀ ਫ਼ਿਕਰ ਨਹੀਂ ਕਰ ਸਕਦੇ। ਅਵਤਾਰ ਫ਼ਿਕਰ ਸੋਚਣੀ ਦੀ ਨਹੀਂ ਕਰਦਾ, ਕਰਣੀ ਠੀਕ ਹੋਣੀ ਚਾਹੀਦੀ ਹੈ, ਕਿਰਤ ਠੀਕ ਹੋਣੀ ਚਾਹੀਦੀ ਹੈ। ਕਿਰਤ ਤਾਂ ਬਥੇਰੇ ਬੰਦੇ ਠੀਕ ਪਏ ਕਰਦੇ ਹਨ, ਬਿਲਕੁਲ ਠੀਕ ਪਏ ਕਰਦੇ ਹਨ; ਨਾ ਚੋਰੀ ਕਰਦੇ ਹਨ, ਨਾ ਯਾਰੀ ਕਰਦੇ ਹਨ, ਨਾ ਕਤਲ ਕਰਦੇ ਹਨ। ਪਰ ਮੈਂ ਅਰਜ਼ ਕਰਾਂ, ਮਨ ਦੇ ਤਲ 'ਤੇ ਕਤਲ ਭੀ ਕਰੀ ਜਾ ਰਹੇ ਹਨ। ਦੁਰਾਚਾਰ ਭੀ ਕਰੀ ਜਾ ਰਹੇ ਹਨ, ਚੋਰੀ ਭੀ ਕਰੀ ਜਾ ਰਹੇ ਹਨ। ਕਿਉਂਕਿ ਕਾਨੂੰਨ, ਸਮਾਜ ਇਸ ਦੀ ਫ਼ਿਕਰ ਨਹੀਂ ਕਰਦਾ ਤੇ ਮਾਂ-ਬਾਪ ਦੀ ਭੀ ਮਨ ਤਕ ਪਹੁੰਚ ਕੋਈ ਨਹੀਂ। ਗੁਰੂ ਪੈਗੰਬਰ ਮਨ ਦੀ ਫ਼ਿਕਰ ਕਰਦੇ ਹਨ, ਸੂਖਸ਼ਮ ਸਰੀਰ ਦੀ ਫ਼ਿਕਰ ਕਰਦੇ ਹਨ। ਇਹ ਮਨ ਆਤਮਾ ਦੀ ਤਰਫ਼ ਝੁਕੇ, ਜੋ ਪਰਮਾਤਮਾ ਦੀ ਅੰਸ਼ ਹੈ, ਨਿਰਾ ਸਰੀਰ ਦੀ ਤਰਫ਼ ਨਹੀਂ। ਹੁਣੇ ਮੈਂ ਅਰਜ਼ ਕੀਤੀ ਸੀ ਕਿ ਸਰੀਰ ਮੈਲਾ ਹੈ। ਮਨ ਜਿਤਨਾ ਸਰੀਰ ਦੇ ਵਿਚ ਰਹੇਗਾ, ਉਤਨਾ ਹੀ ਮੈਲਾ ਹੁੰਦਾ ਜਾਏਗਾ, ਕਿਉਂਕਿ ਸਰੀਰ ਮੈਲਾ ਹੈ। ਮਹਾਰਾਜ ਕਹਿੰਦੇ ਹਨ:



**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ॥**
*(ਵਾਰ ਆਸਾ, ਮ: ੧, ਪੰਨਾ 473)*

ਇਨ੍ਹਾਂ ਸਾਰੇ ਦੇਵਤਿਆਂ ਨੂੰ ਮਿਲਾ ਕੇ ਫਿਰ ਪੰਜਵਾਂ ਦੇਵਤਾ ਘਿਉ, ਸਰੀਰ ਦੇ ਵਿਚ ਇਹਦੀ ਭੀ ਲੋੜ ਹੈ। ਸਰੀਰ ਵਿਚ ਚਿਕਨਾਈ ਬਿਲਕੁਲ ਖ਼ਤਮ ਹੋ ਜਾਏ ਤਾਂ ਭੀ ਮਨੁੱਖ ਨਹੀਂ ਰਹਿ ਸਕਦਾ। ਖਲੜੀ ਖ਼ੁਸ਼ਕ ਹੋ ਜਾਏਗੀ, ਚਮੜੀ ਰੋਗ ਹੋ ਜਾਣਗੇ, ਜ਼ਿੰਦਾ ਰਹਿਣਾ ਔਖਾ ਹੋ ਜਾਏਗਾ। ਘਿਉ ਦੀ ਭੀ ਆਪਣੀ ਲੋੜ ਹੈ। ਜ਼ਿੰਦਗੀ ਦਾ ਦੀਪਕ ਜੋ ਜਲਾ ਕੇ ਰੱਖਦੇ ਹਨ, ਮਹਾਰਾਜ ਉਨ੍ਹਾਂ ਨੂੰ ਦੇਵਤਾ ਕਹਿੰਦੇ ਹਨ। ਘਿਉ ਨੂੰ ਭੀ, ਲੂਣ ਨੂੰ ਭੀ, ਅੰਨ ਨੂੰ ਭੀ, ਪਾਣੀ ਨੂੰ ਭੀ, ਅਗਨ ਨੂੰ ਭੀ, ਸਭ ਨੂੰ ਦੇਵਤਾ ਕਹਿੰਦੇ ਪਏ ਹਨ। ਫਿਰ ਅਗਲੀ ਹੀ ਸਤਰ ਵਿਚ ਫ਼ੁਰਮਾਉਂਦੇ ਹਨ:

**ਤਾ ਹੋਆ ਪਾਕੁ ਪਵਿਤੁ॥** *(ਵਾਰ ਆਸਾ, ਮ: ੧, ਪੰਨਾ 473)*

ਪਾਕ ਮਤਲਬ ਪਵਿੱਤਰ, ਭੋਜਨ ਪਵਿੱਤਰ ਬਣ ਗਿਆ। ਸੰਸਕ੍ਰਿਤ ਵਿਚ ਕਹਿੰਦੇ ਹਨ—ਪਾਕਸ਼ਾਲਾ, ਰਸੋਈ ਘਰ, ਪਾਕ ਭੋਜਨ। ਭੋਜਨ ਪਵਿੱਤਰ ਬਣ

ਗਿਆ। ਅੱਗੇ ਫ਼ੁਰਮਾਉਂਦੇ ਹਨ—"ਪਾਪੀ ਸਿਉ ਤਨੁ ਗਡਿਆ", ਇਹੀ ਭੋਜਨ ਜਦ ਅਪਵਿੱਤਰ ਤਨ ਦੇ ਅੰਦਰ ਪਾਇਆ ਗਿਆ, ਖਾਧਾ ਗਿਆ :

**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**

*(ਵਾਰ ਆਸਾ, ਮ: ੧, ਪੰਨਾ 473)*

ਤਾਂ ਲੂਣ ਭੀ, ਘਿਉ ਭੀ, ਪਾਣੀ ਭੀ, ਅੰਨ ਭੀ ਸਭ ਭ੍ਰਸ਼ਟ ਹੋ ਗਏ। ਸਭ ਕੀ ਬਣ ਗਏ ? ਮੈਲ ਬਣ ਗਏ, ਮਲ ਬਣ ਗਏ। ਸਰੀਰ ਇਤਨਾ ਮੈਲਾ ਹੈ ਕਿ ਦੇਵਤਿਆਂ ਤਕ ਨੂੰ ਭ੍ਰਸ਼ਟ ਕਰ ਦਿੰਦੈ। ਤਾਂ ਕੀ ਸਰੀਰ ਮਨ ਨੂੰ ਨਿਰਮਲ ਰਹਿਣ ਦੇਵੇਗਾ ਤੇ ਮਨ ਵੀ ਉਹ ਜਿਹੜਾ ਹਰ ਵਕਤ ਤਨ ਦੇ ਨਾਲ ਹੀ ਉਲਝਿਆ ਰਹੇ! ਇਹ ਧਰਮ ਦੀ ਸਾਧਨਾ, ਇਹ ਕਥਾ ਕੀਰਤਨ ਇਸ ਵਾਸਤੇ ਹੈ ਕਿ ਮਨ ਜ਼ਰਾ ਹਟ ਕੇ ਆਤਮਾ ਦੀ ਤਰਫ਼ ਜਾਵੇ। ਜਿਵੇਂ ਘੜੀ ਦਾ ਪੈਂਡੂਲਮ ਤੁਸੀਂ ਦੇਖਿਆ ਹੋਣੈ। ਖ਼ੈਰ, ਅੱਜ ਕਲ੍ਹ ਤਾਂ ਪੈਂਡੂਲਮ ਵਾਲੀਆਂ ਘੜੀਆਂ ਘੱਟ ਬਣਦੀਆਂ ਹਨ। ਪੈਂਡੂਲਮ ਸੱਜੇ-ਖੱਬੇ, ਖੱਬੇ-ਸੱਜੇ ਚੱਲਦੈ ਅਤੇ ਉਸ ਦੇ ਨਾਲ ਫਿਰ ਘੜੀ ਦੀਆਂ ਸੂਈਆਂ ਚੱਲਦੀਆਂ ਹਨ। ਮਨ ਭੀ ਇਸ ਤਰ੍ਹਾਂ ਹੀ ਹੈ, ਸੱਜੇ-ਖੱਬੇ, ਖੱਬੇ-ਸੱਜੇ, ਕਦੀ ਤਨ ਦੀ ਤਰਫ਼, ਕਦੀ ਆਤਮਾ ਦੀ ਤਰਫ਼। ਪਹਿਚਾਣ ਕੀ ਹੋਵੇਗੀ ? ਜਦ ਮਾੜੇ ਖ਼ਿਆਲ ਚੱਲਣ ਤਾਂ ਸਮਝ ਲੈਣਾ ਕਿ ਹੁਣ ਮਨ, ਤਨ ਦੀ ਤਰਫ਼ ਹੈ। ਅੰਦਰ ਚੰਗੇ ਖ਼ਿਆਲ ਚੱਲਣ ਤਾਂ ਸਮਝ ਲੈਣਾ ਕਿ ਹੁਣ ਮਨ ਆਤਮਾ ਦੀ ਤਰਫ਼ ਹੈ। ਪਾਠ ਕਰਦਿਆਂ ਭੀ ਅੰਦਰ ਮਾੜੇ ਖ਼ਿਆਲ ਚੱਲਣ ਤਾਂ ਸਮਝ ਲੈਣਾ ਕਿ ਮਨ, ਤਨ ਦੀ ਤਰਫ਼ ਹੈ। ਬਾਜ਼ਾਰ ਵਿਚ ਬੈਠਿਆਂ ਭੀ ਕੁਝ ਚੰਗੇ ਖ਼ਿਆਲ ਚੱਲਣ ਤਾਂ ਸਮਝ ਲੈਣਾ ਮਨ ਹੁਣ ਆਤਮਾ ਦੀ ਤਰਫ਼ ਹੈ। ਕਹਿੰਦੇ ਹਨ ਕਿ 99 ਫ਼ੀਸਦੀ, ਅੰਮ੍ਰਿਤ ਵੇਲੇ ਮਨ ਦਾ ਝੁਕਾਉ ਆਤਮਾ ਦੀ ਤਰਫ਼ ਹੁੰਦੈ, ਉਸ ਵਕਤ ਗੁਰਬਾਣੀ ਦੇ ਪਾਠ ਦਾ ਇਸਨੂੰ ਜ਼ੋਰ ਦਾ ਧੱਕਾ ਮਾਰੀਏ, ਵਾਹਿਗੁਰੂ ਵਾਹਿਗੁਰੂ ਦੇ ਜਲ ਦਾ ਇਸ ਨੂੰ ਜ਼ੋਰ ਦਾ ਧੱਕਾ ਮਾਰੀਏ, ਕਿਉਂਕਿ ਨੇੜੇ ਤਾਂ ਹੈ, ਆਤਮਾ ਵਿਚ ਲੀਨ ਹੋ ਜਾਏਗਾ। ਪਰਮਾਤਮ ਰੂਪ ਹੋ ਜਾਏਗਾ। ਪਰ ਉਸ ਸਮੇਂ ਮਨੁੱਖ ਸੁੱਤਾ ਰਹਿ ਜਾਂਦਾ ਹੈ, ਕੁਝ ਕਰਦਾ ਨਹੀਂ। ਉਸ ਸਮੇਂ ਦੀ ਬੜੀ ਬਰਕਤ ਹੈ। ਮਹਾਰਾਜ ਕਹਿੰਦੇ ਹਨ :

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥**

*(ਸੂਹੀ ਮਹਲਾ ੪, ਪੰਨਾ 734)*

ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਇਸ ਸਮੇਂ ਦੀ ਬੜੀ ਬਰਕਤ ਹੈ ਅਤੇ ਇਤਨੀ ਬਰਕਤ ਹੈ :

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥**

*(ਥਿਤੀ ਗਉੜੀ ਮ: ੫, ਪੰਨਾ 300)*

ਕਿ ਰੋਜ਼ ਰੋਜ਼ ਰਸ ਵਧੇਗਾ। ਇੱਕੋ ਹੀ ਰਸ ਹੈ ਨਾਮ ਦਾ ਜੋ ਘਟਦਾ ਨਹੀਂ, ਸਗੋਂ ਇਕ ਇਕ ਛਿਨ ਵਿਚ ਵਧਦਾ ਹੈ, ਬਾਕੀ ਸਭ ਘਟਦੇ ਹਨ। ਦੋ ਚਾਰ ਉਦਾਹਰਣ ਦਿਆਂ—ਇਕ ਕਵੀ ਹਨ, ਗੁਸਤਾਖ਼ੀ ਮਾਫ਼ ਕਰਨਗੇ, ਬੜੇ ਚੰਗੇ ਸ਼ਾਇਰ ਹਨ, ਬਹੁਤ ਸੁਲਝੇ ਹੋਏ ਪੰਜਾਬੀ ਦੇ ਮਹਾਨ ਸ਼ਾਇਰ ਹਨ। ਇਕ ਕਵੀ ਤੁਹਾਨੂੰ ਕੋਈ ਕਵਿਤਾ ਸੁਣਾਏ ਤੇ ਸੁਣ ਕੇ ਬੜਾ ਰਸ ਆਵੇ। ਸੰਗਤਾਂ ਨੂੰ ਖ਼ੁਸ਼ ਵੇਖ ਕੇ ਕਵੀ ਆਖੇ ਕਿ ਇਹ ਨਜ਼ਮ ਮੈਂ ਤੁਹਾਨੂੰ ਫਿਰ ਸੁਣਾਣ ਲੱਗਾ ਹਾਂ ਤਾਂ ਸਮਝ ਲੈਣਾ ਅੱਧਾ ਰਸ ਖੋ ਗਿਆ। ਕਵੀ ਫਿਰ ਇਹ ਆਖੇ ਕਿ ਤੁਹਾਨੂੰ ਹੁਣ ਭੀ ਰਸ ਆਇਐ, ਮੈਂ ਇਸ ਨੂੰ ਤੀਜੀ ਦਫ਼ਾ ਸੁਣਾਣ ਲੱਗਾ ਹਾਂ, ਧਿਆਨ ਨਾਲ ਸੁਣੋ, ਹੁਣ ਧਿਆਨ ਨਾਲ ਕਿਸ ਨੇ ਸੁਣਨੈ, ਰਸ ਇੰਜ ਕਹਿ ਲਵੋ, ਨੱਬੇ ਫ਼ੀਸਦੀ ਖੋ ਗਿਐ। ਉਹ ਜ਼ਿਦ ਕਰੇ ਅਤੇ ਸਟੇਜ ਤੋਂ ਹਟੇ ਹੀ ਨਾ ਤੇ ਆਖੇ, ਹੁਣ ਮੈਂ ਤੁਹਾਨੂੰ ਚੌਥੀ ਦਫ਼ਾ ਸੁਣਾਣਾ ਹੈ ਤਾਂ ਸਾਰੇ ਸੋਚਣਗੇ, ਇਹ ਕਿਧਰੇ ਆਗਰੇ ਭੇਜਣ ਵਾਲਾ ਤਾਂ ਨਹੀਂ ਹੈ, ਗੱਲ ਕੀ ਹੈ ? ਚੌਥੀ ਦਫ਼ਾ ਮੰਗ ਭੀ ਨਹੀਂ ਕੀਤੀ, ਚੌਥੀ ਦਫ਼ਾ ਸੁਣਾਈ ਜਾ ਰਿਹੈ। ਚੌਥੀ ਵਾਰ ਸੁਣਾਣ ਤੋਂ ਬਾਅਦ ਕਹੇ, ਐ ਗੁਰੂ ਦੀ ਸੰਗਤ! ਮੈਂ ਪੰਜਵੀਂ ਦਫ਼ਾ ਸੁਣਾਣ ਲੱਗਾ ਹਾਂ। ਸਿਆਣੇ ਖੜੇ ਹੋ ਜਾਣਗੇ। ਦੀਵਾਰਾਂ ਨੂੰ ਸੁਣਾ, ਅਸੀਂ ਚੱਲੇ ਹਾਂ। ਪਹਿਲੇ ਇਤਨਾ ਰਸ ਆਇਆ, ਹੁਣ ਕਿਉਂ ਨਹੀਂ ? ਦੁਨੀਆਂ ਦੀ ਕੋਈ ਭੀ ਚੀਜ਼, ਕੋਈ ਭੀ ਪਦਾਰਥ, ਬਾਰ ਬਾਰ ਸੇਵਨ ਕਰੋ, ਰਸ ਘਟਦਾ ਜਾਇਗਾ। ਜਿਵੇਂ ਮੈਂ ਆਪਣਾ ਹੀ ਅਨੁਭਵ ਦੱਸਦਾ ਹਾਂ, ਮੇਰੇ ਨਾਲ ਸੰਤ ਮਥਰਾ ਸਿੰਘ ਜੀ ਰਹੇ ਸਨ। ਉਨ੍ਹਾਂ ਨੂੰ ਭਿੰਡੀ ਦੀ ਸਬਜ਼ੀ ਬੜੀ ਚੰਗੀ ਲੱਗਦੀ ਸੀ, ਦਿੱਲੀ ਦੀ ਗੱਲ ਹੈ। ਉਨ੍ਹਾਂ ਸਾਰਿਆਂ ਨੂੰ ਪਤਾ ਚੱਲ ਗਿਆ ਕਿ ਸੰਤ ਜੀ ਨੂੰ ਭਿੰਡੀ ਬੜੀ ਪਸੰਦ ਹੈ। ਸੋ ਸਵੇਰੇ ਭਿੰਡੀ, ਸ਼ਾਮੀਂ ਭਿੰਡੀ, ਫਿਰ ਸਵੇਰੇ ਭਿੰਡੀ, ਸ਼ਾਮੀਂ ਭਿੰਡੀ। ਮੇਰੇ ਸਾਹਮਣੇ ਹੀ ਥਾਲੀ ਚੁੱਕ ਕੇ ਪਰੇ ਮਾਰੀ ਉਨ੍ਹਾਂ ਨੇ। ਮੈਂ ਕਿਹਾ—ਹੱਦ ਹੋ ਗਈ, ਗੱਲ ਕੀ ਹੈ, ਤੁਸੀਂ ਇਤਨੇ ਸ਼ੌਕ ਨਾਲ ਖਾਂਦੇ ਹੋ, ਲੋਕੀਂ ਬਣਾ ਰਹੇ ਹਨ। ਕਹਿਣ ਲੱਗੇ ਕਿ ਹੁਣ ਇਨ੍ਹਾਂ ਦੀ ਸੂਰਤ ਭੀ ਮੈਨੂੰ ਚੰਗੀ ਨਹੀਂ ਲੱਗਦੀ। ਹਾਲਾਂਕਿ ਭਿੰਡੀ ਦੇ ਪਿੱਛੇ ਜਾਨ ਦਿੰਦੇ ਸਨ ਕਿ ਭਿੰਡੀ ਹੋਵੇ। ਸੋ, ਬਾਰ ਬਾਰ ਕੋਈ ਭੀ ਚੀਜ਼ ਹੋਵੇ, ਰਸ ਘਟਦਾ ਜਾਇਗਾ, ਕੁਝ ਭੀ ਲੈ ਲਵੋ। ਬਾਰ ਬਾਰ ਸੇਵਨ ਕਰੋ, ਰਸ ਘਟੇਗਾ। ਸਾਗ ਹੈ, ਸਬਜ਼ੀ ਹੈ, ਜ਼ਬਾਨ ਦਾ ਰਸ, ਉਹੀ ਰਸ ਵਾਰ ਵਾਰ ਸੇਵਨ ਕਰੋ, ਬੇਰਸ ਹੋ ਜਾਏਗਾ। ਇੱਕੋ ਦ੍ਰਿਸ਼ ਵਾਰ ਵਾਰ ਵੇਖੋ। ਚਲੋ, ਕਿਸੇ ਪਿਕਚਰ ਨੂੰ ਹੀ ਲੈ ਲਵੋ। ਸਵੇਰੇ ਦੇਖੋ, ਸ਼ਾਮੀਂ ਦੇਖੋ, ਫਿਰ ਸਵੇਰੇ ਦੇਖੋ, ਸ਼ਾਮੀਂ ਦੇਖੋ। ਫਿਰ ਦੇਖਣ ਨੂੰ ਜੀਅ ਨਹੀਂ ਕਰੇਗਾ। ਚਾਹੇ ਅੱਖਾਂ ਦਾ ਦ੍ਰਿਸ਼ ਹੈ ਜਾਂ ਕੋਈ ਸੰਗੀਤ ਦੀ ਧੁਨ ਹੈ, ਬੜੀ ਪਿਆਰੀ ਲੱਗੀ ਹੈ। ਸੋ ਸੰਗੀਤਕਾਰ ਭੀ ਉਸ ਕਵੀ ਦੀ ਤਰ੍ਹਾਂ ਸੋਚੇ ਕਿ ਮੈਂ ਤੁਹਾਨੂੰ ਫਿਰ

ਧੁਨ ਸੁਣਾਨ ਲੱਗਾ ਹਾਂ, ਫਿਰ ਸੁਣਾਨ ਲੱਗਾ ਹਾਂ। ਸਰੋਤੇ ਤਾਂ ਉੱਠ ਖੜੇ ਹੋਣਗੇ, ਸੁਣਾ, ਸੁਣਾਈ ਜਾ। ਕੁਝ ਭੀ ਰਸ ਜੋ ਇੰਦਰਿਆਂ ਦਾ ਹੈ, ਕੰਨਾਂ ਦਾ, ਅੱਖਾਂ ਦਾ, ਨਾਸਕਾ ਦਾ, ਰਸਨਾ ਦਾ, ਖਲੜੀ ਦਾ, ਬਾਰ ਬਾਰ ਸੇਵਨ ਕਰਦਿਆਂ ਕਰਦਿਆਂ, ਲਗਾਤਾਰ ਕਰਦਿਆਂ ਕਰਦਿਆਂ ਰਸ ਘਟ ਜਾਏਗਾ। ਹੁਣ ਤਾਂ ਕੁਝ ਦਿਨ ਨਾਗਾ ਪਾਣਾ ਪਵੇਗਾ ਤਾਂ ਹੀ ਕੁਝ ਉਸ ਵਿਚ ਰਸ ਪੈਦਾ ਹੋ ਸਕਦੈ, ਨਹੀਂ ਤਾਂ ਹੋਰ ਘਟਦਾ ਜਾਏਗਾ। ਇੱਕੋ ਹੀ ਰਸ ਹੈ ਪਰਮਾਤਮਾ ਦੇ ਨਾਮ ਦਾ, ਜੋ ਛਿਨ ਛਿਨ ਵਿਚ ਵਧਦਾ ਜਾਂਦਾ ਹੈ:

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥**

ਰਸ ਘਟੇਗਾ ਤਾਂ ਨਹੀਂ, ਸਗੋਂ ਵਧੇਗਾ ਹੀ ਵਧੇਗਾ। ਇਕ ਚੰਗਾ ਤਾਰਕਿਕ ਮੈਨੂੰ ਕਹਿਣ ਲੱਗਾ, ਇਹ ਧਾਰਮਿਕ ਲੋਗ ਮੈਨੂੰ ਬਹੁਤ ਝੂਠੇ ਲੱਗਦੇ ਹਨ। ਮੈਂ ਕਿਹਾ, ਕਾਰਨ ? ਕੋਈ ਪ੍ਰਮਾਣ ਤਾਂ ਹੋਵੇਗਾ ਤੇਰੇ ਕੋਲ। ਕਹਿੰਦੈ—ਡੇਢ ਸੌ ਟੀਕੇ ਨੇ ਗੀਤਾ ਦੇ, ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਪੰਜਾਹ ਟੀਕੇ ਨੇ ਜਪੁਜੀ ਸਾਹਿਬ ਦੇ, ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਇਸ ਦਾ ਮਤਲਬ ਹੈ ਕਿ ਸਾਰੇ ਹੀ ਝੂਠੇ ਹਨ। ਮੈਂ ਕਿਹਾ—ਕਿਸ ਆਧਾਰ 'ਤੇ ਤੂੰ ਸਾਰਿਆਂ ਨੂੰ ਝੂਠਾ ਕਹਿ ਰਿਹੈਂ ? ਤਾਂ ਮੈਨੂੰ ਕਹਿਣ ਲੱਗਾ—ਕਿਸ ਆਧਾਰ 'ਤੇ ਤੁਸੀਂ ਸਾਰਿਆਂ ਨੂੰ ਸੱਚ ਕਹਿ ਸਕਦੇ ਹੋ ? ਤੁਹਾਡੇ ਕੋਲ ਕੀ ਆਧਾਰ ਹੈ ? ਬੜੇ ਤਾਰਕਿਕ ਮਿਲਦੇ ਹਨ, ਬੜੇ ਤਰਕਸ਼ੀਲ ਮਨੁੱਖ ਮਿਲਦੇ ਹਨ, ਹੈਰਾਨਗੀ ਹੋ ਜਾਂਦੀ ਹੈ ਕਈ ਦਫ਼ਾ। ਕਹਿੰਦਾ ਹੈ, ਇਹ ਠੀਕ ਹੈ, ਮੈਂ ਇਹ ਤਰਕ ਦੇ ਸਕਦਾ ਹਾਂ ਕਿ ਕਿਸੇ ਭੀ ਬੋਲ ਦਾ ਇਕ ਅਰਥ ਹੋ ਸਕਦੈ, ਪੰਜਾਹ ਨਹੀਂ ਹੋ ਸਕਦੇ। ਇਹ ਪੰਜਾਹ ਦੇ ਪੰਜਾਹ ਟੀਕੇ ਆਪਸ ਵਿਚ ਮੇਲ ਨਹੀਂ ਖਾਂਦੇ, ਡੇਢ ਸੌ ਟੀਕੇ ਗੀਤਾ ਦੇ ਹਨ, ਮੇਲ ਨਹੀਂ ਖਾਂਦੇ। ਵਿਨੋਬਾ ਭਾਵੇ ਨੇ ਭੀ ਕੀਤੈ, ਲੋਕਮਾਨਿਆ ਤਿਲਕ ਨੇ ਭੀ ਕੀਤੈ, ਆਚਾਰੀਆ ਰਜਨੀਸ਼ ਨੇ ਭੀ ਕੀਤੈ, ਗੀਤਾ ਦਾ ਟੀਕਾ ਸਵਾਮੀ ਰਾਮ ਕ੍ਰਿਸ਼ਨ ਨੇ ਭੀ ਕੀਤੈ, ਗ਼ਰਜੇ ਕਿ ਬੜੇ ਬੜੇ ਵਿਦਵਾਨਾਂ ਨੇ ਟੀਕੇ ਕੀਤੇ ਹਨ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਜਪੁ ਜੀ ਸਾਹਿਬ ਦਾ ਟੀਕਾ ਕਵੀ ਸੰਤੋਖ ਸਿੰਘ ਜੀ ਨੇ ਕੀਤੈ, ਭਾਈ ਵੀਰ ਸਿੰਘ ਨੇ, ਪ੍ਰਿੰਸੀਪਲ ਸਾਹਿਬ ਸਿੰਘ ਨੇ, ਫ਼ਰੀਦਕੋਟੀਏ ਵਿਦਵਾਨਾਂ ਨੇ, ਪੰਡਤ ਤਾਰਾ ਸਿੰਘ ਨਰੋਤਮ ਨੇ, ਨਿਰਮਲੇ ਉਦਾਸੀਆਂ ਦੇ ਟੀਕੇ ਹਨ, ਬੇਸ਼ੁਮਾਰ ਟੀਕੇ ਹਨ। ਫਿਰ ਜਪੁ ਜੀ ਸਾਹਿਬ ਦਾ ਟੀਕਾ ਸੰਤ ਵਿਨੋਬਾ ਭਾਵੇ ਨੇ ਭੀ ਕੀਤੈ, ਇਨ੍ਹਾਂ ਦੇ ਟੀਕੇ ਭੀ ਹਨ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਮੈਨੂੰ ਕਹਿਣ ਲੱਗਾ—ਇਹ ਸਾਰੇ ਗ਼ਲਤ ਹਨ। ਕਿਸੇ ਭੀ ਇਕ ਬੋਲ ਦੇ ਪੰਜਾਹ ਅਰਥ ਨਹੀਂ ਹੋ ਸਕਦੇ। ਕਹਿਣ ਲੱਗੇ—ਕਿਸ ਆਧਾਰ 'ਤੇ ਤੁਸੀਂ ਸਾਰਿਆਂ ਨੂੰ ਸਹੀ ਸਾਬਤ ਕਰੋਗੇ ਅਤੇ

ਕਿਵੇਂ ? ਜੋ ਉਸ ਮਹਾਂਪੁਰਸ਼ ਨਾਲ ਵੀਚਾਰਾਂ ਹੋਈਆਂ, ਮੈਂ ਉਹ ਬਿਆਨ ਕਰਨ ਲੱਗਾ ਹਾਂ। ਪਤਾ ਨਹੀਂ ਗੱਲ ਉਸ ਦੀ ਪਕੜ ਵਿਚ ਆਈ ਕਿ ਨਹੀਂ, ਪਰੰਤੂ ਉਸ ਦਾ ਚਿਹਰਾ ਦੱਸਦਾ ਪਿਆ ਸੀ ਕਿ ਉਸ ਦੀ ਪਕੜ ਵਿਚ ਗੱਲ ਨਹੀਂ ਆਈ। ਕਾਰਣ ? ਸੰਸਾਰ ਵਿਚ ਇਕ ਚੀਜ਼ ਨੂੰ ਵਾਰ ਵਾਰ ਰਪੀਟ ਕਰੀਏ, ਵਾਰ ਵਾਰ ਦੁਹਰਾਈਏ ਤਾਂ ਰਸ ਘਟਦੈ, ਬੱਸ ਪਰਮਾਤਮਾ ਦਾ ਹੀ ਇਕ ਨਾਮ ਹੈ ਜਿਸਨੂੰ ਬਾਰ-ਬਾਰ ਜਪਿਆਂ ਰਸ ਵਧਦੈ। ਜੇਕਰ ਮਨ ਜੁੜ ਜਾਏ ਤਾਂ ਰਸ ਵਧਦੈ, "ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ"। ਮੈਂ ਕਿਹਾ— ਗੱਲ ਇਸ ਤਰ੍ਹਾਂ ਹੈ ਕਿ ਇਨ੍ਹਾਂ ਸਾਰਿਆਂ ਕੋਲ ਸਾਗਰ ਦਾ ਹੀ ਪਾਣੀ ਹੈ। ਜਪੁ ਜੀ ਸਾਹਿਬ ਦਾ ਹੀ ਟੀਕਾ ਹੈ। ਸਾਰਿਆਂ ਕੋਲ ਸਾਗਰ ਦਾ ਜਲ ਹੈ, ਪਰ ਕੋਈ ਗਾਗਰ ਵਿਚ ਭਰ ਕੇ ਲਿਆਇਐ, ਕੋਈ ਛੋਟੀ ਜਿਹੀ ਬਾਲਟੀ ਭਰ ਕੇ ਲਿਆਇਐ, ਕੋਈ ਲੋਟਾ ਭਰ ਕੇ ਲਿਆਇਐ, ਕੋਈ ਗਲਾਸ ਭਰ ਕੇ ਲਿਆਇਐ, ਕੋਈ ਕੌਲੀ ਭਰ ਕੇ ਲਿਆਇਐ। ਭਾਂਡੇ ਵੱਡੇ ਛੋਟੇ ਹੋ ਸਕਦੇ ਹਨ, ਪਰ ਸਾਰਿਆਂ ਵਿਚ ਪਾਣੀ ਸਾਗਰ ਦਾ ਹੀ ਹੈ। ਸਾਰਿਆਂ ਵਿਚ ਜਲ ਸਾਗਰ ਦਾ ਹੀ ਹੈ। ਅਸੀਂ ਭਾਂਡਿਆਂ ਨੂੰ ਛੋਟਾ ਵੱਡਾ ਕਹਿ ਸਕਦੇ ਹਾਂ। ਸਾਰਿਆਂ ਦੇ ਅਰਥ ਠੀਕ ਹਨ, ਕਿਉਂਕਿ ਸਾਰਿਆਂ ਕੋਲ ਪਾਣੀ ਸਾਗਰ ਦਾ ਹੀ ਹੈ ਅਤੇ ਇਨ੍ਹਾਂ ਭਾਂਡਿਆਂ ਵਿਚ ਜੋ ਪਾਣੀ ਦਾ ਸੁਆਦ ਹੈ, ਉਹ ਇੱਕੋ ਹੀ ਹੈ, ਕੇਵਲ ਭਾਂਡੇ ਅਲੱਗ ਅਲੱਗ ਹਨ, ਭਾਂਡੇ ਛੋਟੇ ਵੱਡੇ ਹਨ। ਉਸ ਆਧਾਰ 'ਤੇ ਸਾਨੂੰ ਸਭ ਕੁਝ ਭਿੰਨ ਭਿੰਨ ਦਿਖਾਈ ਦਿੰਦੈ। ਦੂਜਾ ਮੈਂ ਅਰਜ਼ ਕਰਾਂ, ਜੋ ਮੈਂ ਉਸ ਨੂੰ ਸਮਝਾਇਆ ਕਿ ਜਿਸ ਦਿਨ ਤੁਹਾਡੀ ਸੁਰਤ ਜੁੜ ਗਈ ਤਾਂ ਨਾਮ ਵਿਚ ਫਿਰ ਇਕ ਲੋਭ ਵਧੇਗਾ ਕਿ ਹੋਰ ਜਪ ਲਈਏ ਹੋਰ ਜਪ ਲਈਏ। ਜਿਵੇਂ ਭਗਤ ਕਬੀਰ ਕਹਿੰਦੇ ਹਨ :

**ਮਾਧਉ ਜਲ ਕੀ ਪਿਆਸ ਨ ਜਾਇ॥** *(ਗਉੜੀ ਕਬੀਰ ਜੀ, ਪੰਨਾ 323)*

ਹੇ ਮਾਧੋ! ਹੇ ਪ੍ਰਭੂ! ਤੇਰੇ ਜਲ ਦੀ ਪਿਆਸ ਤਾਂ ਜਾਂਦੀ ਹੀ ਨਹੀਂ। ਪੀਂਦੇ ਹਾਂ, ਪਿਆਸ ਹੋਰ ਵਧਦੀ ਹੈ। ਇਕ ਇਕ ਘੁੱਟ ਪਾਣੀ ਦਾ ਅੰਦਰ ਜਾਏਗਾ, ਪਿਆਸ ਘਟਦੀ ਜਾਏਗੀ। ਆਖ਼ਰੀ ਘੁੱਟ ਵਿਚ ਪਿਆਸ ਨਹੀਂ ਰਹੇਗੀ। ਇਕ ਇਕ ਭੋਜਨ ਦੀ ਬੁਰਕੀ ਦੇ ਨਾਲ ਭੁੱਖ ਘਟਦੀ ਜਾਏਗੀ, ਭੁੱਖ ਘਟਦੀ ਜਾਏਗੀ ਤਾਂ ਸੁਆਦ ਭੀ ਘਟਦਾ ਜਾਏਗਾ, ਕਿਉਂਕਿ :

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥**

*(ਵਾਰ ਮਲਾਰ, ਮ: ੧, ਪੰਨਾ 1288)*

ਭੁੱਖ ਦਾ ਤੇ ਸੁਆਦ ਦਾ ਆਪਸ ਵਿਚ ਸੰਬੰਧ ਹੈ। ਭੁੱਖ ਘਟਦੀ ਗਈ, ਸੁਆਦ ਭੀ ਘਟਦਾ ਜਾਏਗਾ। ਆਖ਼ਰੀ ਬੁਰਕੀ ਵਿਚ ਭੁੱਖ ਨਹੀਂ ਰਹਿੰਦੀ। ਪਰ

ਪਰਮਾਤਮਾ ਦਾ ਨਾਮ ਐਸਾ ਹੈ ਕਿ ਬਾਰ ਬਾਰ ਜਪਦਿਆਂ ਭੀ ਰਸ ਮਿਲਦੈ ਅਤੇ ਨਾਲ ਹੀ ਪਿਆਸ ਵੀ ਵਧਦੀ ਹੈ। ਭਜਨ ਨਾਲ ਮਹਾਂ ਰਸ ਵਧਦੈ, ਨਾਲੇ ਭੁੱਖ ਭੀ ਵਧਦੀ ਹੈ। ਆਖ਼ਰੀ ਦਮ ਤਕ ਭੁੱਖ ਵਧਦੀ ਰਹਿੰਦੀ ਹੈ ਅਤੇ ਆਖ਼ਰੀ ਦਮ ਤਕ ਰਸ ਭੀ ਵਧਦਾ ਰਹਿੰਦੈ। ਆਖ਼ਰੀ ਦਮ ਤਕ ਪਿਆਸ ਵਧਦੀ ਜਾਂਦੀ ਹੈ, ਆਖ਼ਰੀ ਦਮ ਤਕ ਮਹਾਂ ਰਸ ਭੀ ਵਧਦਾ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਤਾਂ ਕਹਿੰਦੇ ਹਨ, ਹੇ ਪ੍ਰਭੂ! ਮੈਂ ਤੇਰਾ ਨਾਮ ਬਹੁਤ ਸੁਣਨਾ ਚਾਹੁੰਦਾ ਹਾਂ, ਬੜਾ ਰਸ ਹੈ, ਪਰ ਕਰਾਂ ਕੀ, ਤੂੰ ਸਿਰਫ਼ ਦੋ ਕੰਨ ਦਿੱਤੇ ਹਨ। ਤਾਂ ਫਿਰ ਕਿਤਨੇ ਕੰਨ ਚਾਹੀਦੇ ਹਨ? ਪਤਾ ਹੈ ਗੁਰੂ ਅਰਜਨ ਦੇਵ ਜੀ ਮਹਾਰਾਜ ਕੀ ਕਹਿੰਦੇ ਹਨ:

**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥**

*(ਸੂਹੀ ਮਹਲਾ ੫, ਪੰਨਾ 781)*

ਸਿਰਫ਼ ਦੋ ਕੰਨ ਦਿੱਤੇ ਹਨ, ਤੂੰ ਮੈਨੂੰ ਕਰੋੜਾਂ ਕੰਨ ਬਖ਼ਸ਼ ਦੇ। ਜਿਥੇ ਜਿਥੇ ਤੇਰੀ ਸਿਫ਼ਤਿ-ਸਾਲਾਹ ਹੋ ਰਹੀ ਹੈ, ਮੈਂ ਸੁਣਾਂ, ਬੜਾ ਰਸ ਹੈ, ਬਹੁਤ ਹੀ ਰਸ ਹੈ। ਫਿਰ ਉਸ ਲੰਬੇ ਚੌੜੇ ਸ਼ਬਦ ਵਿਚ ਕਿਹੈ, ਇੱਕੋ ਹੀ ਜ਼ਬਾਨ ਦਿੱਤੀ ਹੈ ਤੂੰ, ਕੀ ਕਰਾਂ, ਰਸ ਦਾ ਸਾਗਰ ਹੈ ਅਤੇ ਇਹ ਪਿਆਲਾ ਨਿੱਕਾ ਜਿਹੈ। ਤੂੰ ਕਰੋੜਾਂ ਰਸਨਾਂ ਮੈਨੂੰ ਦੇ ਤੇ ਮੈਂ ਜਪਾਂ। ਕਰੋੜਾਂ ਪਿਆਲੇ ਭਰ ਭਰ ਕੇ ਪੀਵਾਂ। ਪਿਆਸ ਵਧਦੀ ਹੈ ਪਰ ਮਨੁੱਖ ਨੂੰ ਆਪਣੀ ਜ਼ਬਾਨ ਛੋਟੀ ਮਹਿਸੂਸ ਹੁੰਦੀ ਹੈ। ਰਸ ਵਧਦੈ ਪਰ ਮਨੁੱਖ ਨੂੰ ਆਪਣੇ ਕੰਨ ਥੋੜੇ ਦਿਖਾਈ ਦਿੰਦੇ ਹਨ। ਹੋਰ ਪਿਆਲੇ ਚਾਹੀਦੇ ਹਨ, ਹੋਰ ਭਾਂਡੇ ਚਾਹੀਦੇ ਹਨ, ਹੋਰ ਭਰ ਲਵਾਂ, ਹੋਰ ਭਰ ਲਵਾਂ। ਕਾਰਨ? ਰਸ ਵਧਦੈ, ਮਰਦੇ ਦਮ ਤਕ ਰਸ ਵਧਦੈ। ਕਾਰਨ? ਪਰਮਾਤਮਾ ਅਸੀਮ ਹੈ, ਉਸ ਦਾ ਰਸ ਭੀ ਅਸੀਮ ਹੈ। ਜੇਕਰ ਰਸ ਦੀ ਸੀਮਾ ਹੈ ਤਾਂ ਫਿਰ ਪਰਮਾਤਮਾ ਅਸੀਮ ਨਹੀਂ ਹੈ। ਪਦਾਰਥ ਦੀ ਸੀਮਾ ਹੈ ਤਾਂ ਪਰਮਾਤਮਾ ਦੀ ਸੀਮਾ ਨਹੀਂ ਹੈ। ਪਹਿਚਾਣ ਕੀ ਹੈ? ਉਸ ਦੇ ਰਸ ਦੀ ਕੋਈ ਸੀਮਾ ਨਹੀਂ ਹੈ। ਰਸ ਖ਼ਤਮ ਨਹੀਂ ਹੁੰਦਾ। ਰਸ ਮੁੱਕਦਾ ਹੀ ਨਹੀਂ, "ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ"। ਤਾਰਕਿਕ ਮਨੁੱਖ ਦਾ ਐਸਾ ਬਣਨਾ ਬੜਾ ਔਖਾ ਹੋ ਜਾਂਦਾ ਹੈ। ਜਦ ਮੈਂ ਉਸ ਨੂੰ ਕਿਹਾ ਕਿ ਜਿਸ ਦਿਨ ਤੇਰੀ ਸੁਰਤ ਜੁੜ ਗਈ ਤਾਂ ਤੂੰ ਇਸ ਨੂੰ ਸਮਝੇਂਗਾ, ਇਸ ਤੋਂ ਪਹਿਲੇ ਨਹੀਂ। ਜੇਕਰ ਇਕ ਅੰਨ੍ਹਾ ਮਨੁੱਖ ਕਹਿ ਦਿੰਦੈ ਕਿ ਸੂਰਜ ਨਹੀਂ ਹੈ ਤਾਂ ਮੈਂ ਨਹੀਂ ਮੰਨਦਾ ਪਰ ਸਭ ਤੋਂ ਵੱਡੀ ਤਰਕ ਉਸ ਕੋਲ ਇਹ ਹੈ ਕਿ ਉਸਨੂੰ ਦਿਖਾਈ ਨਹੀਂ ਦਿੰਦਾ ਤਾਂ ਨਹੀਂ ਹੈ। ਮੈਂ ਕਿਹਾ—ਇਹ ਤਰਕ ਕੋਈ ਤਰਕ ਨਹੀਂ ਹੈ। ਜੇਕਰ ਤੈਨੂੰ ਰਸ ਨਹੀਂ ਆਉਂਦਾ ਤਾਂ ਇਸ ਦਾ ਇਹ ਮਤਲਬ ਇਹ ਨਹੀਂ ਕਿ ਰਸ ਹੈ ਹੀ ਨਹੀਂ। ਇਹ ਪੰਜਾਹ ਦੇ ਪੰਜਾਹ ਟੀਕਾਕਾਰ ਠੀਕ ਹਨ:

**ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥**

*(ਚੌਪਈ, ਪਾ: ੧੦)*

ਪਰ ਰੱਬ ਦੇ ਨਾਮ ਦਾ ਇਕ ਕਮਾਲ ਹੈ ਕਿ ਇਧਰ ਜਪਦੇ ਜਾਉ, ਭਾਂਡਾ ਭੀ ਵੱਡਾ ਹੁੰਦਾ ਜਾਂਦੈ, ਬੁੱਧ ਭੀ ਵਧਦੀ ਜਾਂਦੀ ਹੈ। ਇਹ ਭੀ ਇਕ ਕਮਾਲ ਹੈ! ਮਨੁੱਖ ਦੀ ਸਮਝ ਵਧਦੀ ਜਾਏਗੀ, ਮਨੁੱਖ ਦੀ ਅਕਲ ਵਧਦੀ ਜਾਏਗੀ, ਮਨੁੱਖ ਦੀ ਬੁੱਧ ਵਧਦੀ ਜਾਏਗੀ, ਆਖ਼ਰੀ ਸਮੇਂ ਤਕ ਵਧਦੀ ਜਾਏਗੀ। ਸੀਮਾ ਕਦੇ ਭੀ ਨਹੀਂ ਆਵੇਗੀ । ਕਿਉਂ ? ਕਿਉਂਕਿ ਪਰਮਾਤਮਾ ਅਸੀਮ ਹੈ ਤੇ ਉਸ ਦੇ ਗਿਆਨ ਦੀ ਕੋਈ ਸੀਮਾ ਨਹੀਂ। ਪਰਮਾਤਮਾ ਅਸੀਮ ਹੈ, ਉਸ ਦੇ ਰਸ ਦੀ ਸੀਮਾ ਨਹੀਂ ਹੈ। ਪਰਮਾਤਮਾ ਅਸੀਮ ਹੈ, ਉਸ ਦੀ ਸ਼ਕਤੀ ਦੀ ਭੀ ਸੀਮਾ ਨਹੀਂ ਹੈ। ਪਰਮਾਤਮਾ ਅਸੀਮ ਹੈ, ਉਹਦੇ ਆਨੰਦ ਦੀ ਭੀ ਸੀਮਾ ਨਹੀਂ ਹੈ। ਪਰ ਇਸਦੇ ਲਈ ਸੂਖਸ਼ਮ ਸਰੀਰ ਦੀ ਲੋੜ ਹੈ, ਅਸਥੂਲ ਦੀ ਨਹੀਂ। ਇਹ ਜੋ ਮਹਾਂ ਰਸ ਹੈ, ਅਸਥੂਲ ਸਰੀਰ ਦਾ ਨਹੀਂ ਹੈ, ਸੂਖਸ਼ਮ ਦਾ ਹੈ। ਇਹ ਜੋ ਮਹਾਂ ਆਨੰਦ ਹੈ, ਇਹ ਸੂਖਸ਼ਮ ਸਰੀਰ ਦਾ ਹੈ ਤੇ ਇਹ ਕਥਾ ਕੀਰਤਨ ਹੈ। ਇਹ ਮਨ ਝੁਕੇ, ਪਰ ਤਨ ਦੀ ਤਰਫ਼ ਨਹੀਂ, ਆਤਮਾ ਦੀ ਤਰਫ਼ ਝੁਕੇ। ਇਹ ਪਾਵਨ ਹੋਵੇ, ਪਵਿੱਤਰ ਹੋਵੇ ਅਤੇ ਲੀਨ ਹੋਵੇ।



**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥** *(ਗਉੜੀ ਸੁਖਮਨੀ ਮ: ੫, ਪੰਨਾ 287)*

ਨਿਰਗੁਣ ਨਿਰਾਕਾਰ, ਸਰਗੁਣ ਸਾਕਾਰ। ਪ੍ਰਭੂ ਦੇ ਇਹ ਦੋ ਰੂਪ ਮੰਨੇ ਗਏ ਹਨ। ਨਿਰਗੁਣ ਗੁਪਤ ਹੈ, ਸਰਗੁਣ ਪ੍ਰਗਟ ਹੈ। ਇਸ ਤਰ੍ਹਾਂ ਜਿਵੇਂ ਮਕਾਨ ਤਾਂ ਪ੍ਰਗਟ ਹੈ, ਪਰ ਬੁਨਿਆਦ ਗੁਪਤ ਹੈ। ਦਰੱਖ਼ਤ ਤਾਂ ਪ੍ਰਗਟ ਹੈ, ਪਰ ਉਸ ਦੀਆਂ ਜੜ੍ਹਾਂ ਗੁਪਤ ਹਨ। ਸੰਸਾਰ ਤਾਂ ਪ੍ਰਗਟ ਹੈ ਪਰ ਨਿਰੰਕਾਰ ਗੁਪਤ ਹੈ। ਇਹ ਅਸਥੂਲ ਸਰੀਰ ਜੋ ਤਨ ਹੈ, ਇਹ ਤਾਂ ਪ੍ਰਗਟ ਹੈ, ਪਰ ਜੋ ਸੂਖਸ਼ਮ ਸਰੀਰ ਮਨ ਹੈ, ਜੀਵ-ਆਤਮਾ ਹੈ, ਇਹ ਤਾਂ ਗੁਪਤ ਹੈ। ਇਹ ਜੋ ਅਸਥੂਲ ਤਨ ਹੈ, ਸ਼ੁਰੂ ਸ਼ੁਰੂ ਵਿਚ ਇਸ ਦੀਆਂ ਲੋੜਾਂ ਦੀ ਪੂਰਤੀ ਮਾਂ-ਬਾਪ ਦੁਆਰਾ ਹੁੰਦੀ ਹੈ, ਉਹ ਇਹਦੀ ਫ਼ਿਕਰ ਕਰਦੇ ਹਨ। ਇਕ ਨਵਜਾਤ, ਨਵਾਂ ਜਨਮਿਆ ਬੱਚਾ ਆਪਣੀ ਫ਼ਿਕਰ ਆਪ ਨਹੀਂ ਕਰਦਾ, ਇੰਜ ਕਹਿ ਲਵੋ, ਮੁਥਾਜ ਹੈ, ਅਧੂਰਾ ਹੈ। ਜ਼ਬਾਨ ਹੈ, ਬੋਲ ਨਹੀਂ ਸਕਦਾ। ਹੱਥ ਹਨ, ਕੁਝ ਕਰ ਨਹੀਂ ਕਰ ਸਕਦਾ। ਪੈਰ ਹਨ, ਚੱਲ ਨਹੀਂ ਸਕਦਾ। ਅਜੇ ਤਾਂ ਇਸ ਨੂੰ ਇਹ ਭੀ ਨਹੀਂ ਪਤਾ ਕਿ ਇਹ ਮੇਰੀ ਮਾਂ ਹੈ, ਇਹ ਮੇਰਾ ਪਿਤਾ ਹੈ। ਇਸ ਦੀ ਫ਼ਿਕਰ ਮਾਂ-ਬਾਪ ਕਰਦੇ ਹਨ। ਜਵਾਨ ਹੋ ਗਿਐ, ਵੱਡਾ ਹੋ ਗਿਐ, ਫਿਰ ਸਮਾਜ ਦੇ ਕੁਝ ਨਿਯਮ ਹਨ, ਫਿਰ ਰਾਜਨੀਤੀ ਹੈ, ਕਾਨੂੰਨ ਹੈ, ਕਿਧਰੇ ਇਹਦੀ ਵਾਸਨਾ, ਇਹਦਾ ਲੋਭ,

ਇਹਦਾ ਅਹੰਕਾਰ, ਸਮਾਜ ਲਈ ਹਾਨੀਕਾਰਕ ਨਾ ਬਣ ਜਾਵੇ। ਇਹਦਾ ਵਧਿਆ ਹੋਇਆ ਲੋਭ ਕਿਤੇ ਅਨਰਥ ਨਾ ਕਰੇ ਤਾਂ ਹੱਥਾਂ ਲਈ ਹੱਥਕੜੀਆਂ ਹਨ, ਪੈਰਾਂ ਲਈ ਬੇੜੀਆਂ ਹਨ। ਇਹਦੀ ਵਾਸਨਾ ਕਿਧਰੇ ਬਲਾਤਕਾਰੀ ਨਾ ਬਣੇ ਤਾਂ ਕਾਨੂੰਨ ਹੈ, ਸਮਾਜ ਹੈ। ਇਸ ਤਰ੍ਹਾਂ ਸਮਾਜ ਤੇ ਕਾਨੂੰਨ ਮਨੁੱਖ ਦੇ ਉਛਲੇ ਹੋਏ ਅਹੰਕਾਰ ਨੂੰ, ਉਛਲੇ ਹੋਏ ਲੋਭ ਨੂੰ, ਉਛਲੀ ਹੋਈ ਵਾਸਨਾ ਨੂੰ ਰੋਕਦੈ, ਖ਼ਤਮ ਨਹੀਂ ਕਰਦਾ। ਨਾ ਸਮਾਜ ਮਨੁੱਖ ਦਾ ਲੋਭ ਖ਼ਤਮ ਕਰ ਸਕਦੈ, ਨਾ ਹੀ ਸਮਾਜ ਦੇ ਅੰਦਰ ਲੋਭ ਦਾ ਖ਼ਾਤਮਾ ਹੋ ਸਕਦੈ ? ਸਮਾਜ ਦਾ ਮਤਲਬ ਹੈ ਸਮੂਹ। ਸਾਰੇ ਹੀ ਲੋਭੀ ਹਨ ਤਾਂ ਕੀ ਇਹ ਲੋਭ ਨੂੰ ਖ਼ਤਮ ਕਰਨਗੇ ? ਸਾਰੇ ਹੀ ਅਹੰਕਾਰੀ ਹਨ ਤਾਂ ਕੀ ਇਹ ਅਹੰਕਾਰ ਨੂੰ ਖ਼ਤਮ ਕਰਨਗੇ ? ਪਰ ਸਾਰਿਆਂ ਨੇ ਇਕ ਨਿਯਮ ਬਣਾਇਐ ਕਿ ਅਹੰਕਾਰ ਕਿਸੇ ਦਾ ਮਾੜਾ ਨਾ ਕਰੇ, ਸੀਮਾ ਵਿਚ ਰਹੇ। ਲੋਭ ਕਿਸੇ ਦਾ ਅਨਰਥ ਨਾ ਕਰੇ, ਸੀਮਾ ਵਿਚ ਰਹੇ। ਕਾਮ ਕਿਸੇ ਦਾ ਅਨਰਥ ਨਾ ਕਰੇ, ਸੀਮਾ ਵਿਚ ਰਹੇ। ਸੋ, ਸਮਾਜ ਦੇ ਭੈਅ ਕਰਕੇ ਭਾਵੇਂ ਉਛਲਿਆ ਹੋਇਆ ਕਾਮ ਹੈ, ਪਰ ਸੰਜਮੀ ਰਹਿੰਦੈ, ਸੀਲ ਵਿਚ ਰਹਿੰਦੈ। ਭਾਵੇਂ ਉਛਲਿਆ ਹੋਇਆ ਇਸ ਦਾ ਲੋਭ ਹੈ, ਪਰ ਸਮਾਜ ਕਰਕੇ, ਕਾਨੂੰਨ ਕਰਕੇ ਉਹਦਾ ਲੋਭ ਦਬਿਆ ਰਹਿੰਦੈ। ਭਾਵੇਂ ਉਛਲਿਆ ਹੋਇਆ ਇਸ ਦਾ ਅਹੰਕਾਰ ਹੈ, ਪਰ ਸਮਾਜ ਤੇ ਕਾਨੂੰਨ ਇਸ ਨੂੰ ਦਬਾਂਦੈ। ਸ਼ੁਰੂ ਸ਼ੁਰੂ ਵਿਚ ਇਸ ਦੀਆਂ ਲੋੜਾਂ ਦੀ ਪੂਰਤੀ ਮਾਂ-ਬਾਪ ਕਰਦੇ ਹਨ। ਫਿਰ ਇਹਦੇ ਉਛਲੇ ਹੋਏ ਲੋਭ, ਇਹਦੇ ਉਛਲੇ ਹੋਏ ਅਹੰਕਾਰ, ਇਹਦੇ ਬੇਕਾਬੂ ਕਾਮ ਦੀ ਰਕਸ਼ਾ ਕਾਨੂੰਨ ਕਰਦੈ, ਸਮਾਜ ਕਰਦੈ।

ਹੁਣ ਮੈਂ ਅਰਜ਼ ਕਰਾਂ, ਕਿਰਤ ਦੇ ਰੂਪ ਵਿਚ ਜੋ ਲੋਭ ਤੇ ਅਹੰਕਾਰ ਤਨ ਦੇ ਤਲ 'ਤੇ ਪ੍ਰਗਟ ਹੁੰਦੈ, ਉਸ ਦੀਆਂ ਜੜ੍ਹਾਂ ਮਨ ਵਿਚ ਹਨ। ਸੂਖਸ਼ਮ ਸਰੀਰ ਵਿਚ, ਅਸਥੂਲ ਸਰੀਰ ਦੇ ਅੰਦਰ ਖ਼ੂਨ ਗਰਦਿਸ਼ ਕਰਦੈ, ਸੂਖਸ਼ਮ ਸਰੀਰ ਵਿਚ ਵਾਸਨਾ ਗਰਦਿਸ਼ ਕਰਦੀ ਹੈ, ਅਹੰਕਾਰ ਗਰਦਿਸ਼ ਕਰਦੈ, ਲੋਭ ਗਰਦਿਸ਼ ਕਰਦੈ। ਵੀਚਾਰਾਂ ਦੀ ਗਰਦਿਸ਼ ਵਿਚ ਲੋਭ ਹੁੰਦੈ, ਕਾਮ ਹੁੰਦੈ, ਅਹੰਕਾਰ ਹੁੰਦੈ। ਬਾਰ ਬਾਰ ਸੋਚਣ ਕਰਕੇ, ਯਾਦ ਕਰਨ ਕਰਕੇ ਅਹੰਕਾਰ, ਲੋਭ ਤੇ ਕਾਮ ਅੰਦਰ ਗਰਦਿਸ਼ ਕਰਦੈ। ਬਾਰ ਬਾਰ ਭੋਜਨ ਖਾਣ ਕਰਕੇ ਅੰਦਰ ਖ਼ੂਨ ਬਣਦੈ ਤੇ ਖ਼ੂਨ ਅੰਦਰ ਨਸਾਂ ਵਿਚ ਗਰਦਿਸ਼ ਕਰਦੈ। ਰੋਟੀ ਖਾਣਾ ਛੱਡ ਦੇਈਏ ਤਾਂ ਖ਼ੂਨ ਬਣਨਾ ਭੀ ਬੰਦ ਹੋ ਜਾਏਗਾ ਤੇ ਇਕ ਦਿਨ ਗਰਦਿਸ਼ ਵੀ ਨਹੀਂ ਕਰੇਗਾ, ਸਰੀਰ ਖ਼ਤਮ ਹੋ ਜਾਏਗਾ। ਪਦਾਰਥਾਂ ਨੂੰ ਯਾਦ ਕਰਨਾ ਬੰਦ ਕਰ ਦੇਈਏ, ਰੂਪ ਨੂੰ ਯਾਦ ਕਰਨਾ ਬੰਦ ਕਰ ਦਈਏ, ਪ੍ਰਭੁਤਾ ਨੂੰ ਯਾਦ ਕਰਨਾ ਬੰਦ ਕਰ ਦਈਏ, ਵੀਚਾਰਾਂ ਵਿਚ ਨਾ ਚੱਲੇ, ਸੋਚਣੀ ਵਿਚ ਨਾ ਚੱਲੇ, ਯਾਦਾਂ ਵਿਚ ਨਾ ਚੱਲੇ, ਤਾਂ ਮੈਂ ਅਰਜ਼

ਕਰਾਂ ਕਿ ਇਕ ਦਿਨ ਸੂਖਸ਼ਮ ਸਰੀਰ ਦੀ ਭੀ ਮੌਤ ਹੋ ਜਾਂਦੀ ਹੈ। ਇਕ ਦਿਨ ਮਨ ਦੀ ਭੀ ਮੌਤ ਹੋ ਜਾਂਦੀ ਹੈ:

**ਮਨੁ ਮਰੈ ਧਾਤੁ ਮਰਿ ਜਾਇ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ॥** *(ਧਨਾਸਰੀ ਮ: ੩, ਪੰਨਾ 665)*

ਕੋਈ ਬੱਚਿਆਂ ਦੀ ਖੇਡ ਨਾ ਸਮਝ ਲੈਣਾ ਧਰਮ, "ਬਿਨੁ ਮਨ ਮੂਏ ਕੈਸੇ ਹਰਿ ਪਾਇ"। ਤਨ ਮਰਦੈ, ਰਾਖ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ। ਮਨ ਮਰਦੈ, ਨੂਰ ਹੋ ਜਾਂਦਾ ਹੈ, ਪਰਮਾਤਮਾ ਹੋ ਜਾਂਦਾ ਹੈ। ਇਕ ਮਰ ਕੇ ਮਹਾਂ ਪ੍ਰਕਾਸ਼ ਹੋ ਜਾਂਦਾ ਹੈ, ਇਕ ਮਰ ਕੇ ਮਹਾਂ ਰਾਖ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ। ਬੜੇ ਧਿਆਨ ਨਾਲ ਸੁਣਨਾ, ਤਨ ਨੂੰ ਰਾਖ ਤੇ ਖ਼ਾਕ ਪ੍ਰਕਿਰਤੀ ਕਰੇਗੀ, ਅਸੀਂ ਰੋਕ ਭੀ ਨਹੀਂ ਸਕਦੇ। ਇਹ ਢਾਂਚਾ ਇਕ ਦਿਨ ਖ਼ਾਕ ਬਣੇਗਾ, ਰਾਖ ਬਣੇਗਾ। ਪ੍ਰਕਿਰਤੀ ਦਾ ਨਿਯਮ ਹੈ। ਇਹਦੇ ਵਿਚ ਸਾਨੂੰ ਮੁਦਾਖ਼ਲਤ ਕਰਨੀ ਹੀ ਨਹੀਂ ਪੈਂਦੀ। ਪ੍ਰਕਿਰਤੀ ਹੀ ਬੱਚੇ ਨੂੰ ਜੁਆਨ ਬਣਾ ਦਿੰਦੀ ਹੈ, ਜੁਆਨ ਨੂੰ ਬੁੱਢਾ ਕਰ ਦਿੰਦੀ ਹੈ ਤੇ ਬੁੱਢੇ ਨੂੰ ਫਿਰ ਰਾਖ ਕਰ ਦਿੰਦੀ ਹੈ। ਕਬਰ ਵਿਚ ਪਾਓ ਤੇ ਖ਼ਾਕ ਹੋ ਗਿਆ, ਚਿਤਾ 'ਤੇ ਰੱਖ ਦੇਵੋ ਤੇ ਰਾਖ ਹੋ ਗਿਐ। ਪ੍ਰਕਿਰਤੀ ਹੀ ਮਨੁੱਖ ਨੂੰ ਰਾਖ ਕਰ ਦਿੰਦੀ ਹੈ, ਖ਼ਾਕ ਕਰ ਦਿੰਦੀ ਹੈ, ਮਨੁੱਖ ਨੂੰ ਕੁਝ ਵੀ ਕਰਨ ਦੀ ਲੋੜ ਨਹੀਂ ਹੈ। ਪਰ ਮਨ ਆਪਣੇ ਆਪ ਨਹੀਂ ਮਰਦਾ। ਬੜੇ ਧਿਆਨ ਨਾਲ ਸੁਣਨਾ, ਤਨ ਦੀ ਮੌਤ ਮਨ ਦੀ ਮੌਤ ਨਹੀਂ ਹੈ। ਇਸ ਅਸਥੂਲ ਸਰੀਰ ਦੀ ਮੌਤ ਸੂਖਸ਼ਮ ਸਰੀਰ ਦੀ ਮੌਤ ਨਹੀਂ ਹੈ, ਕਤੱਈ ਹੀ ਨਹੀਂ ਹੈ। ਪ੍ਰਕਿਰਤੀ ਇਸ ਤਨ ਨੂੰ ਮਾਰ ਦਿੰਦੀ ਹੈ, ਰਾਖ ਕਰ ਦਿੰਦੀ ਹੈ, ਖ਼ਾਕ ਕਰ ਦਿੰਦੀ ਹੈ। ਲੱਖ ਕੋਸ਼ਿਸ਼ ਕਰੀਏ, ਇਸ ਤਨ ਨੂੰ ਅਸੀਂ ਨਹੀਂ ਬਚਾਅ ਸਕਦੇ, ਪਰ ਇਹ ਮਨ ਕਦੋਂ ਦਾ ਹੈ? ਇਹ ਸੂਖਸ਼ਮ ਸਰੀਰ ਸਾਡਾ ਕਦੋਂ ਦਾ ਹੈ? ਭਾਈ ਨੰਦ ਲਾਲ ਜੀ ਕਹਿੰਦੇ ਹਨ:

**ਨ-ਬੂਦ ਹੇਚ ਨਿਸ਼ਾਂਹਾ, ਜ਼ਿ ਆਸਮਾਨੋ ਜ਼ਮੀਂ॥**
**ਕਿ: ਸ਼ੌਕਿ ਰੂਏ ਤੋ, ਆਵੁਰਦ ਦਰ ਸਜੂਦ ਮਰਾ॥੫॥** (1)

ਹੇ ਪ੍ਰਭੂ! ਅਜੇ ਜ਼ਮੀਨ ਤੇ ਆਸਮਾਨ ਦਾ ਨਾਮੋ-ਨਿਸ਼ਾਨ ਨਹੀਂ ਸੀ, ਮੈਂ ਤਾਂ ਉਦੋਂ ਦਾ ਭਟਕ ਰਿਹਾਂ। ਤਨ ਨਹੀਂ ਭਟਕ ਰਿਹੈ, ਸੂਖਸ਼ਮ ਸਰੀਰ ਭਟਕ ਰਿਹੈ। ਜ਼ਮੀਨ ਦੀ ਪ੍ਰਲੈ ਨਾਲ, ਆਸਮਾਨ ਦੀ ਪ੍ਰਲੈ ਨਾਲ ਭੀ ਸੂਖਸ਼ਮ ਸਰੀਰ ਦੀ ਪ੍ਰਲੈ ਨਹੀਂ ਹੁੰਦੀ। ਫਿਰ ਜਦ ਜ਼ਮੀਨ ਬਣਦੀ ਹੈ, ਫਿਰ ਜਦ ਸੰਸਾਰ ਦਾ ਪਸਾਰਾ ਬਣਦੈ, ਫਿਰ ਉਹ ਸੂਖਸ਼ਮ ਸਰੀਰ ਤਨ ਧਾਰਨ ਕਰਦੇ ਹਨ। ਫਿਰ ਨਵੀਂ ਯਾਤਰਾ ਸ਼ੁਰੂ ਹੋ ਜਾਂਦੀ ਹੈ। ਸੂਖਸ਼ਮ ਸਰੀਰ ਦੀ ਮੌਤ ਨਹੀਂ ਹੁੰਦੀ। ਜੋ ਭਾਈ ਨੰਦ ਲਾਲ ਜੀ ਕਹਿੰਦੇ ਹਨ, ਇਕ ਸੂਫ਼ੀ ਫ਼ਕੀਰ ਸ਼ਮਸ ਤਬਰੇਜ਼ ਭੀ ਐਸਾ ਕਹਿੰਦਾ ਹੈ:

**ਆਦਮ ਨ ਬੂਦੋ ਮਨ ਬੂਦਮ।**

ਐ ਖ਼ੁਦਾ! ਅਜੇ ਤੂੰ ਇਹ ਤਨ ਨਹੀਂ ਬਣਾਏ ਸਨ, ਮੈਂ ਤਾਂ ਉਦੋਂ ਦਾ ਹਾਂ। ਭਾਵ ਸੂਖਸ਼ਮ ਸਰੀਰ ਪਹਿਲੇ ਦਾ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਸੂਖਸ਼ਮ ਸਰੀਰ ਦੇ ਅੰਦਰ ਵਾਸਨਾ ਗਰਦਿਸ਼ ਕਰਦੀ ਹੈ। ਸੂਖਸ਼ਮ ਸਰੀਰ ਵਿਚ ਜਨਮਾਂ-ਜਨਮਾਂਤਰਾਂ ਦੇ ਸੰਸਕਾਰ ਹੁੰਦੇ ਹਨ। ਇਸ ਤਨ ਦੇ ਵਿਚ ਦਸ ਵੀਹ, ਚਾਲ੍ਹੀ ਪੰਜਾਹ ਸਾਲ ਦਾ ਖਾਧਾ ਹੋਇਆ ਜਿਹੜਾ ਭੋਜਨ ਹੈ, ਉਹੀ ਮਾਸ ਬਣਿਐ, ਉਹੀ ਚਰਬੀ ਬਣਿਐ, ਉਹੀ ਹੱਡੀਆਂ ਬਣਿਐ, ਉਹੀ ਖ਼ੂਨ ਬਣਿਐ। ਅੱਜ ਤਕ ਮੈਂ ਜੋ ਖਾਧੈ, ਉਹ ਇਸ ਤਨ ਵਿਚ ਹੈ, ਸੂਖਸ਼ਮ ਰੂਪ ਵਿਚ। ਚਰਬੀ ਕੀ ਹੈ ?ਖਾਧੀ ਹੋਈ ਰੋਟੀ। ਇਹ ਮਾਸ ਕੀ ਹੈ ? ਖਾਧਾ ਹੋਇਆ ਭੋਜਨ। ਇਹ ਖ਼ੂਨ ਕੀ ਹੈ ? ਖਾਧਾ ਹੋਇਆ ਭੋਜਨ। ਇਸ ਤੋਂ ਇਲਾਵਾ ਹੋਰ ਕੀ ਹੈ! ਕਈ ਪੜਾਵਾਂ ਵਿੱਚੋਂ ਲੰਘ ਕੇ ਭੋਜਨ ਖ਼ੂਨ ਬਣ ਜਾਂਦਾ ਹੈ, ਮਾਸ ਬਣ ਜਾਂਦਾ ਹੈ, ਚਰਬੀ ਬਣ ਜਾਂਦਾ ਹੈ, ਹੱਡੀਆਂ ਨੂੰ ਤਵਾਨਾਈ ਦਿੰਦੈ। ਸਾਰੇ ਸਰੀਰ ਦੀਆਂ ਲੋੜਾਂ ਫਿਰ ਭੋਜਨ ਨਾਲ ਪੂਰੀਆਂ ਹੁੰਦੀਆਂ ਹਨ। ਮੈਂ ਪਹਿਲਾਂ ਭੀ ਅਰਜ਼ ਕੀਤੀ ਸੀ ਜਿਊਣ ਵਾਸਤੇ ਨਮਕ ਭੀ ਚਾਹੀਦਾ ਹੈ, ਪਾਣੀ ਭੀ ਚਾਹੀਦਾ ਹੈ, ਅੰਨ ਭੀ ਚਾਹੀਦਾ ਹੈ, ਸਰੀਰ ਵਿਚ ਅਗਨੀ ਭੀ ਚਾਹੀਦੀ ਹੈ। ਮੁਰਦੇ ਦੀ ਪਹਿਚਾਣ ਹੈ : ਠੰਢਾ ਹੋ ਗਿਐ, ਅੱਗ ਨਹੀਂ ਰਹੀ। ਇਨ੍ਹਾਂ ਸਾਰੀਆਂ ਵਸਤੂਆਂ ਦੇ ਜੋੜ ਨਾਲ ਸਾਡਾ ਇਹ ਤਨ ਬਣਿਐ। ਸੂਖਸ਼ਮ ਸਰੀਰ ਦਾ ਵਿਸਥਾਰ ਹੋਇਐ ਸਾਡੇ ਕੀਤੇ ਕਰਮਾਂ ਦੇ ਮੁਤਾਬਕ। ਜੀਵ ਨੇ ਜੋ ਕੰਮ ਕੀਤੇ, ਮਨ ਤੋਂ ਪ੍ਰੇਰਿਤ ਹੋ ਕੇ ਕੀਤੇ। ਉਹ ਅੰਦਰ ਇਕੱਠੇ ਹੁੰਦੇ ਗਏ, ਇਕੱਠੇ ਹੁੰਦੇ ਗਏ :

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥** *(ਜਪੁ ਜੀ, ਪੰਨਾ 4)*

ਕਰਮ ਕਰਦੇ ਗਏ ਤੇ ਲਿਖਿਆ ਗਿਆ ਉਸੇ ਵਕਤ। ਇਹ ਨਹੀਂ ਕਿ ਕੋਈ ਚਿਤ੍ਰ ਗੁਪਤ ਬੈਠੈ ਬਹੁਤ ਵੱਡਾ ਪੋਥਾ ਲੈ ਕੇ ਤੇ ਤੁਹਾਡੇ ਕਰਮ ਪਿਆ ਲਿਖਦਾ ਹੈ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ, ਇਹ ਬਚਕਾਨੀ ਗੱਲ ਹੈ। ਚਿਤ੍ਰ ਗੁਪਤ ਤੋਂ ਮੁਰਾਦ ਹੈ ਕਿ ਸਾਡਾ ਉਹ ਸਰੀਰ ਜੋ ਨਹੀਂ ਦਿੱਸ ਰਿਹਾ। ਨਾ ਤੁਸੀਂ ਮੇਰਾ ਸੂਖਸ਼ਮ ਸਰੀਰ ਵੇਖ ਸਕਦੇ ਹੋ, ਨਾ ਮੈਂ, ਉਹ ਤਾਂ ਗੁਪਤ ਹੈ। ਜਿਹੜਾ ਕਰਮ ਅਸੀਂ ਕਰਦੇ ਹਾਂ, ਜੋ ਤਨ ਦੇ ਤਲ 'ਤੇ ਕਰਣੀ ਪ੍ਰਗਟ ਹੁੰਦੀ ਹੈ, ਉਹ ਮਨ ਦੇ ਤਲ 'ਤੇ ਪਹਿਲੇ ਸੋਚਣੀ ਵਿਚ ਹੁੰਦੀ ਹੈ। ਜੋ ਤਨ ਦੇ ਤਲ 'ਤੇ ਕਿਰਤ ਪ੍ਰਗਟ ਹੁੰਦੀ ਹੈ, ਉਹ ਮਨ ਦੇ ਤਲ 'ਤੇ ਪਹਿਲੇ ਨੀਅਤ ਵਿਚ ਹੁੰਦੀ ਹੈ। ਨੀਅਤ ਤੇ ਕਿਰਤ, ਸੋਚਣੀ ਤੇ ਕਰਨੀ ਜਦ ਦੋਵੇਂ ਇਕੱਠੇ ਹੋਵਣ। ਕਰਨੀ, ਮੈਂ ਜੋ ਕੁਝ ਕਰ ਰਿਹਾਂ, ਉਹਦੇ ਵਿਚ ਮੇਰੀ ਸੋਚਣੀ ਨਹੀਂ ਹੈ, ਪੂਰੀ ਸੋਚਣੀ ਨਹੀਂ ਹੈ, ਫਿਰ ਭੀ ਮੈਂ ਕਰ ਰਿਹਾਂ। ਮੈਂ ਵਾਹਿਗੁਰੂ ਬੋਲ ਤਾਂ ਰਿਹਾ ਹਾਂ, ਪਰ ਇਸ ਵਿਚ

ਮੇਰੀ ਨੀਅਤ ਨਹੀਂ ਹੈ, ਮੇਰਾ ਮਨ ਨਹੀਂ ਹੈ, ਮੇਰੀ ਸੋਚਣੀ ਨਹੀਂ ਹੈ, ਬਿਲਕੁਲ ਮਾਮੂਲੀ ਜਿਹੀ ਵੀ ਨਹੀਂ। ਇਹ ਅੰਦਰ ਨਹੀਂ ਲਿਖਿਆ ਜਾਏਗਾ। ਜਿਸ ਕਿਰਤ ਵਿਚ ਨੀਅਤ ਨਾ ਹੋਵੇ, ਜਿਸ ਕਰਨੀ ਵਿਚ ਸੋਚਣੀ ਨਾ ਹੋਵੇ, ਉਹ ਲੇਖਣੀ ਨਹੀਂ ਬਣਦੀ, ਅੰਦਰ ਨਹੀਂ ਲਿਖਿਆ ਜਾਂਦਾ। ਬੜੇ ਧਿਆਨ ਨਾਲ ਸੁਣਨਾ, "ਪੁੰਨੀ ਪਾਪੀ ਆਖਣੁ ਨਾਹਿ"। ਇਹ ਪੁੰਨੀ ਹੈ, ਇਹ ਪਾਪੀ ਹੈ, ਇਹ ਕਹਿਣ ਮਾਤਰ ਗੱਲਾਂ ਨਹੀਂ ਹਨ। ਸਾਡੇ ਕਹਿਣ ਵਿਚ ਕੋਈ ਪੁੰਨੀ ਪਾਪੀ ਨਹੀਂ ਹੈ। "ਕਰਿ ਕਰਿ ਕਰਣਾ"—"ਕਰਿ ਕਰਿ" ਦੋ ਦਫ਼ਾ ਕਿਉਂ ਕਿਹੈ ? ਜੋ ਤਨ ਕਰ ਰਿਹੈ, ਮਨ ਭੀ ਉਹੀ ਕਰ ਰਿਹੈ, ਦੋਵੇਂ ਸ਼ਾਮਲ ਹਨ। ਜੋ ਤਨ ਦੇ ਤਲ 'ਤੇ ਕਿਰਤ ਹੈ, ਉਹੀ ਮਨ ਵਿਚ ਨੀਅਤ ਹੈ, ਜੋ ਤਨ ਦੇ ਤਲ 'ਤੇ ਕਰਣੀ ਹੈ, ਉਹੀ ਮਨ ਵਿਚ ਸੋਚਣੀ ਹੈ, ਦੋਵੇਂ ਇਕੱਠੇ ਹਨ, "ਕਰਿ ਕਰਿ" ਜੋ ਤਨ ਕਰ ਰਿਹੈ, ਮਨ ਭੀ ਕਰ ਰਿਹੈ। ਜੋ ਜ਼ਬਾਨ ਬੋਲ ਰਹੀ ਹੈ, ਉਹ ਮਨ ਭੀ ਬੋਲ ਰਿਹੈ। ਜੋ ਹੱਥ ਕਰ ਰਹੇ ਹਨ, ਉਹ ਮਨ ਭੀ ਕਰ ਰਿਹੈ, ਦੋਵੇਂ ਸ਼ਾਮਲ ਹਨ। "ਕਰਿ ਕਰਿ ਕਰਣਾ" ਐਸਾ ਜਿਹੜਾ ਕਰਣਾ ਹੈ, ਜੋ ਤਨ ਭੀ ਕਰ ਰਿਹੈ ਤੇ ਮਨ ਭੀ ਕਰ ਰਿਹੈ, ਅੰਦਰ ਲਿਖਿਆ ਜਾਂਦਾ ਹੈ, "ਲਿਖਿ ਲੈ ਜਾਹੁ" ਉਸੇ ਵਕਤ ਲਿਖਿਆ ਜਾਂਦਾ ਹੈ।



ਹੁਣ ਮੈਂ ਅਰਜ਼ ਕਰਾਂ, ਕੋਈ ਸ਼ੁਭ ਕਰਮ ਨਹੀਂ ਲਿਖਿਆ ਜਾਂਦਾ, ਸਭ ਮਾੜੇ ਹੀ ਕਰਮ ਅੰਦਰ ਲਿਖੇ ਜਾਂਦੇ ਹਨ। ਕੁਝ ਹੋਰ ਦਾ ਹੋਰ ਨਾ ਸਮਝ ਲੈਣਾ, ਕਿਉਂਕਿ ਦੁਨੀਆਂ ਦੇ ਵਿੱਚੋਂ ਮੈਨੂੰ ਬੜੀਆਂ ਚਿੱਠੀਆਂ ਆਉਂਦੀਆਂ ਹਨ ਅਤੇ ਕਈ ਦਫ਼ਾ ਐਸੇ ਸਵਾਲ ਹੁੰਦੇ ਹਨ ਕਿ ਉਨ੍ਹਾਂ ਨੂੰ ਪੜ੍ਹ ਕੇ ਮੈਂ ਹੈਰਾਨ ਹੁੰਦਾ ਹਾਂ। ਵਿਦਿਆਰਥੀ ਤਾਂ ਅਜੇ ਪਹਿਲੀ ਕਲਾਸ ਦੇ ਹਨ, ਪ੍ਰਾਇਮਰੀ ਦੇ ਭੀ ਨਹੀਂ, ਪਰ ਸਵਾਲ ਕਰਦੇ ਹਨ ਕਾਲਜ ਦੇ। ਜਿਵੇਂ ਕਾਲਜ ਦਾ ਵਿਦਿਆਰਥੀ ਹੋਵੇ, ਗ੍ਰੈਜੂਏਟ ਹੋਵੇ। ਦੋ ਗੱਲਾਂ ਭਾਰਤ ਵਿਚ ਕੀ, ਸਾਰੀ ਦੁਨੀਆਂ ਵਿਚ ਆਮ ਹਨ। ਕੋਈ ਬੰਦਾ ਬੀਮਾਰ ਹੋਵੇ, ਬੰਦਾ ਆਪਣੇ ਆਪ ਦਵਾਈ ਦੱਸਣ ਲੱਗ ਪੈਂਦਾ ਹੈ। ਹੋ ਸਕਦਾ ਹੈ ਉਸ ਦਵਾਈ ਨਾਲ ਉਸ ਨੂੰ ਕਤੱਈ ਫ਼ਾਇਦਾ ਨਾ ਹੋਇਆ ਹੋਵੇ ਪਰ ਉਹ ਦੂਜੇ ਨੂੰ ਦੱਸਦੇ ਹਨ। ਪਤਾ ਨਹੀਂ ਕਿਤਨੇ ਬੰਦੇ ਮੈਨੂੰ ਭੀ ਦੱਸਣ ਲੱਗ ਪੈਂਦੇ ਹਨ। ਮੈਂ ਕਿਹਾ, ਤੂੰ ਆਪ ਹੀ ਰੋਗੀ ਹੈਂ। ਜਿਹੜੀ ਦਵਾਈ ਖਾ ਕੇ ਤੂੰ ਆਪ ਠੀਕ ਨਹੀਂ ਹੋਇਆ, ਮੈਨੂੰ ਕਹਿੰਦਾ ਹੈਂ ਕਿ ਖਾ ਲੈ। ਇਥੇ ਹਰ ਬੰਦਾ ਵੈਦ ਹੈ, ਹਰ ਬੰਦਾ ਡਾਕਟਰ ਹੈ, ਭਾਵੇਂ ਸਰੀਰ ਬਾਰੇ ਕੱਖ ਭੀ ਨਾ ਜਾਣਦਾ ਹੋਵੇ। ਇਵੇਂ ਹੀ ਦੂਸਰੇ ਧਰਮ ਬਾਰੇ ਭਾਵੇਂ ਕੱਖ ਭੀ ਨਾ ਜਾਣਦਾ ਹੋਵੇ, ਕੁਝ ਭੀ ਨਾ ਪਤਾ ਹੋਵੇ, ਆਪਣੀ ਰਾਇ ਦੇਣ ਤੋਂ ਹਟਦਾ ਨਹੀਂ, ਆਪਣੇ ਲੇਖ ਭੀ ਲਿਖਣ ਤੋਂ ਹਟਦਾ ਨਹੀਂ। ਮਹਾਨ ਅਗਿਆਨੀ ਮਨੁੱਖਾਂ ਨੇ ਭੀ ਪਰਮਾਤਮਾ

ਉੱਤੇ ਲੇਖ ਲਿਖੇ ਹੋਏ ਹਨ। ਪਰਮਾਤਮਾ ਦੇ ਪ੍ਰਤੀ ਦਲੀਲਾਂ ਦਿੰਦੇ ਹਨ, ਜੋ ਪਰਮਾਤਮਾ ਦੇ ਪ੍ਰਤੀ ਊੜਾ ਐੜਾ ਭੀ ਨਹੀਂ ਜਾਣਦੇ, ਇਹ ਦੇਖ ਕੇ ਮੈਂ ਹੈਰਾਨ ਹੋਇਆ ਹਾਂ। ਫਿਰ ਧਰਮ ਦੇ ਅਨੇਕਾਂ ਪਹਿਲੂ ਹਨ। ਉਹ ਅਨੇਕਾਂ ਪਹਿਲੂ ਵੇਖਣੇ ਪੈਂਦੇ ਹਨ। ਘੁੰਮ ਘੁੰਮ ਕੇ ਵੇਖਣੇ ਪੈਂਦੇ ਹਨ। ਇਹ ਇਸ ਤਰ੍ਹਾਂ ਹੈ ਕਿ ਤੁਸੀਂ ਕਿਸੇ ਦੇ ਪੈਰਾਂ ਨੂੰ ਵੇਖੋ, ਦ੍ਰਿਸ਼ਟੀ ਪੈਰਾਂ ਉੱਪਰ ਰੱਖੋ ਤਾਂ ਉਸ ਦਾ ਸਿਰ ਨਹੀਂ ਦਿਖਾਈ ਦਿੰਦਾ। ਅੱਖਾਂ ਵਿਚ ਇਤਨੀ ਤਾਕਤ ਹੀ ਨਹੀਂ ਹੈ ਕਿ ਇੱਕੋ ਸਮੇਂ ਪੈਰਾਂ ਨੂੰ ਭੀ ਵੇਖ ਲੈਣ ਤੇ ਸਿਰ ਨੂੰ ਭੀ ਵੇਖ ਲੈਣ। ਹੁਣ ਅੱਖਾਂ ਨੂੰ ਪੈਰ ਦਿਖਾਈ ਦੇਵਣ, ਕਾਫ਼ੀ ਦੇਰ ਤਕ ਨਜ਼ਰਾਂ ਪੈਰਾਂ 'ਤੇ ਟਿਕੀਆਂ ਰਹਿਣ ਤੇ ਉਹ ਆਖੇ ਕਿ ਕੇਵਲ ਪੈਰ ਹੀ ਹੁੰਦੇ ਹਨ, ਹੋਰ ਤਾਂ ਕੁਝ ਹੁੰਦਾ ਹੀ ਨਹੀਂ। ਉਸ ਨੂੰ ਕਿਹਾ ਜਾ ਸਕਦੈ ਕਿ ਜ਼ਰਾ ਨਜ਼ਰਾਂ ਉੱਚੀਆਂ ਕਰ, ਸਿਰ ਭੀ ਹੁੰਦੈ। ਪਰ ਜੇ ਕਿਸੇ ਦੀਆਂ ਨਜ਼ਰਾਂ ਸਿਰ ਉਪਰ ਟਿਕੀਆਂ ਰਹਿਣ, ਕਦੀ ਥੱਲੇ ਹੋਵਣ ਹੀ ਨਾ ਤਾਂ ਉਹ ਕਹਿ ਸਕਦੈ, ਸਿਰਫ਼ ਸਿਰ ਹੀ ਸਿਰ ਹੈ, ਹੋਰ ਤਾਂ ਕੁਝ ਭੀ ਨਹੀਂ। ਉਸ ਨੂੰ ਭੀ ਕਿਹੈ ਜਾ ਸਕਦੈ, ਜ਼ਰਾ ਨਜ਼ਰਾਂ ਥੱਲੇ ਕਰ, ਹੋਰ ਭੀ ਬਥੇਰਾ ਕੁਝ ਹੈ, ਨਿਰਾ ਸਿਰ ਨਹੀਂ ਹੈ। ਬ੍ਰਹਿਮੰਡ ਵਿਚ ਬਹੁਤ ਕੁਝ ਹੈ, ਤੂੰ ਸਿਰ ਉਪਰ ਕਰ, ਉਪਰ ਭੀ ਵੇਖਣ ਨੂੰ ਬਹੁਤ ਕੁਝ ਹੈ, ਥੱਲੇ ਭੀ ਵੇਖਣ ਨੂੰ ਬਹੁਤ ਕੁਝ ਹੈ, ਸੱਜੇ ਭੀ ਵੇਖਣ ਨੂੰ ਬਹੁਤ ਕੁਝ ਹੈ, ਖੱਬੇ ਭੀ ਵੇਖਣ ਨੂੰ ਬਹੁਤ ਕੁਝ ਹੈ। ਕਈ ਦਫ਼ਾ ਉਹ ਬੰਦੇ ਆ ਕੇ ਪ੍ਰਸ਼ਨ ਕਰਦੇ ਹਨ ਅਤੇ ਆਪਣੇ ਪ੍ਰਸ਼ਨ ਉੱਤੇ ਅੜੇ ਭੀ ਹੁੰਦੇ ਹਨ। ਜਿਨ੍ਹਾਂ ਦੀਆਂ ਨਜ਼ਰਾਂ ਤਾਂ ਪੈਰਾਂ 'ਤੇ ਟਿਕੀਆਂ ਹਨ, ਕਦੀ ਹਟੀਆਂ ਹੀ ਨਹੀਂ ਤੇ ਪੈਰਾਂ ਤੋਂ ਬਿਨਾਂ ਕੱਖ ਦਿਖਾਈ ਨਹੀਂ ਦਿੱਤਾ, ਉਹ ਕਹਿੰਦੇ ਹਨ, ਬਸ ਪੈਰ ਹੀ ਹਨ, ਹੋਰ ਕੁਝ ਹੈ ਹੀ ਨਹੀਂ, ਨਹੀਂ ਮੰਨਦੇ। ਤੇ ਫਿਰ ਨਾ ਮੰਨਣ ਨਾਲ ਕੀ ਹੋਵੇਗਾ ? ਹੋਰ ਭੀ ਬਥੇਰਾ ਕੁਝ ਹੈ, ਨਜ਼ਰਾਂ ਘੁਮਾਣੀਆਂ ਪੈਣਗੀਆਂ। ਨਜ਼ਰਾਂ ਨੂੰ ਉਪਰ ਕਰਨਾ ਪਵੇਗਾ। ਪਿੱਛੇ ਭੀ ਮੁੜ ਕੇ ਵੇਖਣਾ ਪਵੇਗਾ, ਕੁਝ ਪਿੱਛੇ ਭੀ ਹੈ, ਅੱਗੇ ਭੀ ਦ੍ਰਿਸ਼ਟੀ ਬੜੀ ਲੰਬੀ ਰੱਖਣੀ ਪਵੇਗੀ, ਅੱਗੇ ਭੀ ਬਹੁਤ ਕੁਝ ਹੈ। ਪਰ ਸੀਮਤ ਜਿਹੀ ਦ੍ਰਿਸ਼ਟੀ ਰੱਖਣ ਵਾਲੇ ਮਨੁੱਖ ਜਦ ਚਾਰੋਂ ਪਾਸੇ ਦੀ ਗੱਲ ਕਰਨ ਲੱਗ ਪੈਂਦੇ ਹਨ, ਪਰ ਦ੍ਰਿਸ਼ਟੀ ਉਨ੍ਹਾਂ ਦੀ ਚਾਰੇ ਪਾਸੇ ਕਦੀ ਗਈ ਹੀ ਨਹੀਂ ਹੁੰਦੀ, ਧਾਰਮਿਕ ਦੁਨੀਆਂ ਵਿਚ ਇਸ ਤਰ੍ਹਾਂ ਦੇ ਮੂਰਖ ਲੋਗ ਬਹੁਤ ਮਿਲਦੇ ਹਨ। ਅੱਜ ਤਕ ਪੰਜਾਹ ਸਾਲ ਦਾ ਮੇਰਾ ਤਜਰਬਾ ਹੈ, ਸਰੀਰ ਦਾ ਉਨ੍ਹਾਂ ਨੂੰ ਕੱਖ ਭੀ ਗਿਆਨ ਨਹੀਂ ਹੈ, ਕੁਝ ਭੀ ਗਿਆਨ ਨਹੀਂ ਹੈ। ਬਸ, ਤੁਸੀਂ ਕਿਧਰੇ ਬੀਮਾਰ ਪਏ ਨਹੀਂ, ਤੁਹਾਨੂੰ ਸੌ ਬੰਦੇ ਦਵਾਈਆਂ ਦੱਸਣ ਵਾਲੇ ਮੌਜੂਦ ਹਨ, ਬਿਨਾਂ ਫ਼ੀਸ ਦੇ, ਬਿਨਾਂ ਬੁਲਾਏ। ਐਹ ਖਾ ਲਵੋ, ਔਹ ਦਵਾਈ ਲੈ ਲਵੋ, ਇਸ ਨਾਲ ਠੀਕ ਹੋ ਜਾਵੋਗੇ, ਸੌ ਦਫ਼ਾ ਖਾ ਕੇ ਆਪ ਭਾਵੇਂ ਨਾ ਠੀਕ ਹੋਇਆ ਹੋਵੇ। ਇਹ ਦੇਖਿਆ ਹੈ, ਇਹ ਇਕ ਸੱਚਾਈ ਹੈ, ਇਹ ਇਕ ਹਕੀਕ਼ਤ ਹੈ। ਸੰਜੀਦਾ

ਮਿਜ਼ਾਜ ਮਨੁੱਖ, ਦੂਰ-ਦ੍ਰਿਸ਼ਟ ਮਨੁੱਖ, ਆਤਮਿਕ ਅਨੁਭਵੀ, ਸਤਿਵਾਦੀ ਮਨੁੱਖ ਕਤੱਈ ਉਹ ਬੋਲ, ਉਹ ਨੁਸਖ਼ਾ ਨਹੀਂ ਦੱਸੇਗਾ ਜਿਸ ਦਾ ਉਸ ਨੇ ਸ੍ਵੈਮ ਤਜਰਬਾ ਨਹੀਂ ਕੀਤਾ, ਨਹੀਂ ਦੱਸੇਗਾ। ਐਸੀ ਕੋਈ ਰਾਇ ਉਹ ਨਹੀਂ ਦੇਵੇਗਾ ਜੋ ਸ੍ਵੈਮ ਉਹ ਵਰਤਣ ਵਿਚ ਨਹੀਂ ਲਿਆਇਆ, ਬਸ ਇਤਨਾ ਹੀ ਅੰਤਰ ਹੁੰਦੈ ਇਕ ਅਵਤਾਰੀ ਪੁਰਸ਼ ਦੇ ਕਹਿਣ ਵਿਚ ਅਤੇ ਇਕ ਆਮ ਬੰਦੇ ਦੇ ਕਹਿਣ ਵਿਚ। ਅਵਤਾਰੀ ਪੁਰਸ਼ ਦੀ ਦ੍ਰਿਸ਼ਟੀ ਕਦੀ ਉਪਰ ਜਾਂਦੀ ਹੈ, ਕਦੀ ਪਿੱਛੇ, ਕਦੀ ਸੱਜੇ, ਕਦੀ ਖੱਬੇ, ਕਦੀ ਥੱਲੇ, ਕਦੀ ਉਪਰ, ਉਹ ਤਾਂ ਹਰ ਪਾਸੇ ਦੀ ਸੂਝ ਰੱਖਦੈ, ਹਰ ਪਾਸੇ ਦੀ ਸਮਝ ਰੱਖਦੈ। ਅਜੇ ਸਾਇੰਸ ਨੇ ਸੂਖਸ਼ਮ ਸਰੀਰ ਨੂੰ ਮੰਨਿਆ ਨਹੀਂ, ਸਿਰਫ਼ ਅਸਥੂਲ ਨੂੰ ਮੰਨਿਆ ਹੈ। ਜੇਕਰ ਇਸ ਅਸਥੂਲ ਨੂੰ ਮੰਨੀਏ ਤਾਂ ਫਿਰ ਜਪ ਤਪ ਦੀ ਕੋਈ ਲੋੜ ਨਹੀਂ। ਇਹ ਸਾਡਾ ਸਰੀਰ ਖ਼ਤਮ ਹੋ ਜਾਵੇਗਾ, ਤਾਂ ਪਾਪ ਵੀ ਸਾਰੇ ਆਪੇ ਹੀ ਖ਼ਤਮ ਹੋ ਜਾਣਗੇ, ਗੱਲ ਖ਼ਤਮ। ਸਰੀਰ ਖ਼ਤਮ ਹੋਵੇਗਾ, ਕੀਤੇ ਪਾਪ ਭੀ ਖ਼ਤਮ ਹੋ ਜਾਣਗੇ, ਹੋਰ ਕੁਝ ਹੈ ਹੀ ਨਹੀਂ। ਹੁਣ ਬੜੇ ਧਿਆਨ ਨਾਲ ਸੁਣਨਾ, ਤਨ ਦੇ ਖ਼ਤਮ ਹੋਣ ਨਾਲ ਕੋਈ ਅਹੰਕਾਰ ਖ਼ਤਮ ਨਹੀਂ ਹੁੰਦਾ, ਅਹੰਕਾਰ ਦੀ ਜੜ੍ਹ ਸੂਖਸ਼ਮ ਸਰੀਰ ਵਿਚ ਹੁੰਦੀ ਹੈ। ਤਨ ਦੇ ਖ਼ਤਮ ਹੋਣ ਦੇ ਨਾਲ ਲੋਭ ਕਤੱਈ ਖ਼ਤਮ ਨਹੀਂ ਹੁੰਦਾ, ਲੋਭ ਦੀ ਬੁਨਿਆਦ ਮਨ ਵਿਚ ਹੁੰਦੀ ਹੈ, ਸੂਖਸ਼ਮ ਸਰੀਰ ਵਿਚ ਹੁੰਦੀ ਹੈ। ਉਹ ਤਾਂ ਤਨ ਦੇ ਤਲ 'ਤੇ, ਅਸਥੂਲ ਤਨ 'ਤੇ ਪ੍ਰਗਟ ਹੁੰਦੈ। ਲੋਭ-ਕਿਰਤ ਵਿਚ, ਨੀਅਤ ਵਿਚ, ਸੂਖਸ਼ਮ ਸਰੀਰ ਵਿਚ ਹੁੰਦੈ, ਸੰਸਕਾਰਾਂ ਵਿਚ ਹੁੰਦੈ, ਵੀਚਾਰਾਂ ਵਿਚ ਹੁੰਦੈ। ਇਸੇ ਤਰੀਕੇ ਨਾਲ ਤਨ ਦੀ ਮੌਤ ਵਾਸਨਾ ਦੀ ਮੌਤ ਨਹੀਂ ਹੈ। ਤਨ ਤਾਂ ਮਰ ਗਿਐ, ਵਾਸਨਾ ਨਹੀਂ ਮਰੀ। ਤਨ ਤਾਂ ਮਰ ਗਿਐ, ਅਹੰਕਾਰ ਨਹੀਂ ਮਰਿਆ। ਤਨ ਮਰ ਗਿਐ, ਲੈ ਗਏ ਅਰਥੀ। ਜਲਾ ਕੇ ਆ ਗਏ ਲੋਗ। ਲੋਭ ਤਾਂ ਨਹੀਂ ਜਲਿਆ, ਲੋਭ ਤਾਂ ਨਹੀਂ ਮਰਿਆ। ਤਨ ਬੁੱਢਾ ਹੋ ਜਾਂਦਾ ਹੈ, ਅਹੰਕਾਰ ਬੁੱਢਾ ਨਹੀਂ ਹੁੰਦਾ। ਤਨ ਬੁੱਢਾ ਹੋ ਜਾਂਦਾ ਹੈ, ਲੋਭ ਬਿਲਕੁਲ ਜੁਆਨ ਬਣਿਆ ਰਹਿੰਦਾ ਹੈ। ਤਨ ਬਿਰਧ ਤੇ ਕਮਜ਼ੋਰ ਭੀ ਹੋ ਜਾਂਦਾ ਹੈ, ਵਾਸਨਾ ਕੋਈ ਬੁੱਢੀ ਨਹੀਂ ਹੁੰਦੀ, ਕੋਈ ਕਮਜ਼ੋਰ ਨਹੀਂ ਹੁੰਦੀ, ਸਦਾ ਜੁਆਨ ਰਹਿੰਦੀ ਹੈ। ਇਹ ਜੁਆਨ ਲੋਭ, ਇਹ ਜੁਆਨ ਵਾਸਨਾ, ਇਹ ਜੁਆਨ ਅਹੰਕਾਰ ਫਿਰ ਅਗਲਾ ਜਨਮ ਕਰਾ ਦਿੰਦਾ ਹੈ। ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ :

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

*(ਵਾਰ ਆਸਾ, ਮ: ੨, ਪੰਨਾ 466)*

ਫਿਰ ਅਗਲਾ ਜਨਮ, ਫਿਰ ਉਸ ਤੋਂ ਅਗਲਾ ਜਨਮ ਤੇ ਅਗਲਾ ਜਨਮ ਕਿਸ

ਦਾ ਹੁੰਦੈ ? ਸੂਖਸ਼ਮ ਸਰੀਰ ਦਾ ਹੁੰਦੈ। ਅਸਥੂਲ ਤਾਂ ਇਥੇ ਹੀ ਰਹਿ ਗਿਐ, ਇਹ ਤਾਂ ਖ਼ਾਕ ਹੋ ਗਿਐ, ਰਾਖ ਹੋ ਗਿਐ। ਜੇਕਰ ਸੂਖਸ਼ਮ ਸਰੀਰ ਹੈ ਹੀ ਨਹੀਂ ਤਾਂ ਅਸਥੂਲ ਸਰੀਰ ਦੇ ਖ਼ਾਤਮੇ ਦੇ ਨਾਲ ਹੀ ਸਭ ਖ਼ਤਮ ਹੈ। ਫਿਰ ਗੁਰਦੁਆਰੇ ਆਉਣ ਦੀ ਕੀ ਲੋੜ ਹੈ! ਜਪ ਤਪ ਦੀ ਕੀ ਲੋੜ ਹੈ! ਫਿਰ ਗੁਰੂਆਂ ਦੇ ਗੁਰਪੁਰਬ ਮਨਾਉਣ ਦੀ ਕੀ ਲੋੜ ਹੈ! ਇਹ ਸਭ ਕੁਝ ਸੂਖਸ਼ਮ ਸਰੀਰ ਵਾਸਤੇ ਹੈ। ਭੋਜਨ ਇਸ ਵਾਸਤੇ ਕਰਨੈ ਕਿ ਇਹ ਤਨ ਜ਼ਿੰਦਾ ਰਹੇ, ਖ਼ੂਨ ਚੱਲਦਾ ਰਹੇ। ਪ੍ਰਭੂ ਦਾ ਨਾਮ ਇਸ ਵਾਸਤੇ ਜਪਣੈ ਕਿ ਸੂਖਸ਼ਮ ਸਰੀਰ ਮਰ ਜਾਏ, ਖ਼ਤਮ ਹੋ ਜਾਏ। ਕਿਉਂ ? ਇਹ ਅਸਥੂਲ ਸਰੀਰ ਜਦ ਮਰਦੈ ਤਾਂ ਖ਼ਾਕ ਹੋ ਜਾਂਦਾ ਹੈ, ਰਾਖ ਹੋ ਜਾਂਦਾ ਹੈ। ਸੂਖਸ਼ਮ ਸਰੀਰ ਜਦ ਮਰਦੈ ਤਾਂ ਪਰਮਾਤਮਾ ਹੋ ਜਾਂਦਾ ਹੈ, ਅਕਾਲ ਪੁਰਖ ਹੋ ਜਾਂਦਾ ਹੈ, "ਮਨ ਤੂੰ ਜੋਤਿ ਸਰੂਪੁ ਹੈ" ਤੇ ਜਦ ਤੂੰ ਜੋਤਿ ਸਰੂਪ ਹੈਂ, ਇਸ ਜੋਤਿ ਨੂੰ ਜੋਤਿ ਵਿਚ ਮਿਲਾਇਆ ਜਾ ਸਕਦੈ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*(ਬਿਲਾਵਲੁ ਮ: ੫, ਪੰਨਾ 846)*

ਹੁੰਦਾ ਕੀ ਹੈ ਕਿ ਇਹ ਮਿੱਟੀ ਤਾਂ ਮਿੱਟੀ ਵਿਚ ਮਿਲ ਜਾਂਦੀ ਹੈ, ਪਰ ਇਹ ਜੋਤਿ ਜੋਤਿ ਵਿਚ ਨਹੀਂ ਮਿਲਦੀ, ਬਸ ਮਿੱਟੀ ਹੀ ਮਿੱਟੀ ਵਿਚ ਮਿਲਦੀ ਰਹੀ ਹੈ। ਅਨੰਤ ਜਨਮਾਂ ਤੋਂ ਅਸੀਂ ਇਸ ਤਰ੍ਹਾਂ ਹੀ ਹੁੰਦੇ ਪਏ ਹਾਂ, ਬਸ ਮਿੱਟੀ ਹੀ ਮਿੱਟੀ ਵਿਚ ਮਿਲਦੀ ਰਹੀ ਹੈ :

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**

*(ਆਸਾ ਰਵਿਦਾਸ ਜੀ, ਪੰਨਾ 487)*

ਪਰਮਾਤਮਾ ਅਤੀ ਸੂਖਸ਼ਮ ਹੈ, ਸੂਖਸ਼ਮ ਹੀ ਸੂਖਸ਼ਮ ਵਿਚ ਸਮਾਅ ਸਕਦੈ। ਜਿਵੇਂ ਹਵਾ ਤੇ ਸੁਗੰਧੀ ਦੋਵੇਂ ਸੂਖਸ਼ਮ ਹਨ, ਸੋ ਸੁਗੰਧੀ ਹਵਾ ਵਿਚ ਸਮਾਅ ਸਕਦੀ ਹੈ। ਜਿਵੇਂ ਹਵਾ ਵਿਚ ਸੁਗੰਧ ਸਮਾਅ ਸਕਦੀ ਹੈ, ਇਵੇਂ ਚਾਨਣਾ ਭੀ ਬੜਾ ਸੂਖਸ਼ਮ ਹੈ, ਚਾਨਣਾ ਭੀ ਸਮਾਅ ਸਕਦੈ। ਚਾਨਣਾ, ਸੁਗੰਧ ਤੇ ਪਵਨ, ਫਿਰ ਇਕ ਸੰਗੀਤ ਦੀ ਧੁਨ ਹੈ। ਆਵਾਜ਼ ਤੇ ਧੁਨ ਉਸ ਦਾ ਭੀ ਕੋਈ ਰੰਗ ਰੂਪ ਨਹੀਂ ਹੈ। ਸੂਖਸ਼ਮ ਵਿਚ ਸਾਰੇ ਸੂਖਸ਼ਮ ਸਮਾਅ ਸਕਦੇ ਹਨ। ਪਰ ਅਸਥੂਲ ਵਿਚ ਅਸਥੂਲ ਦਾ ਸਮਾਣਾ ਬੜਾ ਔਖਾ ਹੈ। ਜਿਥੇ ਤੁਸੀਂ ਬੈਠੇ ਹੋ, ਇਥੇ ਕਿਸੇ ਹੋਰ ਨੂੰ ਬਿਠਾਣੈ। ਗੁਸਤਾਖ਼ੀ ਮੁਆਫ਼! ਇਕ ਨੂੰ ਤਾਂ ਉਠਾਣਾ ਹੀ ਪਵੇਗਾ ਤਾਂ ਹੀ ਦੂਸਰਾ ਬੈਠੇਗਾ, ਨਹੀਂ ਤਾਂ ਕਿਸ ਤਰ੍ਹਾਂ ਬੈਠੇਗਾ। ਸੁਗੰਧੀ ਇਹ ਨਹੀਂ ਆਖੇਗੀ ਕਿ ਐ ਚਾਨਣ! ਤੂੰ ਜ਼ਰਾ ਇਕ ਪਾਸੇ ਹੋ ਜਾ, ਮੈਂ ਸਾਰੇ ਕਮਰੇ ਦੇ ਅੰਦਰ, ਸਾਰੇ ਹਾਲ ਦੇ ਅੰਦਰ ਫੈਲਣੈ। ਫੈਲ, ਤੂੰ ਭੀ ਫੈਲ, ਪਵਨ ਭੀ ਫੈਲੀ ਹੋਈ ਹੈ, ਚਾਨਣਾ ਭੀ ਫੈਲਿਆ ਹੋਇਆ ਹੈ, ਸੰਗੀਤ ਦੀ ਧੁਨ ਭੀ ਫੈਲੀ ਹੋਈ ਹੈ। ਇਕ ਦੂਜੇ

ਵਿਚ ਰੋਕ ਨਹੀਂ ਪਾਉਣਗੇ, ਸਾਰੇ ਹੀ ਇਕੱਠੇ ਰਹਿ ਰਹੇ ਹਨ। ਸੂਖਸ਼ਮ ਵਿਚ ਸੂਖਸ਼ਮ ਸਮਾਅ ਸਕਦੈ, ਕਰੋੜਾਂ ਆਤਮਾਵਾਂ ਪਰਮਾਤਮਾ ਵਿਚ ਸਮਾਅ ਸਕਦੀਆਂ ਹਨ। ਸਮਾਜ, ਕਾਨੂੰਨ ਤੇ ਇਹ ਮਾਂ-ਬਾਪ ਇਸ ਤਨ ਦੀ ਰੱਖਿਆ ਕਰਦੇ ਹਨ। ਅਵਤਾਰ ਜਦ ਆਉਂਦੇ ਹਨ ਤਾਂ ਮਨੁੱਖ ਦੇ ਮਨ ਦੀ ਰਖਸ਼ਾ ਕਰਦੇ ਹਨ। ਇਹਦਾ ਮਨ ਪਰਮਾਤਮਾ ਵਿਚ ਲੀਨ ਹੋ ਕੇ ਪਰਮਾਤਮਾ ਹੋ ਜਾਏ, ਇਹੀ ਕੋਸ਼ਿਸ਼ ਹੁੰਦੀ ਹੈ। ਮਨ ਤਾਂ ਸ਼ੈਤਾਨ ਹੈ, ਇਹ ਸ਼ੈਤਾਨ ਭਗਵਾਨ ਹੋ ਜਾਏ, ਬਸ ਇੰਨੀ ਹੀ ਗੱਲ ਹੈ, ਇਤਨੀ ਹੀ ਕੋਸ਼ਿਸ਼ ਹੁੰਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹੀ ਜਤਨ ਹੈ। ਸੱਜਣ ਠੱਗ ਦਾ ਮਨ ਤਾਂ ਸ਼ੈਤਾਨ ਸੀ, ਫਿਰ ਭਗਵਾਨ ਹੋ ਗਿਐ। ਕੌਡਾ ਰਾਖ਼ਸ਼, ਸੁਮੇਰ ਦੇ ਜੋਗੀ ਭਟਕੇ ਹੋਏ ਸਨ, ਬੇਚੈਨ ਸਨ। ਮੱਕੇ ਦੇ ਹਾਜੀ ਧਰਮ ਦੇ ਕਰਮ-ਕਾਂਡ ਵਿਚ ਫਸੇ ਹੋਏ ਸਨ। ਅੱਜ ਵੀ ਤੀਰਥਾਂ ਦੇ ਵਾਸੀ ਤੇ ਬੜੇ ਬੜੇ ਕਰਮ-ਕਾਂਡੀ ਬ੍ਰਾਹਮਣ, ਬੇਅਰਥ ਧਰਮ ਦਾ ਬੋਝ ਚੁੱਕੀ ਫਿਰਦੇ ਹਨ। ਸਿਰਫ਼ ਅਕਸ਼ਰਾਂ ਦਾ, ਅੱਖਰਾਂ ਦਾ ਬੋਝ ਚੁੱਕਿਆ ਹੋਇਐ, ਅੱਖਰਾਂ ਦੇ ਵਿਚ ਜੋ ਕੁਝ ਹੈ, ਉਹ ਨਹੀਂ। ਇਕ਼ਬਾਲ ਨੇ ਇਸ ਦੇ ਉੱਤੇ ਇਕ ਬੜੀ ਗ਼ਜ਼ਬ ਦੀ ਨਜ਼ਮ ਕਹੀ ਹੈ, "ਖ਼ੁਦਾ ਤੁਝੇ ਕਿਸੀ ਤੂਫ਼ਾਂ ਸੇ ਆਸ਼ਨਾ ਕਰ ਦੇ ਕਿ ਤੇਰੀ ਬਹਿਰ ਕੀ ਮੌਜੋਂ ਮੇਂ ਇਜ਼ਤਰਾਬ ਨਹੀਂ।" 'ਬਹਿਰ' ਕਹਿੰਦੇ ਹਨ ਸਮੁੰਦਰ ਨੂੰ, 'ਮੌਜ' ਕਹਿੰਦੇ ਹਨ ਲਹਿਰ ਨੂੰ। ਤੇਰੀਆਂ ਲਹਿਰਾਂ ਵਿਚ ਉਛਾਲ ਬੜਾ ਹੈ, ਟਿਕਾਉ ਨਹੀਂ ਹੈ, ਠਹਿਰਾਉ ਨਹੀਂ ਹੈ। ਇਹ ਉਛਲੀਆਂ ਹੋਈਆਂ ਲਹਿਰਾਂ ਪਤਾ ਨਹੀਂ ਕਿਤਨਿਆਂ ਨੂੰ ਬਰਬਾਦ ਕਰਨਗੀਆਂ। ਪਰਮਾਤਮਾ ਕਿਧਰੇ ਤੈਨੂੰ ਇਸ ਤੂਫ਼ਾਨ ਦੀ ਜਾਣਕਾਰੀ ਦੇ ਦੇਵੇ :

*ਖ਼ੁਦਾ ਤੁਝੇ ਕਿਸੀ ਤੂਫ਼ਾਂ ਸੇ ਆਸ਼ਨਾ ਕਰ ਦੇ,*
*ਕਿ ਤੇਰੀ ਬਹਿਰ ਕੀ ਮੌਜੋਂ ਮੇਂ ਇਜ਼ਤਰਾਬ ਨਹੀਂ।*
*ਤੁਝੇ ਕਿਤਾਬ ਸੇ ਮੁਮਕਿਨ ਨਹੀਂ ਫ਼ਿਰਾ.ਗ ਕਿ ਤੂ*
*ਕਿਤਾਬ ਖ਼ਾਂ ਹੈ ਮਗਰ ਸਾਹਿਬੇ ਕਿਤਾਬ ਨਹੀਂ।*

ਪੋਥੀ ਸਾਹਿਬ, ਗ੍ਰੰਥ ਸਾਹਿਬ, ਗੁਟਕਾ ਸਾਹਿਬ ਕਈ ਸ਼ਬਦ ਹਨ। ਅਰਬੀ ਫ਼ਾਰਸੀ ਵਿਚ ਕੇਵਲ 'ਕਿਤਾਬ' ਹੀ ਇਕ ਸ਼ਬਦ ਹੈ। ਕੁਰਾਨ ਨੂੰ ਕਿਤਾਬ ਕਹਿੰਦੇ ਹਨ। ਉਨ੍ਹਾਂ ਕੋਲ ਦੂਜਾ, ਤੀਜਾ, ਚੌਥਾ ਕੋਈ ਸ਼ਬਦ ਨਹੀਂ ਹੈ। ਇੰਗਲਿਸ਼ ਵਿਚ ਬੁੱਕ ਕਹਿ ਦਿੰਦੇ ਹਨ, ਵੱਧ ਤੋਂ ਵੱਧ ਹੋਲੀ ਬੁੱਕ ਕਹਿ ਦਿੰਦੇ ਹਨ। ਬਸ, ਇੰਨਾ ਹੀ ਹੈ, ਹੋਰ ਕੋਈ ਸ਼ਬਦ ਨਹੀਂ ਹੈ। ਇਸਲਾਮ ਵਿਚ ਮੁਕੱਦਸ ਕਿਤਾਬ ਕਹਿ ਦੇਣਗੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਵਿਆਖਿਆ ਕਰਦੇ ਹੋਏ ਇਕ ਸੱਜਣ ਮੁਕੱਦਸ ਕਿਤਾਬ ਕਹਿ ਬੈਠੇ। ਦੋ ਚਾਰ ਸਿੰਘ ਚਿੜ੍ਹ ਗਏ, ਔਖੇ ਹੋ ਗਏ। ਮੈਨੂੰ ਸ਼ਾਂਤ ਕਰਨੇ ਪਏ। ਮੈਂ ਕਿਹਾ, ਗੱਲ ਇਹ ਹੈ ਕਿ ਇਨ੍ਹਾਂ ਦੀ ਭਾਸ਼ਾ ਵਿਚ ਇਸ ਤੋਂ ਇਲਾਵਾ ਹੋਰ ਕੋਈ ਸ਼ਬਦ

ਨਹੀਂ ਹੈ, ਇਹੀ ਸ਼ਬਦ ਹੈ। ਫ਼ਾਰਸੀ ਤੇ ਅਰਬੀ ਵਿਚ ਇਹੀ ਸ਼ਬਦ ਹੈ, ਇਹੀ ਸ਼ਬਦ ਕੁਰਾਨ ਲਈ ਵਰਤਦੇ ਹਨ। ਕਿਤਾਬ ਤੋਂ ਮੁਰਾਦ ਹੈ ਆਮ ਸਾਧਾਰਨ ਕਿਤਾਬ, ਜਿਸ ਵਿਚ ਦੁਨਿਆਵੀ ਗੱਲਾਂ ਹਨ। ਮੁਕੱਦਸ ਕਿਤਾਬ ਤੋਂ ਮੁਰਾਦ ਉਹ ਕਿਤਾਬ, ਜਿਸ ਵਿਚ ਪਰਮਾਤਮਾ ਦੀਆਂ ਗੱਲਾਂ ਹਨ, ਪਰ ਅੱਖਰ ਉਨ੍ਹਾਂ ਕੋਲ ਇੱਕੋ ਹੀ ਹੈ, ਇੱਕੋ ਹੀ ਨਾਮ ਹੈ—ਕਿਤਾਬ। ਉਛਲ ਕੇ ਕਹਿਣ ਲੱਗੇ, ਇਹ 'ਕਿਤਾਬ' ਕਹੀ ਜਾਂਦੇ ਹਨ। ਮੈਂ ਕਿਹਾ, ਇਹੋ ਅੱਖਰ ਹੀ ਉਨ੍ਹਾਂ ਕੋਲ ਹੈ। ਭਾਸ਼ਾ ਤਾਂ ਦੇਖੋ, ਉਹ ਅਰਬੀ ਵਰਤ ਰਹੇ ਹਨ, ਫ਼ਾਰਸੀ ਵਰਤ ਰਹੇ ਹਨ, ਉਨ੍ਹਾਂ ਦੀ ਭਾਸ਼ਾ ਵਿਚ ਇਹੀ ਹੈ।

ਕਈ ਦਫ਼ਾ ਬਹੁਤ ਸੀਮਤ ਜਿਹੀ ਅਕਲ ਰੱਖਣ ਵਾਲੇ ਬੰਦਿਆਂ ਨੂੰ ਇਸ ਤਰ੍ਹਾਂ ਦਾ ਜਿਹੜਾ ਉਛਾਲ ਆ ਜਾਂਦਾ ਹੈ, ਕੁਝ ਬਣਾਣ ਦੀ ਥਾਂ 'ਤੇ ਵਿਗਾੜਦੇ ਬਹੁਤਾ ਹਨ। ਕੁਝ ਨਫ਼ੇ ਦੀ ਥਾਂ 'ਤੇ ਨੁਕਸਾਨ ਜ਼ਿਆਦਾ ਕਰਦੇ ਹਨ। ਖ਼ੈਰ, ਮੁਖ਼ਤਸਰ ਜਿਹਾ ਮੈਂ ਅਰਜ਼ ਕਰਾਂ—ਇਕਬਾਲ ਕਹਿੰਦੈ, "ਖ਼ੁਦਾ ਤੁਝੇ ਕਿਸੀ ਤੂਫ਼ਾਂ ਸੇ ਆਸ਼ਨਾ ਕਰ ਦੇ ਕਿ ਤੇਰੀ ਬਹਿਰ ਕੀ ਮੌਜੋਂ ਮੇਂ ਇਜ਼ਤਰਾਬ ਨਹੀਂ।" ਤੈਨੂੰ ਕਿਤਾਬ ਤੋਂ ਕੁਝ ਮਿਲ ਸਕੇ, ਮੈਨੂੰ ਐਸਾ ਨਹੀਂ ਲੱਗਦਾ। ਤੈਨੂੰ ਕੁਰਾਨ ਤੋਂ ਕੁਝ ਮਿਲ ਸਕੇ, ਇਕਬਾਲ ਕਹਿੰਦੈ, ਮੈਨੂੰ ਐਸਾ ਕੁਝ ਨਹੀਂ ਲੱਗਦਾ, "ਤੁਝੇ ਕਿਤਾਬ ਸੇ ਮੁਮਕਿਨ ਨਹੀਂ ਫ਼ਿਰਾਗ਼ ਕਿ ਤੂ ਕਿਤਾਬ ਖ਼ਾਂ ਹੈ ਮਗਰ ਸਾਹਿਬੇ ਕਿਤਾਬ ਨਹੀਂ।" ਤੂੰ ਕੇਵਲ ਧਰਮ-ਗ੍ਰੰਥ ਨੂੰ ਪੜ੍ਹਨ ਵਾਲਾ ਹੈਂ। ਧਰਮ-ਗ੍ਰੰਥ ਵਿਚ ਜੋ ਕੁਝ ਹੈ, ਉਹ ਤੂੰ ਨਹੀਂ ਹੈ। ਤੂੰ ਸਿਰਫ਼ ਬਾਣੀ ਪੜ੍ਹਨ ਵਾਲਾ ਹੈਂ, ਬਾਣੀ ਦੇ ਵਿਚ ਜੋ ਕੁਝ ਹੈ, ਉਹ ਤੂੰ ਨਹੀਂ ਹੈਂ। ਤੂੰ ਸਿਰਫ਼ ਕੁਰਾਨ ਨੂੰ ਪੜ੍ਹਨ ਵਾਲਾ ਹੈਂ, ਕੁਰਾਨ ਦੇ ਵਿਚ ਜੋ ਕੁਝ ਹੈ, ਉਹ ਤੂੰ ਨਹੀਂ ਹੈਂ। ਕੁਰਾਨ ਵਿਚ ਤਾਂ ਭਗਵਾਨ ਦੀ ਗੱਲ ਹੈ, ਖ਼ੁਦਾ ਦੀ ਗੱਲ ਹੈ, ਪਰ ਤੂੰ ਸਿਰਫ਼ ਪੜ੍ਹਨ ਵਾਲਾ ਹੈਂ। ਤੇਰੇ ਕੋਲ ਖ਼ੁਦਾ ਨਹੀਂ ਹੈ।

**ਸੁਣਿਐ ਸਤੁ ਸੰਤੋਖੁ ਗਿਆਨੁ ॥**

ਇਹ ਤੂੰ ਪੜ੍ਹਨ ਵਾਲਾ ਹੈਂ। ਨਾ ਤੇਰੇ ਕੋਲ ਸਤਿ ਹੈ, ਨਾ ਤੇਰੇ ਕੋਲ ਸੰਤੋਖ ਹੈ। ਨਾ ਤੇਰੇ ਕੋਲ ਗਿਆਨ ਹੈ। ਤੂੰ ਸਿਰਫ਼ ਪੜ੍ਹਨ ਵਾਲਾ ਹੈਂ। "ਤੁਝੇ ਕਿਤਾਬ ਸੇ ਮੁਮਕਿਨ ਨਹੀਂ ਫ਼ਿਰਾਗ਼ ਕਿ ਤੂ, ਕਿਤਾਬ ਖ਼ਾਂ ਹੈ ਮਗਰ ਸਾਹਿਬੇ ਕਿਤਾਬ ਨਹੀਂ।" ਜਿਤਨੇ ਚਿਰ ਤਕ ਸਾਹਿਬੇ ਕਿਤਾਬ ਨਹੀਂ, ਉਤਨੇ ਚਿਰ ਤਕ ਫਿਰ ਕੀ ਹੋਵੇਗਾ ? ਇਹ ਸੂਖਸ਼ਮ ਸਰੀਰ ਜੰਮਦਾ ਰਹੇਗਾ, ਮਰਦਾ ਰਹੇਗਾ। ਭਾਵੇਂ ਜਨਮ-ਮਰਨ ਨੂੰ ਇਸਲਾਮ ਨਹੀਂ ਮੰਨਦਾ, ਪਰ ਇਨ੍ਹਾਂ ਨੂੰ ਪੁੱਛੋ, ਇਹ ਤਨ ਤਾਂ ਕਬਰ ਵਿਚ ਹੈ, ਦੋਜ਼ਖ਼ ਵਿਚ ਫਿਰ ਕੌਣ ਜਾਂਦਾ ਹੈ ? ਜੰਨਤ ਵਿਚ ਕੌਣ ਜਾਂਦਾ ਹੈ ? ਇਹ ਤਨ ਤਾਂ ਇਥੇ ਖ਼ਾਕ ਹੋ ਗਿਆ, ਇਹ ਤਨ ਤਾਂ ਇਥੇ ਰਾਖ ਹੋ ਗਿਆ, ਅੱਗੇ ਫਿਰ ਜੰਨਤ ਵਿਚ ਕੌਣ ਜਾਂਦਾ ਹੈ ? ਜੇ ਆਖੋ ਕਿ ਉਹੀ

ਤਨ ਗਿਐ ਤਾਂ ਉਹ ਤਾਂ ਹੱਡੀਆਂ ਬਣਿਆ ਪਿਆ ਹੈ ਕਬਰ ਵਿਚ, ਢਾਂਚਾ ਉਥੇ ਹੀ ਪਿਆ ਹੈ, ਕੀੜੇ-ਮਕੌੜੇ ਖਾਂਦੇ ਪਏ ਹਨ। ਉਹ ਤਾਂ ਕਰੰਗ ਪਿਐ ਉਥੇ। ਅੱਗੇ ਸਿਰਫ਼ ਸੂਖਸ਼ਮ ਸਰੀਰ ਹੀ ਜਾਂਦਾ ਹੈ। ਹੁਣ ਸਵਾਲ ਹੈ ਕਿ ਸੂਖਸ਼ਮ ਸਰੀਰ ਵਿਚ ਕੀ ਹੁੰਦਾ ਹੈ?

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਜੋ ਕਰਦੈ, ਲਿਖਿਆ ਜਾਂਦੈ। "ਕਰਿ ਕਰਿ" ਇਸ ਵਾਸਤੇ ਕਿਹੈ ਕਿ ਜੋ ਤਨ ਕਰ ਰਿਹੈ, ਮਨ ਉਸ ਨਾਲ ਸਹਿਮਤ ਹੈ, ਨੀਅਤ ਉਸ ਨਾਲ ਸਹਿਮਤ ਹੈ, ਸੂਖਸ਼ਮ ਤੇ ਅਸਥੂਲ ਦੋਵੇਂ ਇਕੱਠੇ ਹੋ ਕੇ ਕਰਦੇ ਹਨ। ਕਿਰਤ ਵਿਚ ਨੀਅਤ ਹੈ, ਕਰਣੇ ਵਿਚ ਸੋਚਣੀ ਹੈ, ਅੰਦਰ ਲਿਖੀ ਜਾਏਗੀ, "ਕਰਿ ਕਰਿ ਕਰਣਾ ਲਿਖਿ ਲੈ ਜਾਹੁ"। ਹੁਣ ਬੜੇ ਧਿਆਨ ਨਾਲ ਦੋ ਨੁਕਤੇ ਸਰਵਣ ਕਰਨੇ। ਗੁਰਬਾਣੀ ਦਾ ਪਾਠ ਅੰਦਰ ਨਹੀਂ ਲਿਖਿਆ ਜਾਂਦਾ, ਕੀਰਤਨ ਅੰਦਰ ਨਹੀਂ ਲਿਖਿਆ ਜਾਂਦਾ, ਵਾਹਿਗੁਰੂ ਵਾਹਿਗੁਰੂ ਦਾ ਜਪੁ ਅੰਦਰ ਨਹੀਂ ਲਿਖਿਆ ਜਾਂਦਾ। ਕਿਉਂ ਨਹੀਂ ਲਿਖਿਆ ਜਾਂਦਾ? ਕਿਉਂਕਿ ਇਸ ਦੇ ਵਿਚ ਅਸਥੂਲ ਤਨ ਤਾਂ ਹੁੰਦੈ, ਸੂਖਸ਼ਮ ਤਨ ਨਹੀਂ ਹੁੰਦਾ, ਮਨ ਨਹੀਂ ਹੁੰਦਾ, ਹੁੰਦਾ ਹੀ ਨਹੀਂ। ਨਹੀਂ ਲਿਖਿਆ ਜਾਂਦਾ, ਇਕ ਅੱਖਰ ਭੀ ਨਹੀਂ ਲਿਖਿਆ ਜਾਂਦਾ। ਕਈ ਮਿਲਦੇ ਹਨ ਕਿ ਅੱਜ ਅਸੀਂ ਤਿੰਨ ਸੁਖਮਨੀ ਸਾਹਿਬ ਦੇ ਪਾਠ ਕੀਤੇ ਹਨ। ਕੀਤੇ ਹੋਣਗੇ, ਪਰ ਚਿਹਰੇ ਉੱਤੇ ਤਾਂ ਇਕ ਪੰਗਤੀ ਦੀ ਭੀ ਝਲਕ ਨਹੀਂ, ਕੀ ਹੋਇਆ ਜੇ ਤਿੰਨ ਪਾਠ ਕੀਤੇ ਹਨ। ਕਾਸ਼! ਅੰਦਰ ਕਿਧਰੇ ਇਕ ਪੰਗਤੀ ਲਿਖੀ ਜਾਵੇ:

**ਕਿਨਕਾ ਏਕ ਜਿਸੁ ਜੀਅ ਬਸਾਵੈ ॥**
**ਤਾ ਕੀ ਮਹਿਮਾ ਗਨੀ ਨ ਆਵੈ ॥**

*(ਗਉੜੀ ਸੁਖਮਨੀ ਮ: ੫, ਪੰਨਾ 262)*

ਤਾਂ ਖੇਲ ਕੁਝ ਹੋਰ ਹੋ ਜਾਂਦਾ ਹੈ। ਇਕ ਪੰਗਤੀ ਵਿਚ ਭੀ ਤਨ ਤੇ ਮਨ ਕਿਧਰੇ ਸ਼ਾਮਲ ਹੋ ਕੇ ਪੜ੍ਹਨ ਤਾਂ ਉਹ ਇਕ ਪੰਗਤੀ ਵੀ ਲਿਖੀ ਜਾਂਦੀ ਹੈ, ਜਿਸ ਨਾਲ ਜਨਮਾਂ ਜਨਮਾਂਤਰਾਂ ਦੇ ਪਾਪ, ਦੁੱਖ ਸੰਤਾਪ ਸਾਰੇ ਮਿਟ ਜਾਂਦੇ ਹਨ, ਧੁਲ ਜਾਂਦੇ ਹਨ। ਇਸ ਵਾਸਤੇ ਅਕਸਰ ਮੈਂ ਕਹਿੰਦਾ ਹੁੰਦਾ ਹਾਂ ਕਿ ਤਨ ਪਾਠ ਕਰ ਰਿਹੈ, ਮਨ ਇਸ ਵਿਚ ਸ਼ਾਮਲ ਨਹੀਂ ਤਾਂ ਨਹੀਂ ਲਿਖਿਆ ਜਾਵੇਗਾ। ਲਿਖਿਆ ਹੀ ਨਹੀਂ ਜਾਂਦਾ, ਭਾਵੇਂ ਸਾਰਾ ਦਿਨ ਪੜ੍ਹਦਾ ਰਵ੍ਹੇ। ਮੈਂ ਫਿਰ ਅਰਜ਼ ਕਰਾਂ, ਜਿਸ ਪਹਿਲੂ ਦਾ ਪਤਾ ਨਾ ਹੋਵੇ, ਕੋਈ ਦਾਅਵਾ ਨਹੀਂ ਕਰਨਾ ਚਾਹੀਦਾ। ਨਹੀਂ ਲਿਖਿਆ ਜਾਂਦਾ, ਜੇਕਰ ਮਨ ਨਹੀਂ ਹੈ ਅਤੇ ਜਦ ਲਿਖਿਆ ਹੀ ਨਹੀਂ ਗਿਆ ਤੇ ਹਵਾ ਵਿਚ ਉਡ ਗਿਆ ਬੋਲਿਆ ਹੋਇਆ, ਤਾਂ ਚਲੋ, ਬਾਹਰ ਦੀ ਕੁਝ ਹਵਾ ਤਾਂ ਠੀਕ ਹੋ ਸਕਦੀ ਹੈ, ਬਾਹਰ ਦੀ ਕੁਝ ਵਾਈਬਰੇਸ਼ਨ ਠੀਕ ਹੋ ਸਕਦੀ

ਹੈ, ਪਰ ਮਨੁੱਖ ਦੇ ਅੰਤਸ਼ਕਰਣ ਵਿਚ ਕੋਈ ਤਬਦੀਲੀ ਨਹੀਂ ਹੋਵੇਗੀ। ਉਹ ਤਾਂ "ਕਰਿ ਕਰਿ ਕਰਣਾ ਲਿਖਿ ਲੈ ਜਾਹੁ" ਤਨ ਕਰੇ ਤੇ ਮਨ ਭੀ ਕਰ ਰਿਹੈ, ਦੋਵੇਂ ਮਿਲ ਕੇ ਕਰ ਰਹੇ ਹਨ, ਲਿਖਿਆ ਜਾਏਗਾ। ਨਿਰੀ ਕਲਮ ਨਹੀਂ, ਕਲਮ ਦੇ ਨਾਲ ਸਿਆਹੀ ਭੀ ਹੈ। ਨਿਰੀ ਸਿਆਹੀ ਨਹੀ, ਸਿਆਹੀ ਦੇ ਨਾਲ ਕਲਮ ਭੀ ਹੈ। ਦੋਹਾਂ ਦੇ ਜੋੜ ਨਾਲ ਤਾਂ ਲਿਖਿਆ ਜਾਏਗਾ, ਇਕੱਲੀ ਕਲਮ ਕਿਸ ਤਰ੍ਹਾਂ ਲਿਖੇਗੀ, "ਕਰਿ ਕਰਿ ਕਰਣਾ ਲਿਖਿ ਲੈ ਜਾਹੁ"। ਰੋਜ਼ ਰੋਜ਼ ਮਨੁੱਖੀ ਸੰਸਾਰ ਬੁਰਾ ਹੁੰਦਾ ਜਾ ਰਿਹੈ, ਕਿਉਂ ? ਬੁਰੇ ਕਰਮ ਵਿਚ ਮਨ ਹੁੰਦੈ। ਸੂਖਸ਼ਮ ਤੇ ਅਸਥੂਲ ਦੋਵੇਂ ਮਿਲ ਕੇ ਕਰਮ ਕਰਦੇ ਹਨ। ਇਸ ਨੁਕਤੇ ਨੂੰ ਸਮਝਣਾ। ਬੜੀ ਭਾਰੀ ਇਕਾਗਰਤਾ ਹੈ। ਦੋਵੇਂ ਸ਼ਾਮਲ ਹੋ ਕੇ ਕਰਦੇ ਹਨ। ਚੋਰੀ ਕਰਨੀ ਹੈ, ਯਾਰੀ ਕਰਨੀ ਹੈ, ਦੁਰਾਚਾਰ ਕਰਨੈ, ਕਤਲ ਕਰਨੈ, ਬੇਈਮਾਨੀ ਕਰਨੀ ਹੈ, ਠੱਗੀ ਕਰਨੀ ਹੈ, ਅਨਰਥ ਕਰਨੈ, ਤਨ ਤੇ ਮਨ ਦੋਵੇਂ ਸ਼ਾਮਲ ਹੋ ਕੇ ਕਰਦੇ ਹਨ। ਲਿਖਿਆ ਜਾਂਦੈ, ਅੰਦਰ ਲਿਖਿਆ ਜਾਂਦੈ ਜੇਕਰ ਮਨ ਪੂਰੇ ਦਾ ਪੂਰਾ ਸਾਵਧਾਨ ਹੈ। ਤੇ ਜੇ ਮਨ ਸ਼ਾਮਲ ਹੀ ਨਾ ਹੋਵੇ ਤਾਂ ਉਹ ਕਰਮ ਢੰਗ ਨਾਲ ਹੋ ਹੀ ਨਹੀਂ ਸਕਦਾ। ਉਥੇ ਪੂਰੀ ਸਾਵਧਾਨੀ ਚਾਹੀਦੀ ਹੈ, ਚੋਰੀ ਵਿਚ, ਬੇਈਮਾਨੀ ਵਿਚ, ਠੱਗੀ ਵਿਚ, ਦੁਰਾਚਾਰ ਵਿਚ, ਅਹਿੰਸਾ ਵਿਚ, ਅਨਰਥ ਵਿਚ, ਪੂਰੀ ਇਕਾਗਰਤਾ ਚਾਹੀਦੀ ਹੈ। ਤਨ ਤੇ ਮਨ ਦੋਹਾਂ ਦੀ ਸਹਿਮਤੀ ਚਾਹੀਦੀ ਹੈ। ਸੋ ਦੁਨੀਆਂ ਰੋਜ਼ ਰੋਜ਼ ਬੁਰੀ ਹੋ ਰਹੀ ਹੈ। ਜ਼ਮਾਨਾ ਰੋਜ਼ ਰੋਜ਼ ਬੁਰਾ ਹੁੰਦਾ ਜਾ ਰਿਹੈ। ਮਨੁੱਖ ਰੋਜ਼ ਰੋਜ਼ ਬੁਰਾ ਹੁੰਦਾ ਜਾ ਰਿਹੈ। ਕਿਉਂ ? ਬੁਰੇ ਕੰਮ ਵਿਚ ਮਨ ਤੇ ਤਨ ਦੋਵੇਂ ਹੀ ਸ਼ਾਮਲ ਹਨ। ਬਾਣੀ ਦਾ ਪਾਠ ਕਰਨਾ, ਕਥਾ ਕੀਰਤਨ ਦਾ ਸੁਣਨਾ, ਸ਼ੁਭ ਕਰਮ, ਇਹ ਸਭ ਅੰਦਰ ਨਹੀਂ ਲਿਖਿਆ ਜਾਂਦਾ। ਕਿਉਂ ? ਦੋਵੇਂ ਸ਼ਾਮਲ ਹੀ ਨਹੀਂ। ਇਹਦੇ ਵਿਚ ਨਹੀਂ ਲਿਖਿਆ ਜਾ ਸਕਦਾ, ਕਿਉਂਕਿ ਇਹਦੇ ਵਿਚ ਸ਼ਾਮਲ ਹੀ ਕੋਈ ਨਹੀਂ, ਉਹ ਤਾਂ ਹੈ ਹੀ ਕੋਈ ਨਹੀਂ, ਨਹੀਂ ਲਿਖਿਆ ਜਾਂਦਾ। ਇਸ ਵਾਸਤੇ ਰੋਜ਼ ਰੋਜ਼ ਸੰਸਾਰ ਬੁਰਾ ਹੁੰਦਾ ਜਾ ਰਿਹੈ। ਇਥੇ ਸਾਵਧਾਨੀ ਕਿਉਂ ? ਬੁਰੇ ਕਰਮ ਵਿਚ ਖ਼ਤਰਾ ਹੈ, ਬਹੁਤ ਖ਼ਤਰਾ ਹੈ, ਕਾਨੂੰਨ ਹੈ, ਸਮਾਜ ਹੈ, ਖ਼ਤਰਾ ਹੈ। ਸ਼ੁਭ ਕਰਮ ਵਿਚ ਤਾਂ ਕੋਈ ਖ਼ਤਰਾ ਹੀ ਨਹੀਂ। ਜੇ ਮੈਂ ਵਾਹਿਗੁਰੂ ਵਾਹਿਗੁਰੂ ਕਰਾਂ, ਲੋਕੀਂ ਉਪਮਾ ਕਰਨ ਲੱਗ ਪੈਂਦੇ ਹਨ। ਕਹਿੰਦੇ ਹਨ ਕਿ ਇਹ ਤਾਂ ਭਗਤ ਹੈ, ਬੜਾ ਨਿਤਨੇਮੀ ਹੈ, ਸੰਤ ਹੈ। ਇਹ ਤਾਂ ਗੁਰਮੁਖ ਹੈ, ਲੋਕੀਂ ਉਪਮਾ ਕਰਦੇ ਹਨ, ਖ਼ਤਰਾ ਤਾਂ ਕੋਈ ਹੈ ਹੀ ਨਹੀਂ। ਲੋਕੀਂ ਮਹਿਮਾ ਗਾਇਨ ਕਰਦੇ ਹਨ, ਕੋਈ ਖ਼ਤਰਾ ਤਾਂ ਹੈ ਨਹੀਂ, ਤਾਂ ਬੰਦਾ ਲਾਪਰਵਾਹ ਹੋ ਜਾਂਦਾ ਹੈ। ਜਿਤਨੀ ਉਪਮਾ ਹੋਣ ਲੱਗ ਪੈਂਦੀ ਹੈ, ਉਤਨਾ ਲਾਪਰਵਾਹ ਹੋ ਜਾਂਦਾ ਹੈ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਤਨੇ ਸੰਤ ਪੂਜੇ ਜਾ ਰਹੇ ਹਨ, ਉਤਨੇ ਸੰਤ ਹੈ ਹੀ ਨਹੀਂ, ਨਹੀਂ ਹਨ। ਬਹੁਤ ਗਹਿਰਾਈ ਨਾਲ ਮੈਂ ਦੇਖਿਐ, ਸਿਰਫ਼

ਪੂਜੇ ਜਾ ਰਹੇ ਹਨ। ਉਨ੍ਹਾਂ ਦੇ ਵਾਹਿਗੁਰੂ ਵਾਹਿਗੁਰੂ ਆਖਣ ਵਿਚ ਉਨ੍ਹਾਂ ਦਾ ਮਨ ਨਹੀਂ ਹੈ, ਨਹੀਂ ਤਾਂ ਖੇਡ ਕੁਝ ਹੋਰ ਬਣ ਜਾਣੀ ਸੀ।

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥**

*(ਸਲੋਕ ਕਬੀਰ ਜੀ, ਪੰਨਾ 1370)*

ਦੇਹੀ ਦੀ ਗੱਲ ਛੱਡੋ, ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ, ਕੋਈ ਕਹਿਣ ਵਾਲਾ ਹੋਵੇ ਸਹੀ। ਇਕ ਵਾਰ ਇਸ ਤਰ੍ਹਾਂ ਕੋਈ ਵਾਹਿਗੁਰੂ ਆਖਣ ਵਾਲਾ ਹੋਵੇ ਸਹੀ। ਧੰਨ ਗੁਰੂ ਨਾਨਕ ਦੇਵ ਜੀ ਦੀ ਆਮਦ ਹੋਈ। ਉਨ੍ਹਾਂ ਨੇ ਇਹ ਸਮਝਾਇਐ ਕਿ ਜੋ ਕਰੋਗੇ ਅੰਦਰ ਲਿਖਿਆ ਜਾਏਗਾ, ਪਰ ਕਿਹੜਾ ਲਿਖਿਆ ਜਾਏਗਾ ? ਜਿਸ ਵਿਚ ਤਨ ਤੇ ਮਨ ਦੋਵੇਂ ਸ਼ਾਮਲ ਹੋਣਗੇ, ਨਹੀਂ ਤਾਂ ਨਹੀਂ ਲਿਖਿਆ ਜਾਏਗਾ। ਤਨ ਕਰ ਰਿਹੈ ਧਾਰਮਿਕ ਕਰਮ, ਮਨ ਸ਼ਾਮਲ ਨਹੀਂ ਹੈ, ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ, ਸਭ ਪਾਖੰਡ ਹੈ। ਇਹ ਪਾਠ ਭੀ ਪਾਖੰਡ ਹੈ ਤੇ ਬਾਕੀ ਧਾਰਮਿਕ ਕਰਮ ਭੀ ਪਾਖੰਡ ਹਨ, "ਕਰਮ ਧਰਮ ਪਾਖੰਡ ਜੋ ਦੀਸਹਿ"। ਜੋ ਕੁਝ ਦਿਖਾਈ ਦੇ ਰਿਹੈ ਧਾਰਮਿਕ ਜਗਤ ਵਿਚ, ਗੁਰਦੁਆਰਿਆਂ ਵਿਚ, ਮੰਦਰਾਂ ਵਿਚ, ਮਸਜਿਦਾਂ ਵਿਚ, ਜਿੰਨੇ ਵੀ ਧਾਰਮਿਕ ਕਰਮ ਦਿਖਾਈ ਦੇ ਰਹੇ ਹਨ, ਮਹਾਰਾਜ ਕਹਿੰਦੇ ਹਨ ਸਭ ਪਾਖੰਡ ਹੈ, ਖੰਡ ਖੰਡ ਹੈ। ਜੋ ਤਨ ਕਰ ਰਿਹੈ, ਉਸ ਵਿਚ ਮਨ ਨਹੀਂ ਹੈ। ਜ਼ਬਾਨ ਕੁਰਾਨ ਪੜ੍ਹ ਰਹੀ ਹੈ, ਮਨ ਨਹੀਂ ਹੈ। ਸਿਰਫ਼ ਰਸਨਾ ਬਾਣੀ ਪੜ੍ਹ ਰਹੀ ਹੈ, ਇਹਦੇ ਵਿਚ ਪੂਰਾ ਮਨ ਨਹੀਂ ਹੈ। ਸਿਰਫ਼ ਜ਼ਬਾਨ ਕੀਰਤਨ ਕਰ ਰਹੀ ਹੈ, ਇਹਦੇ ਵਿਚ ਪੂਰਾ ਮਨ ਨਹੀਂ ਹੈ। ਸਿਰਫ਼ ਤਨ ਸੇਵਾ ਕਰ ਰਿਹੈ, ਮਨ ਵਿਚ ਕੋਈ ਭਾਵਨਾ ਨਹੀਂ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ, ਇਹ ਤਾਂ ਪਾਖੰਡ ਹੈ, ਇਹ ਤਾਂ ਖੰਡ ਖੰਡ ਹੈ। ਜੋ ਤਨ ਕਰ ਰਿਹੈ, ਉਸ ਦੇ ਵਿਚ ਮਨ ਤਾਂ ਹੈ ਕੋਈ ਨਹੀਂ, ਖੰਡ ਖੰਡ ਹੈ। ਇਹ ਅੰਦਰ ਨਹੀਂ ਲਿਖਿਆ ਜਾਏਗਾ। ਸਾਰੇ ਤੀਰਥਾਂ ਉੱਤੇ ਗੁਰੂ ਨਾਨਕ ਸਾਹਿਬ ਭ੍ਰਮਣ ਕਿਉਂ ਕਰਦੇ ਹਨ ? ਇਸਲਾਮੀ ਕੇਂਦਰਾਂ ਦਾ ਭ੍ਰਮਣ ਕਿਉਂ ਕਰਦੇ ਹਨ ? ਦਰਅਸਲ ਧਾਰਮਿਕ ਲੋਕ ਦਿਖਾਵੇ ਮਾਤਰ ਉੱਥੇ ਹੀ ਜ਼ਿਆਦਾ ਸਨ। ਉਨ੍ਹਾਂ ਨੂੰ ਪਹਿਲੇ ਸਮਝਾਣਾ ਸੀ। ਤੀਰਥਾਂ 'ਤੇ ਗਏ, ਕਿਉਂਕਿ ਧਰਮ ਦੇ ਚਸ਼ਮੇ ਉਹੀ ਸਨ। ਜੇ ਚਸ਼ਮੇ ਹੀ ਗੰਦੇ ਹਨ ਤਾਂ ਲੋਕਾਂ ਨੂੰ ਪਾਣੀ ਗੰਦਾ ਹੀ ਮਿਲੇਗਾ। ਪਹਿਲੇ ਚਸ਼ਮਿਆਂ ਨੂੰ ਸ਼ੁੱਧ ਕਰੀਏ, ਪਹਿਲੇ ਜੋਗੀਆਂ ਨੂੰ ਠੀਕ ਕਰੀਏ। ਪਹਿਲੇ ਅਠਾਹਠ ਤੀਰਥਾਂ 'ਤੇ ਗਏ ਹਨ। ਪਹਿਲੇ ਮੱਕੇ ਮਦੀਨਾ ਗਏ ਹਨ, ਤਾਕਿ ਚਸ਼ਮੇ ਠੀਕ ਹੋਵਣ ਅਤੇ ਲੋਕਾਂ ਨੂੰ ਨਿਰਮਲ ਜਲ ਮਿਲੇ, ਪਾਵਨ ਪਵਿੱਤਰ ਜਲ ਮਿਲੇ। ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਇਸ ਤਰ੍ਹਾਂ ਨਉ ਖੰਡ ਪ੍ਰਿਥਵੀ ਦਾ ਚੱਕਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਲਾਇਆ। ਜਿਵੇਂ ਬੱਦਲ ਹਰ ਥਾਂ ਉਪਰ

ਵਰਸਦੈ, ਸੂਰਜ ਹਰ ਥਾਂ 'ਤੇ ਚਾਨਣਾ ਦਿੰਦੈ, ਦੀਵਾ ਤਾਂ ਜਿਸ ਘਰ ਵਿਚ ਜਲ ਰਿਹੈ, ਉਥੇ ਹੀ ਚਾਨਣਾ ਹੈ। ਦੀਵਾ ਨਹੀਂ ਚਾਹੀਦਾ ਸੀ, ਸੂਰਜ ਚਾਹੀਦਾ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਉਣਾ ਦੀਪਕ ਦਾ ਜਲਣਾ ਨਹੀਂ ਹੈ, ਸੂਰਜ ਦਾ ਪ੍ਰਗਟ ਹੋਣਾ ਹੈ :

**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰ ਪਲੋਆ॥**

*(ਵਾਰ 1, ਪਉੜੀ 27)*

ਉਨ੍ਹਾਂ ਦੇ ਬੋਲ ਭਖਦਾ ਹੋਇਆ, ਚਮਕਦਾ ਹੋਇਆ ਸੂਰਜ ਹਨ। ਉਨ੍ਹਾਂ ਦੀ ਬਾਣੀ ਖ਼ਸਮ ਦੀ ਬਾਣੀ ਹੈ, ਅਕਾਲ ਪੁਰਖ ਦੀ ਬਾਣੀ ਹੈ। ਸਤਿਗੁਰੂ ਕਹਿੰਦੇ ਹਨ, ਮੈਂ ਚੁੱਪ ਕਰ ਗਿਆ ਹਾਂ। ਮੈਂ ਬੋਲਣਾ ਹੀ ਛੱਡ ਦਿੱਤਾ ਹੈ, "ਹਉ ਆਪਹੁ ਬੋਲਿ ਨ ਜਾਣਦਾ"। ਮੈਂ ਜਾਣਦਾ ਹੀ ਨਹੀਂ, ਇਸ ਲਈ ਮੈਂ ਕਹਿ ਭੀ ਨਹੀਂ ਸਕਦਾ। ਫਿਰ ਇਤਨੇ ਬੋਲ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਤਿਲੰਗ ਮ: ੧, ਪੰਨਾ 722)*

ਇਹ ਤਾਂ ਕੇਵਲ ਜ਼ਬਾਨ, ਕੇਵਲ ਤਨ ਨਾਨਕ ਦਾ ਹੈ, ਬੋਲ ਤਾਂ ਸਾਰੇ ਹੀ ਪਰਮਾਤਮਾ ਦੇ ਹਨ, ਖ਼ਸਮ ਦੇ ਹਨ, ਅਕਾਲ ਪੁਰਖ ਦੇ ਹਨ, ਈਸ਼ਵਰ ਦੇ ਹਨ। ਇਨ੍ਹਾਂ ਬੋਲਾਂ ਵਿਚ ਇਤਨੀ ਜਾਨ ਹੈ, ਜੇਕਰ ਤੁਸੀਂ ਆਪਣਾ ਮਨ ਜੋੜ ਲਵੋ, ਬਸ ਰਸ ਵਧਦਾ ਹੀ ਜਾਏਗਾ, ਸ਼ਕਤੀ ਵਧਦੀ ਹੀ ਜਾਏਗੀ, ਗੁਣ ਵਧਦੇ ਹੀ ਜਾਣਗੇ, ਕਲਾ ਵਧਦੀ ਹੀ ਜਾਏਗੀ, ਗਿਆਨ ਵਧਦਾ ਹੀ ਜਾਏਗਾ, ਕੋਈ ਸੀਮਾ ਨਹੀਂ, ਕਿਉਂਕਿ ਅਸੀਮ ਦੇ ਬੋਲ ਹਨ, ਅਸੀਮ ਦੀ ਬਾਣੀ ਹੈ, ਖ਼ਸਮ ਦੀ ਬਾਣੀ ਹੈ। ਜਿਵੇਂ ਮੈਂ ਪਹਿਲਾਂ ਆਖਿਆ ਹੈ ਕਿ ਬਾਹਰ ਦੀ ਹਰ ਦੁਨਿਆਵੀ ਚੀਜ਼ ਦਾ ਸੇਵਨ ਕਰਦੇ ਜਾਉ, ਰਸ ਘਟਦਾ ਜਾਏਗਾ, ਘਟਦਾ ਜਾਏਗਾ, ਅਖ਼ੀਰ ਮਿਟ ਜਾਏਗਾ। ਇਹ ਅਸੀਮ ਦੇ ਬੋਲ ਹਨ, ਗੀਤ ਹੈ, ਸੰਗੀਤ ਹੈ, ਰਸ ਹੈ, ਸ਼ਕਤੀ ਹੈ, ਖੇੜਾ ਹੈ, ਆਨੰਦ ਹੈ, ਗੁਣ ਹੈ। ਇਕ ਦਫ਼ਾ ਮਨ ਜੋੜ ਲਵੋ, ਗੁਣ ਵਧਦੇ ਹੀ ਜਾਣਗੇ, ਕਲਾ ਵਧਦੀ ਹੀ ਜਾਏਗੀ, ਰਸ ਵਧਦਾ ਹੀ ਜਾਏਗਾ, ਖੇੜਾ ਵਧਦਾ ਹੀ ਜਾਏਗਾ, ਖ਼ੁਸ਼ੀ ਵਧਦੀ ਹੀ ਜਾਏਗੀ। ਪਰਮਾਤਮਾ ਅਸੀਮ ਹੈ, ਇਸ ਰਸ ਦੀ ਕੋਈ ਸੀਮਾ ਨਹੀਂ, ਵਧਦਾ ਹੀ ਜਾਏਗਾ :

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥**

*(ਥਿਤੀ ਗਉੜੀ ਮਹਲਾ ੫, ਪੰਨਾ 300)*

ਫਿਰ ਕੀ ਹੋਵੇਗਾ ? ਇਹ ਅਸਥੂਲ ਤਾਂ ਅਜੇ ਮਿੱਟੀ ਨਹੀਂ ਹੋਇਆ, ਖ਼ਾਕ ਨਹੀਂ ਹੋਇਆ, ਰਾਖ ਨਹੀਂ ਹੋਇਆ। ਇਹ ਖ਼ਸਮ ਦੇ ਬੋਲ ਸੂਖਸ਼ਮ ਸਰੀਰ ਨੂੰ ਪਰਮਾਤਮਾ ਬਣਾ ਦੇਣਗੇ। ਇਸੇ ਨੂੰ ਆਖਿਆ ਹੈ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮੁ॥**

*(ਬਿਲਾਵਲੁ ਮ: ੫, ਪੰਨਾ 846)*

ਹੁਣ ਇਹ ਪੂਰਨ ਪੁਰਖ ਹੈ। ਇਹਦੀ ਜੋਤਿ ਕਿਵੇਂ ਜੋਤ ਵਿਚ ਲੀਨ ਹੋ ਗਈ ਹੈ ? ਪਰਮਾਤਮਾ ਨਿਰਗੁਣ ਹੈ, ਸੂਖਸ਼ਮ ਹੈ। ਇਹ ਨਿਰਗੁਣ ਤਨ, ਇਹਦਾ ਨਿਰਗੁਣ ਸਰੂਪ, ਇਹਦਾ ਸੂਖਸ਼ਮ ਸਰੂਪ, ਸੂਖਸ਼ਮ ਵਿਚ ਲੀਨ ਹੋ ਗਿਐ। ਇਹ ਜੀਵਨ-ਮੁਕਤ ਹੈ। ਬੰਧਨ ਤਾਂ ਕਰਮਾਂ ਦੇ ਸਨ। ਕਿਹੜੇ ਕਰਮਾਂ ਦੇ ਬੰਧਨ, ਕਿਹੜੇ ਕਰਮ ਹਨ ਜੋ ਬੰਦੇ ਨੂੰ ਬੰਨ੍ਹ ਕੇ ਰੱਖ ਦਿੰਦੇ ਹਨ ? ਮਹਾਰਾਜ ਫ਼ੁਰਮਾਉਂਦੇ ਹਨ :

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥**

*(ਜੈਤਸਰੀ ਮ: ੯, ਪੰਨਾ 702)*

ਪ੍ਰਭੁਤਾ ਦਾ ਲਾਲਚ, ਪਦਾਰਥਾਂ ਦਾ ਲਾਲਚ, ਰੰਗ ਰੂਪ ਦਾ ਲਾਲਚ, "ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪਿ ਬੰਧਾਇਓ"। ਜਿਹੜਾ ਜਿਹੜਾ ਕਰਮ ਲੋਭ-ਵੱਸ ਹੋ ਕੇ ਕੀਤੈ, ਬੰਧਨ ਬਣ ਗਿਐ। ਬੰਦਾ ਇਕ ਹੈ ਪਰ ਪਤਾ ਨਹੀਂ ਜ਼ੰਜੀਰਾਂ ਕਿਤਨੀਆਂ ਪਈਆਂ ਹੋਈਆਂ ਹਨ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥**

*(ਸੋਰਠਿ ਮ: ੧, ਪੰਨਾ 595)*



ਪਿਛਲੀਆਂ ਜ਼ੰਜੀਰਾਂ ਟੁੱਟਦੀਆਂ ਨਹੀਂ, ਮਨੁੱਖ ਹੋਰ ਨਵੀਆਂ ਪਾ ਲੈਂਦਾ ਹੈ। ਪਿਛਲੀਆਂ ਬੇੜੀਆਂ ਟੁੱਟਦੀਆਂ ਨਹੀਂ, ਮਨੁੱਖ ਹੋਰ ਪਾ ਲੈਂਦਾ ਹੈ। ਇਸ ਤਰ੍ਹਾਂ ਪਾਈ ਜਾਂਦੈ, ਕਿਉਂਕਿ ਬੇੜੀਆਂ ਨੂੰ, ਹੱਥਕੜੀਆਂ ਨੂੰ ਗਹਿਣੇ ਸਮਝ ਲਿਆ ਹੈ। ਜਦ ਹੱਥਕੜੀਆਂ ਨੂੰ ਕੋਈ ਗਹਿਣਾ ਸਮਝ ਲਵੇ, ਕੰਗਨ ਸਮਝ ਲਵੇ, ਬੇੜੀਆਂ ਨੂੰ ਕੋਈ ਝਾਂਜਰਾਂ ਸਮਝ ਲਵੇ ਤਾਂ ਬੇੜੀਆਂ ਤੋੜਨੀਆਂ ਫਿਰ ਔਖੀਆਂ ਹੋ ਜਾਂਦੀਆਂ ਹਨ। ਅਉਗੁਣ ਕਰਨਾ ਜਦ ਸੁਭਾਉ ਬਣ ਜਾਵੇ, ਲੋਭ-ਵੱਸ ਹੋ ਕੇ ਕਰਮ ਕਰਨੇ ਜਦ ਸੁਭਾਉ ਬਣ ਜਾਵੇ, ਐਸੇ ਮਨੁੱਖ ਨੂੰ ਸਮਝਾਣਾ ਭੀ ਬੜਾ ਔਖਾ ਹੋ ਜਾਂਦਾ ਹੈ, ਕਠਨ ਹੋ ਜਾਂਦਾ ਹੈ।

ਬਾਬਾ ਫ਼ਰੀਦ ਜੀ ਕਹਿੰਦੇ ਹਨ :

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥**

ਫ਼ਰੀਦ ਕਹਿੰਦਾ ਹੈ ਕਿ ਮੈਂ ਕੂਕ ਕੂਕ ਕੇ, ਬੋਲ ਬੋਲ ਕੇ, ਮਤਿ ਦੇ ਦੇ ਕੇ ਥੱਕ ਗਿਆ ਹਾਂ :

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥**

*(ਸਲੋਕ ਫਰੀਦ ਜੀ, ਪੰਨਾ 1378)*

ਜਿਨ੍ਹਾਂ ਦੇ ਚਿੱਤ ਉੱਤੇ ਸ਼ੈਤਾਨ ਦਾ ਗ਼ਲਬਾ ਹੈ, ਉਹ ਮੇਰੀ ਗੱਲ ਕਿੱਥੇ ਮੰਨਦੇ

ਹਨ। ਸ਼ੈਤਾਨ ਰਾਜ ਕਰ ਰਿਹਾ ਹੈ, ਕੁਰਾਨ ਕੀ ਕਰੇ। ਸ਼ੈਤਾਨ ਨਾਲ ਦੋਸਤੀ ਹੈ, ਲੋਭ ਨਾਲ ਦੋਸਤੀ ਹੈ ਤੇ ਲੋਭ ਤਾਂ ਹੋਰ ਬੰਧਨ ਵਧਾਈ ਜਾਏਗਾ। ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ :

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥**

*(ਜੈਤਸਰੀ ਮਹਲਾ ੯, ਪੰਨਾ 702)*

ਇਕ ਦਫ਼ਾ ਪੂਰੀ ਭਾਵਨਾ ਦੇ ਨਾਲ ਮਨ ਗੁਰੂ ਦੇ ਸ਼ਬਦ ਨਾਲ, ਖ਼ਸਮ ਦੀ ਬਾਣੀ ਨਾਲ ਜੁੜ ਜਾਂਦਾ ਹੈ ਤਾਂ ਜਨਮਾਂ-ਜਨਮਾਂਤਰਾਂ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ :

**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥** *(ਆਸਾ ਰਵਿਦਾਸ ਜੀ, ਪੰਨਾ 487)*

ਜਨਮਾਂ-ਜਨਮਾਂਤਰਾਂ ਦੇ ਕਾਗ਼ਜ਼ ਫਟ ਗਏ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥**

*(ਜੈਤਸਰੀ ਮਹਲਾ ੪, ਪੰਨਾ 698)*

ਜਿਤਨੀ ਕਰਮਾਂ ਦੀ ਅੰਦਰ ਛਾਪ ਸੀ, ਕਾਗ਼ਜ਼ ਸਨ, ਧਰਮਰਾਜ ਨੇ ਫਾੜ ਦਿੱਤੇ। ਪ੍ਰਭੂ ਦੀ ਬਣਾਈ ਹੋਈ ਜਿਹੜੀ ਮਰਿਆਦਾ ਹੈ, ਸਭ ਫਟ ਗਏ, ਖ਼ਤਮ ਹੋ ਗਏ। ਜੋਤ ਜੋਤਿ ਵਿਚ ਜਾ ਰਲੀ। ਐਸੇ ਮਨੁੱਖ ਨੂੰ ਕਹਿੰਦੇ ਹਨ—ਜੀਵਨ-ਮੁਕਤ। ਤਨ ਕਰਕੇ ਤਾਂ ਜਿਉਂਦਾ ਪਿਆ ਹੈ, ਸੂਖਸ਼ਮ ਸਰੀਰ ਕਰਕੇ ਪਰਮਾਤਮਾ ਹੋ ਗਿਆ ਹੈ। ਜੋਤ ਵਿਚ ਜੋਤ ਹੋ ਗਿਐ, ਇਹ ਮੁਕਤ ਹੋ ਗਿਐ, ਇਸ ਨੂੰ ਕੋਈ ਬੰਧਨ ਨਹੀਂ। ਕਿਸੇ ਦੁੱਖ ਦਾ ਬੰਧਨ, ਕਿਸੇ ਲੋਭ ਦਾ ਬੰਧਨ, ਕਿਸੇ ਵਕਾਰ ਦਾ ਬੰਧਨ, ਕੋਈ ਭੀ ਇਸ ਨੂੰ ਬੰਧਨ ਨਹੀਂ। ਇਹ ਜੀਵਨ-ਮੁਕਤ ਹੋ ਗਿਆ ਹੈ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥** *(ਗਉੜੀ ਸੁਖਮਨੀ ਮ: ੫, ਪੰਨਾ 295)*

ਇਹ ਜਿਹੜੇ ਅਵਤਾਰੀ ਪੁਰਸ਼ ਆਉਂਦੇ ਹਨ, ਬਸ ਇਹ ਸ੍ਵੈਮ ਤਾਂ ਮੁਕਤ ਹੁੰਦੇ ਹਨ, ਜਗਤ ਨੂੰ ਵੀ ਮੁਕਤ ਕਰਨ ਲਈ ਆਉਂਦੇ ਹਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਮਿਹਰਾਮਤ ਕਰਨ, ਬਖ਼ਸ਼ਿਸ਼ ਕਰਨ, ਉਨ੍ਹਾਂ ਦਾ ਆਉਣਾ ਇਸ ਧਰਤੀ ਦੇ ਉੱਤੇ ਹੋਇਆ ਸੀ। ਅਕਾਲ ਪੁਰਖ ਬਖ਼ਸ਼ਿਸ਼ ਕਰਨ, ਉਨ੍ਹਾਂ ਦਾ ਆਉਣਾ ਸਾਡੇ ਮਨ ਵਿਚ ਹੋਵੇ, ਉਨ੍ਹਾਂ ਦਾ ਪ੍ਰਕਾਸ਼ ਸਾਡੇ ਮਨ ਵਿਚ ਹੋਵੇ ਤਾਕਿ ਜਨਮਾਂ-ਜਨਮਾਂਤਰਾਂ ਦੀ ਕਾਲਖ ਧੁਲ ਜਾਏ, ਜਨਮਾਂ-ਜਨਮਾਂਤਰਾਂ ਦੇ ਜੋ ਬੰਧਨ ਹਨ, ਉਹ ਟੁੱਟ ਜਾਣ। ਬੱਸ ਥੋੜ੍ਹਾ ਜਿਹਾ ਸਮੇਂ ਦਾ ਦਾਨ ਕਰਨੈ। ਕੁਝ ਕੰਮ ਐਸੇ ਹੁੰਦੇ ਹਨ ਜਿੱਥੇ ਧਨ ਦੇ ਦਾਨ ਨਾਲ ਗੱਲ ਨਹੀਂ ਬਣਦੀ, ਉਥੇ ਸਮੇਂ ਦਾ ਦਾਨ ਦਿਉ, ਵਕਤ ਦਾ ਦਾਨ ਦਿਉ। ਸੋ ਪ੍ਰਭੂ ਅੱਗੇ ਅਰਦਾਸ ਹੈ ਕਿ ਆਪ ਸਭ ਨੂੰ ਉਹ ਅਜਿਹਾ ਕਰਨ ਦਾ ਬਲ ਬਖ਼ਸ਼ੇ, ਸੋਝੀ ਬਖ਼ਸ਼ੇ।

# ਮੂਲ ਮੰਤਰ

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਕੰਠ ਤੋਂ ਪਰਮ ਪ੍ਰਭੂ-ਵਾਕ ਜੋ ਸਭ ਤੋਂ ਪਹਿਲੇ ਪ੍ਰਗਟ ਹੋਇਐ, ਉਹ ਇਹੀ ਮੂਲ ਮੰਤਰ ਹੈ। ਬੁਨਿਆਦੀ ਮੰਤਰ ਹੈ ਬੀਜ ਮੰਤਰ, ਮੂਲ ਮੰਤਰ ਅਤੇ ਇਸ ਮੂਲ ਮੰਤਰ ਦਾ ਪਹਿਲਾ ਅੱਖਰ ਹੈ 'ਇਕ' (੧)। ਗਣਿਤ ਦੀ ਦੁਨੀਆਂ ਵਿਚ 'ਇਕ' ਹਿੰਦਸਾ ਹੈ, ਗਣਿਤ ਹੈ, ਪਰ ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਵਿਚ ਇਹ 'ਇਕ' ਬ੍ਰਹਮ-ਵਾਕ ਹੈ, ਇਹ ਅੰਮ੍ਰਿਤਮਈ ਬਚਨ ਹੈ, ਈਸ਼ਵਰ ਤੋਂ ਸਿੱਧਾ ਉਤਰਿਆ ਹੋਇਆ ਵਾਕ ਹੈ 'ਇਕ' (੧)। ਧਰਮ ਦੀ ਸਾਧਨਾ ਇਸੇ ਹੀ ਵਿਚਾਰਧਾਰਾ ਉਪਰ ਖੜੀ ਹੈ ਕਿ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚ 'ਇਕ' ਨੂੰ ਤਲਾਸ਼ ਕੀਤਾ ਜਾਏ। ਉਹ 'ਇਕ' ਜੋ ਅਨੇਕਤਾ ਦਾ ਮੂਲ ਹੈ, ਉਹ 'ਇਕ' ਜੋ ਅਨੇਕਤਾ ਦਾ ਆਧਾਰ ਹੈ। 'ਇਕ' ਦੇ ਨਾਲ ਜੁੜੇ ਬਿਨਾਂ ਭੇਦ-ਭਾਵ ਨਹੀਂ ਮਿਟਦੇ। 'ਇਕ' ਦੇ ਨਾਲ ਜੁੜੇ ਬਿਨਾਂ ਮਨੁੱਖ ਖੰਡਿਤ ਹੀ ਰਹਿੰਦਾ ਹੈ, ਟੁਕੜੇ ਟੁਕੜੇ ਰਹਿੰਦਾ ਹੈ ਅਤੇ ਟੁਕੜੇ ਟੁਕੜੇ ਹੋਣਾ ਹੀ ਮਨੁੱਖ ਦਾ ਦੁਰਭਾਗ ਹੈ। ਸੁਭਾਗ ਇਸੇ ਗੱਲ ਵਿਚ ਹੀ ਹੈ ਕਿ ਇਹ ਇਕ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਕੰਠ ਤੋਂ ਜੋ ਇਹ ਵਾਕ ਨਿਕਲਿਐ, ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਭ ਤੋਂ ਪ੍ਰਥਮ ਬਾਣੀ, ਪਹਿਲੇ ਪਾਤਿਸ਼ਾਹ ਦੀ ਪਹਿਲੀ ਬਾਣੀ 'ਜਪੁਜੀ ਸਾਹਿਬ' ਦਾ ਮੰਗਲਾਚਰਣ ਹੈ। ਇਸ ਦੀ ਮਹਿਮਾ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਤਰ੍ਹਾਂ ਕਰਦੇ ਹਨ :

**ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥**
**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥**

*(ਗਉੜੀ ਚੇਤੀ ਮ: ੧, ਪੰਨਾ 156)*

ਅਨੰਤ ਜਨਮਾਂ ਦੇ ਪਤਿਤ ਸੰਸਕਾਰ ਇਸ ਮੂਲ ਮੰਤਰ ਦੇ ਜਾਪ ਨਾਲ ਹਟ ਜਾਂਦੇ ਹਨ, ਧੁਲ ਜਾਂਦੇ ਹਨ। ਸਾਗਰ ਇਕ ਹੈ, ਲਹਿਰਾਂ ਅਨੇਕ ਹਨ; ਸੂਰਜ ਇਕ, ਕਿਰਨਾਂ ਅਨੇਕ ਹਨ। ਸੰਸਾਰ ਅਨੇਕਤਾ ਵਿਚ ਵੰਡਿਆ ਹੋਇਐ, ਨਿਰੰਕਾਰ ਇਕ ਹੈ। ਅਨੇਕਤਾ ਛਿਨ-ਭੰਗਰ ਹੈ, 'ਇਕ' ਸਦੀਵੀ ਹੈ, ਨਿਹਚਲ ਹੈ, ਅੰਮ੍ਰਿਤ ਹੈ, ਹਮੇਸ਼ਾ ਹੈ। ਅਨੇਕਤਾ ਸੁਪਨਾ ਹੈ, 'ਇਕ' ਸੱਚ ਹੈ ਅਤੇ ਇਹ ਅਨੇਕਤਾ ਦੁੱਖ ਹੈ, ਉਹ 'ਇਕ' ਸੁਖ ਹੈ, ਆਨੰਦ ਹੈ, ਪਰਮ ਅਨੰਦ ਹੈ। ਸੋ ਗੁਰੂ

ਨਾਨਕ ਦਾ ਪ੍ਰਥਮ ਵਾਕ ਜੋ ਕੰਠ ਵਿੱਚੋਂ ਨਿਕਲਿਆ—'ਇਕ'। ਇਹ 'ਇਕ' ਪਰਮਾਤਮਾ ਦਾ ਪ੍ਰਤੀਕ ਹੈ। ਇਹ 'ਇਕ' ਪਰਮਾਤਮਾ ਦੀ ਵਾਸਤਵਿਕ ਮੂਰਤ ਹੈ। ਇਹ 'ਏਕਾ' ਪਰਮਾਤਮਾ ਦਾ ਹਕੀਕੀ ਰੂਪ ਪੇਸ਼ ਕਰ ਰਿਹੈ। ਉਹ 'ਇਕ' ਕੀ ਹੈ ? ਉਹ 'ਇਕ' ਕੌਣ ਹੈ ? ਉਸ ਦੀ ਵਜ਼ਾਹਤ ਅੱਗੇ ਮੰਤਰ ਵਿਚ ਕਰਦੇ ਹਨ : ੧ਓ। ਦਰਅਸਲ ਜਗਤ ਵਿਚ ਤਿੰਨ ਹੀ ਕੰਮ ਹੋ ਰਹੇ ਹਨ—ਵਸਤੂਆਂ ਬਣ ਰਹੀਆਂ ਹਨ, ਵਸਤੂਆਂ ਟਿਕ ਰਹੀਆਂ ਹਨ, ਵਸਤੂਆਂ ਮਿਟ ਰਹੀਆਂ ਹਨ। ਜੀਵ ਜੰਮ ਰਹੇ ਹਨ, ਜੀਵ ਕੁਝ ਦਿਨ ਟਿਕ ਰਹੇ ਹਨ, ਫਿਰ ਕੁਝ ਦਿਨ ਬਾਅਦ ਮਿਟ ਰਹੇ ਹਨ। ਇਹ ਬਣਨਾ, ਟਿਕਣਾ, ਇਹ ਮਿਟਣਾ, ਬਸ ਇਹ ਤਿੰਨ ਪ੍ਰਕਾਰ ਦੀ ਪ੍ਰਕ੍ਰਿਆ ਹੀ ਜਗਤ ਵਿਚ ਪ੍ਰਚਲਿਤ ਹੈ। ਇਹ ਗੱਲ ਵੱਖਰੀ ਹੈ ਕਿ ਸਾਡੇ ਦੇਸ਼ ਦੀ ਧਾਰਨਾ ਐਸੀ ਬਣ ਗਈ ਹੈ ਕਿ ਉਤਪਤੀ ਕਰਨ ਵਾਲਾ ਕੋਈ ਹੋਰ ਹੈ, ਪਾਲਨਾ ਕਰਨ ਵਾਲਾ ਕੋਈ ਹੋਰ ਹੈ, ਨਾਸ ਕਰਨ ਵਾਲਾ ਕੋਈ ਹੋਰ ਹੈ। ਅੱਗੇ ਚੱਲ ਕੇ ਇਨ੍ਹਾਂ ਤਿੰਨ ਸ਼ਕਤੀਆਂ ਨੂੰ ਬਾਕਾਇਦਾ ਨਾਮ ਭੀ ਦੇ ਦਿੱਤੇ ਗਏ—ਬ੍ਰਹਮਾ, ਬਿਸ਼ਨ, ਮਹੇਸ਼। ਇਨ੍ਹਾਂ ਨੂੰ ਇੰਜ ਭੀ ਆਖਿਆ ਗਿਆ, ਇਕ ਸੰਸਾਰੀ ਹੈ, ਇਕ ਭੰਡਾਰੀ ਹੈ, ਇਕ ਪ੍ਰਲਯ ਕਰਨ ਵਾਲਾ ਹੈ, ਲਯ ਕਰਨ ਵਾਲਾ ਹੈ, ਨਾਸ ਕਰਨ ਵਾਲਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਵਾਸਤਵਿਕ ਉਤਪਤੀ 'ਇਕ' ਤੋਂ ਹੋ ਰਹੀ ਹੈ, ਪਾਲਣਾ 'ਇਕ' ਤੋਂ ਹੋ ਰਹੀ ਹੈ, ਨਾਸ ਭੀ 'ਇਕ' ਤੋਂ ਹੋ ਰਿਹਾ ਹੈ। ਈਸ਼ਵਰ ਤਿੰਨ ਮੰਨ ਲੈਣੇ ਦਰਅਸਲ ਇਹ ਭੀ ਸੰਸਾਰ ਨੂੰ ਮੰਨਣਾ ਹੈ, ਕਿਉਂਕਿ ਅਨੇਕਤਾ ਸੰਸਾਰ ਵਿਚ ਹੈ, ਈਸ਼ਵਰ ਇਕ ਹੈ। ਇਹ ਤਿੰਨ ਮਹਾਨ ਦੇਵ ਹਸਤੀਆਂ ਹੋਈਆਂ ਹਨ, ਪ੍ਰਕਾਸ਼ਮਾਨ ਮਨੁੱਖ ਹੋਏ ਹਨ ਸਾਡੇ ਦੇਸ ਵਿਚ—ਬ੍ਰਹਮਾ, ਬਿਸ਼ਨ, ਮਹੇਸ਼। ਇਹ ਤਿੰਨੇ ਬਹੁਤ ਉੱਘੇ ਵਿਗਿਆਨਕ ਸਨ। ਬ੍ਰਹਮਾ ਖੋਜੀ ਬਿਰਤੀ ਦੇ ਮਾਲਕ ਸਨ, ਪ੍ਰਕ੍ਰਿਤੀ ਦੇ ਜ਼ੱਰੇ ਜ਼ੱਰੇ ਦੀ ਖੋਜ ਦੀ ਉਹ ਭੁੱਖ ਰੱਖਦੇ ਸਨ ਅਤੇ ਲਿਹਾਜ਼ਾ ਉਨ੍ਹਾਂ ਖੋਜ ਭੀ ਕੀਤੀ। ਬਨਸਪਤੀ ਦੀ ਖੋਜ, ਕੀੜੇ ਮਕੌੜਿਆਂ ਦੀ ਖੋਜ, ਸੂਰਜ, ਚੰਦ, ਤਾਰੇ, ਗ੍ਰਹਿ ਨਛੱਤਰਾਂ ਦੀ ਖੋਜ, ਇਥੋਂ ਤਕ ਕਿ ਬੀਮਾਰੀਆਂ ਦੀ ਖੋਜ, ਜੜ੍ਹੀ ਬੂਟੀਆਂ ਦੀ ਖੋਜ। ਆਪ ਦੀ ਖੋਜ ਨੇ ਹੀ ਸੰਗੀਤ ਨੂੰ ਜਨਮ ਦਿੱਤਾ, ਕਵਿਤਾ ਨੂੰ ਜਨਮ ਦਿੱਤਾ। ਆਪ ਬਹੁਤ ਗਹਿਰੇ ਤਲ ਵਿਚ ਉਤਰੇ। ਜ਼ਿੰਦਗੀ ਦੇ ਹਰ ਪਹਿਲੂ ਦੀ ਆਪ ਨੇ ਖੋਜ ਕੀਤੀ, ਪਰ ਅੰਤ ਕਿਧਰੇ ਭੀ ਨਹੀਂ ਲੱਭਿਆ। ਲਿਹਾਜ਼ਾ ਆਪ ਦੀ ਰਸਨਾ ਤੋਂ ਨਿਕਲਿਆ ਨੇਤੀ ਨੇਤੀ—ਇਹ ਭੀ ਨਹੀਂ, ਇਹ ਭੀ ਨਹੀਂ—ਉਹ ਤਾਂ ਅਨੰਤ ਹੈ, ਮਹਾਨ ਹੈ; ਵਿਸਮਾਦ ਵਿਚ ਆ ਗਏ। ਸਤੋ ਗੁਣੀ ਬਿਰਤੀ ਦੇ ਮਾਲਕ ਸਨ ਬਿਸ਼ਨੂੰ। ਇਸੇ ਤਰੀਕੇ ਨਾਲ ਤਮੋ ਗੁਣ ਭੀ ਪਰਮਾਤਮਾ ਦਾ ਇਕ ਪ੍ਰਧਾਨ ਗੁਣ ਹੈ, ਇਸ ਤੋਂ ਬਿਨਾਂ ਗਤੀ ਨਹੀਂ ਹੋ ਸਕਦੀ। ਮਨੁੱਖ ਆਪਣੇ ਵਿਕਾਰਾਂ ਨੂੰ ਮਾਰਨਾ ਚਾਹੇ, ਮਨੁੱਖ ਆਪਣੇ ਅਉਗੁਣਾਂ ਨੂੰ ਖ਼ਤਮ ਕਰਨਾ ਚਾਹੇ, ਨਹੀਂ ਕਰ ਸਕਦਾ।

ਖ਼ਤਮ ਕਰਨ ਵਾਸਤੇ ਤਾਂ ਵੀਰ ਰਸ ਚਾਹੀਦੈ। ਇਹ ਗੱਲ ਵੱਖਰੀ ਹੈ ਕਿ ਬਾਹਰ ਕਿਸੇ ਨੂੰ ਖ਼ਤਮ ਕਰਨੈ ਜਾਂ ਆਪਣੇ ਅਵਗੁਣਾਂ ਨੂੰ ਖ਼ਤਮ ਕਰਨੈ। ਖ਼ਤਮ ਕਰਨਾ, ਮਾਰਨਾ ਹੈ, ਵਾਸਤਵ ਵਿਚ ਇਹ ਇਕ ਹੱਤਿਆ ਹੀ ਹੈ ਪਰ ਹੱਤਿਆ ਦੀ ਲੋੜ ਪੈ ਜਾਂਦੀ ਹੈ। ਕਰੋਧ ਦੀ ਹੱਤਿਆ ਕਰਨੀ ਹੈ, ਕਾਮ ਦੀ ਹੱਤਿਆ ਕਰਨੀ ਹੈ, ਲੋਭ ਦੀ ਹੱਤਿਆ ਕਰਨੀ ਹੈ, ਵਿਰੋਧ ਦੀ ਹੱਤਿਆ ਕਰਨੀ ਹੈ, ਮੋਹ ਦੀ ਹੱਤਿਆ ਕਰਨੀ ਹੈ ਅਤੇ ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਦੀ ਹੱਤਿਆ ਗੁਣਾਂ ਨਾਲ ਹੁੰਦੀ ਹੈ, ਗੁਣਾਂ ਦੇ ਸ਼ਸਤਰਾਂ ਨਾਲ। ਗੁਣਾਂ ਦੇ ਸ਼ਸਤਰਾਂ ਨਾਲ ਹੀ ਅਉਗੁਣ ਮਿਟਦੇ ਹਨ, ਅਉਗੁਣ ਮਰਦੇ ਹਨ। ਇਸ ਤਰ੍ਹਾਂ ਦੀ ਪ੍ਰਬਲ ਧਾਰਨਾ ਦੇ ਮਾਲਕ ਸਨ ਸ਼ਿਵਜੀ। ਸੰਸਾਰ ਚੇਤੇ ਨਾ ਆਵੇ, ਇਸ ਵਾਸਤੇ ਸੰਸਾਰ ਤੋਂ ਦੂਰ ਰਹਿੰਦੇ ਸਨ। ਸੰਸਾਰ ਦਾ ਬੋਧ ਹੀ ਨਾ ਹੋਵੇ, ਇਸ ਵਾਸਤੇ ਸ਼ਮਸ਼ਾਨਘਾਟ ਵਿਚ ਰਹਿੰਦੇ ਸਨ। ਜ਼ਿੰਦਗੀ ਚੇਤੇ ਹੀ ਨਾ ਆਵੇ, ਇਸ ਵਾਸਤੇ ਉਥੇ ਵਿਸ਼ਰਾਮ ਕਰਨੈ ਜਿਥੇ ਮੁਰਦੇ ਜਲਾਏ ਜਾਂਦੇ ਹਨ—ਮਸਾਣਾਂ ਵਿਚ, ਸ਼ਮਸ਼ਾਨਘਾਟ ਵਿਚ ਤਾਂ ਜੁ ਮੌਤ ਚੇਤੇ ਰਹੇ। ਆਪ ਦੇ ਬਹੁਤ ਸਾਰੇ ਜੋ ਉਪਦੇਸ਼ ਸਨ, ਉਹ ਸਿਰਫ਼ ਮੌਤ ਦੇ ਸਨ। ਐ ਬੰਦੇ! ਤੈਨੂੰ ਜੇਕਰ ਆਪਣਾ ਅੰਤ ਚੇਤੇ ਰਿਹਾ ਤਾਂ ਹੀ ਫਿਰ ਤੇਰੀ ਸੁਰਤ ਬੇਅੰਤ ਤਕ ਪਹੁੰਚ ਸਕੇਗੀ, ਤੂੰ ਈਸ਼ਵਰ ਤਕ ਪਹੁੰਚ ਸਕੇਂਗਾ। ਸੋ ਇਹ ਤਿੰਨ ਮਹਾਨ ਹਸਤੀਆਂ ਸਨ। ਗੁਰੂ ਸਾਹਿਬ ਦਾ ਫ਼ੁਰਮਾਨ ਹੈ :

**ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ॥**

*(ਸੂਹੀ ਮ: ੩, ਪੰਨਾ 754)*

ਇੱਕੋ ਹੀ ਮਨੁੱਖ ਦੇ ਅੰਦਰ ਰਜੋ ਗੁਣ ਭੀ ਮੌਜੂਦ ਹੈ, ਤਮੋ ਗੁਣ ਭੀ ਮੌਜੂਦ ਹੈ, ਸਤੋ ਗੁਣ ਭੀ ਮੌਜੂਦ ਹੈ। ਮਨੁੱਖ ਕੁਝ ਬਣਾਉਣਾ ਭੀ ਚਾਹੁੰਦੈ, ਉਸਾਰਨਾ ਭੀ ਚਾਹੁੰਦੈ, ਤਾਮੀਰ ਭੀ ਕਰਨਾ ਚਾਹੁੰਦੈ, ਇਹ ਰਜੋ ਗੁਣ ਦੀ ਬਿਰਤੀ ਹੈ। ਮਨੁੱਖ ਦੇ ਅੰਦਰ ਸਤੋ ਗੁਣ ਭੀ ਮੌਜੂਦ ਹੈ। ਇਹ ਕੁਝ ਪਾਲਣਾ ਭੀ ਕਰਨਾ ਚਾਹੁੰਦੈ, ਦੂਸਰੇ ਦਾ ਖ਼ਿਆਲ ਭੀ ਰੱਖਣਾ ਚਾਹੁੰਦੈ। ਇਹ ਗੱਲ ਵੱਖਰੀ ਹੈ ਕਿ ਉਸ ਦੇ ਬੱਚੇ ਹਨ ਜਾਂ ਉਸ ਦਾ ਪਰਿਵਾਰ ਹੈ ਜਾਂ ਉਸ ਦੇ ਪੜੋਸੀ ਹਨ ਜਾਂ ਉਸ ਦੇ ਦੇਸ਼ਵਾਸੀ ਹਨ ਜਾਂ ਸਮੂਹ ਸੰਸਾਰਵਾਸੀ ਹਨ। ਦੂਸਰਿਆਂ ਦਾ ਖ਼ਿਆਲ ਰੱਖਣਾ ਭੀ ਸਤੋ ਗੁਣ ਬਿਰਤੀ ਹੈ, ਇਹ ਭੀ ਮਨੁੱਖ ਦੇ ਅੰਦਰ ਹੈ। ਪਰ ਮਨੁੱਖ ਦੇ ਅੰਦਰ ਪ੍ਰਲਯ ਕਰਨ ਦੀ ਭੀ ਬਿਰਤੀ ਹੈ। ਆਖ਼ਰ ਜਦ ਮਨੁੱਖ ਦੇ ਹੱਥੋਂ ਕੁਝ ਬਣਦਾ ਹੈ ਤਾਂ ਬਰਬਾਦ ਭੀ ਮਨੁੱਖ ਦੇ ਹੱਥੋਂ ਹੁੰਦਾ ਹੈ। ਰਜੋ ਗੁਣ ਬਿਰਤੀ ਕਰਕੇ ਮਨੁੱਖ ਕੁਝ ਤਾਮੀਰ ਕਰਦੈ, ਤਮੋ ਗੁਣ ਬਿਰਤੀ ਕਰਕੇ ਮਨੁੱਖ ਕੁਝ ਨਾਸ ਕਰ ਸਕਦੈ। ਰਜੋ ਗੁਣ ਬਿਰਤੀ ਕਰਕੇ ਮਨੁੱਖ ਆਪਣੇ ਅੰਦਰ ਰੱਬੀ ਗਿਆਨ ਨੂੰ, ਵਿਗਿਆਨ ਨੂੰ, ਸੂਝ ਸਮਝ ਨੂੰ ਜਨਮ ਦਿੰਦੈ। ਤਮੋ ਗੁਣ ਬਿਰਤੀ ਕਰਕੇ

ਮਨੁੱਖ ਆਪਣੇ ਅਉਗੁਣਾਂ ਨੂੰ ਮਾਰਦੈ ਕਿ ਉਸ ਦਾ ਸਹੀ ਇਸਤੇਮਾਲ ਹੋ ਸਕੇ। ਤੋ ਸ਼ਾਇਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਬੋਲ ਕਿ ਉਹ ਜੋ 'ਇਕ' ਹੈ, ਉਸੇ ਤੋਂ ਹੀ ਉਤਪਤੀ ਹੋ ਰਹੀ ਹੈ, ਉਸੇ ਤੋਂ ਪਾਲਣਾ ਹੋ ਰਹੀ ਹੈ, ਉਸੇ ਤੋਂ ਹੀ ਨਾਸ ਹੋ ਰਿਹੈ।

ੴ—ਇਕ ਓਂਕਾਰ। ਓਂਕਾਰ ਸ਼ਬਦ ਸਾਡੇ ਦੇਸ਼ ਦੇ ਆਲਮ ਤਿੰਨ ਸ਼ਬਦਾਂ ਦਾ ਜੋੜ ਮੰਨਦੇ ਹਨ—ਆਕਾਰ, ਪਕਾਰ, ਮਕਾਰ। ਭਾਵ ਉਤਪਤੀ ਕਰਨ ਵਾਲਾ, ਪਾਲਣਾ ਕਰਨ ਵਾਲਾ, ਨਾਸ ਕਰਨ ਵਾਲਾ। ਸਾਡੇ ਦੇਸ਼ ਦੇ ਤਮਾਮ ਧਾਰਮਿਕ ਗ੍ਰੰਥਾਂ ਵਿਚ ਓਂਕਾਰ ਸ਼ਬਦ ਮੌਜੂਦ ਹੈ। ਇਕ ਮਹਾਨ ਤੀਰਥ ਭੀ ਨਰਬਦਾ ਦੇ ਕੰਢੇ 'ਤੇ ਮੌਜੂਦ ਹੈ ਅਤੇ ਉਸ ਤੀਰਥ ਦਾ ਨਾਮ ਹੈ ਓਂਕਾਰਏਸ਼੍ਵਰ। ਬਹੁਤਾ ਨਹੀਂ ਤਾਂ ਇਹ ਤੀਰਥ ਲਗਭਗ ਤਿੰਨ ਹਜ਼ਾਰ ਸਾਲ ਪੁਰਾਣਾ ਹੈ। ਸੋ ਇਤਨਾ ਪੱਕਾ ਸਬੂਤ ਤਾਂ ਪ੍ਰਾਪਤ ਹੈ ਕਿ ਓਂਕਾਰ ਸ਼ਬਦ ਜੇ ਬਹੁਤਾ ਪੁਰਾਣਾ ਨਹੀਂ ਤਾਂ ਤਿੰਨ ਹਜ਼ਾਰ ਸਾਲ ਪੁਰਾਣਾ ਤਾਂ ਹੈ ਹੀ। ਬੋਧੀਆਂ ਦੇ ਧਰਮ-ਗ੍ਰੰਥ, ਜੈਨੀਆਂ ਦੇ ਧਰਮ-ਗ੍ਰੰਥ, ਵੈਦਿਕ ਰਿਸ਼ੀਆਂ ਦੇ ਵਾਕ, ਉਨ੍ਹਾਂ ਦੇ ਵਿਚ ਓਂਕਾਰ ਸ਼ਬਦ ਮਿਲਦੈ, ਪ੍ਰੰਤੂ ਓਂਕਾਰ ਨਾਲ ਜੋ 'ਇਕ' ਜੋੜਿਐ ਗੁਰੂ ਨਾਨਕ ਨੇ, ਇਹ ਅਦੁੱਤੀ ਹੈ। ਕਿਉਂਕਿ ਆਪ ਦੀ ਇਹ ਧਾਰਨਾ ਹੈ ਕਿ ਉਤਪਤੀ 'ਇਕ' ਤੋਂ ਹੀ ਹੋ ਰਹੀ ਹੈ, ਪਾਲਣਾ 'ਇਕ' ਤੋਂ ਹੋ ਰਹੀ ਹੈ ਅਤੇ ਨਾਸ ਭੀ 'ਇਕ' ਤੋਂ ਹੀ ਹੋ ਰਿਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਧਾਰਮਿਕ ਸਾਧਨਾ ਭੀ ਇਸ ਵੀਚਾਰਧਾਰਾ ਦੇ ਆਲੇ-ਦੁਆਲੇ ਘੁੰਮਦੀ ਹੈ ਕਿ ਐ ਬੰਦੇ! ਸਮੂਹ ਬ੍ਰਹਿਮੰਡ ਦੀ ਅਨੇਕਤਾ ਦੇ ਵਿਚ ਤੂੰ 'ਇਕ' ਦੀ ਤਲਾਸ਼ ਕਰਨੀ ਹੈ ਅਤੇ 'ਇਕ' ਨਾਲ ਜੁੜੇ ਬਿਨਾਂ ਤੈਨੂੰ ਸੁੱਖ ਨਹੀਂ ਮਿਲੇਗਾ। 'ਇਕ' ਨਾਲ ਜੁੜੇ ਬਿਨਾਂ ਤੂੰ ਪਰਮ ਆਨੰਦ ਦੀ ਖ਼ੁਮਾਰੀ ਨਹੀਂ ਲੈ ਸਕੇਂਗਾ। ਅਨੇਕਤਾ ਤਾਂ ਸਾਗਰ ਦੀਆਂ ਲਹਿਰਾਂ ਹਨ। ਲਹਿਰਾਂ ਕੋਈ ਛੋਟੀਆਂ ਹਨ, ਕੋਈ ਵੱਡੀਆਂ ਹਨ, ਕੋਈ ਬਹੁਤ ਵੱਡੀਆਂ ਹਨ। ਲਹਿਰਾਂ ਦਾ ਆਪਸ ਵਿਚ ਟਕਰਾਉ ਭੀ ਹੈ, ਇਹ ਟਕਰਾਉਂਦੀਆਂ ਭੀ ਹਨ। ਸੋ ਸੰਸਾਰ ਵਿਚ ਭੀ ਬੜਾ ਤਨਾਓ ਹੈ, ਬੜਾ ਟਕਰਾਉ ਹੈ। ਕੋਈ ਛੋਟੈ, ਕੋਈ ਵੱਡੈ, ਕੋਈ ਬਹੁਤ ਵੱਡੈ। ਕਿਸੇ ਲਹਿਰ ਨੂੰ ਕਿਨਾਰਾ ਨਸੀਬ ਹੁੰਦੈ, ਕਿਸੇ ਨੂੰ ਨਹੀਂ ਨਸੀਬ ਹੁੰਦਾ, ਕਿਨਾਰੇ ਤੋਂ ਪਹਿਲੇ ਹੀ ਖ਼ਤਮ ਹੋ ਜਾਂਦੀਆਂ ਹਨ, ਮੰਜ਼ਿਲ ਤਕ ਪਹੁੰਚਦਿਆਂ ਪਹੁੰਚਦਿਆਂ ਰਸਤੇ ਵਿਚ ਹੀ ਖ਼ਤਮ ਹੋ ਜਾਂਦੀਆਂ ਹਨ। ਸੋ ਸੰਸਾਰ ਵਿਚ ਕਈਆਂ ਦੇ ਮਕਸਦ ਦੀ ਪੂਰਤੀ ਹੋ ਜਾਂਦੀ ਹੈ, ਕਈ ਵਿਚਾਰੇ ਵਿਚਕਾਰ ਹੀ ਰਹਿ ਜਾਂਦੇ ਹਨ। ਟਕਰਾਉ ਬੜਾ ਹੈ, ਤਨਾਓ ਬੜਾ ਹੈ। ਮੰਜ਼ਲ ਤਕ ਸਾਰੀਆਂ ਹੀ ਲਹਿਰਾਂ ਪਹੁੰਚਣੀਆਂ ਚਾਹੀਦੀਆਂ ਹਨ, ਪਰ ਹੈਨ ਬਹੁਤ ਜ਼ਿਆਦਾ। ਸੰਸਾਰ ਵਿਚ ਹਰ ਮਨੁੱਖ ਧਨਵਾਨ ਬਣਨਾ ਚਾਹੁੰਦੈ, ਹਰ ਬੰਦਾ ਹੁਕਮਰਾਨ ਬਣਨਾ ਚਾਹੁੰਦੈ। ਹਰ ਬੰਦਾ

ਸਿਖਰ 'ਤੇ ਪਹੁੰਚਣਾ ਚਾਹੁੰਦੈ। ਹੁਣ ਸਿਖਰ ਦੀ ਕੁਰਸੀ ਹੋਵੇ ਇਕ ਤੇ ਕਰੋੜਾਂ ਮਨੁੱਖ ਉਮੀਦਵਾਰ ਹੋਵਣ ਤਾਂ ਆਖ਼ਰ ਇਕ ਹੀ ਪਹੁੰਚੇਗਾ, ਆਖ਼ਰ ਇਕ ਹੀ ਬਿਰਾਜਮਾਨ ਹੋਵੇਗਾ, ਸਾਰੇ ਤਾਂ ਪਹੁੰਚ ਨਹੀਂ ਸਕਦੇ, ਇਸ ਵਾਸਤੇ ਸੰਸਾਰ ਵਿਚ ਬੜਾ ਤਨਾਉ ਹੈ, ਬੜਾ ਟਕਰਾਉ ਹੈ, ਬੜੀ ਅਨੇਕਤਾ ਹੈ। ਅਨੇਕਤਾ ਕਿਧਰੇ ਰੰਗ ਕਰਕੇ, ਕਿਧਰੇ ਰੂਪ ਕਰਕੇ, ਕਿਧਰੇ ਨਸਲ ਕਰਕੇ, ਕਿਧਰੇ ਭਾਸ਼ਾ ਕਰਕੇ, ਕਿਧਰੇ ਸੁਭਾਉ ਕਰਕੇ ਅਤੇ ਕਿਧਰੇ ਇਲਾਕੇ ਕਰਕੇ ਹੈ। ਇਸ ਤਰ੍ਹਾਂ ਦੀ ਅਨੇਕਤਾ ਸਮੁੱਚੇ ਜਗਤ ਵਿਚ ਮੌਜੂਦ ਹੈ। ਇਹ ਅਨੇਕਤਾ ਸਿਰਫ਼ ਮਨੁੱਖੀ ਤਲ 'ਤੇ ਹੀ ਨਹੀਂ, ਪ੍ਰਕ੍ਰਿਤੀ ਦੇ ਜ਼ੱਰੇ ਜ਼ੱਰੇ ਵਿਚ ਮੌਜੂਦ ਹੈ। ਇਕ ਪਹਾੜ ਵਰਗਾ, ਦੂਸਰਾ ਪਹਾੜ ਨਹੀਂ ਹੈ। ਇਕ ਦਰਿਆ ਵਰਗਾ ਦੂਸਰਾ ਦਰਿਆ ਨਹੀਂ ਹੈ। ਇਕ ਝੀਲ ਵਰਗੀ ਦੂਸਰੀ ਕੋਈ ਝੀਲ ਨਹੀਂ ਹੈ। ਇਕ ਦਰੱਖ਼ਤ ਵਰਗਾ ਦੂਸਰਾ ਦਰੱਖ਼ਤ ਨਹੀਂ ਹੈ। ਦਰੱਖ਼ਤ ਕਹਿਣਾ ਤਾਂ ਬਹੁਤ ਵੱਡੀ ਗੱਲ ਹੈ, ਇਕ ਪੱਤੇ ਵਰਗਾ ਦੂਸਰਾ ਪੱਤਾ ਭੀ ਨਹੀਂ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥** *(ਮਾਰੂ ਮਹਲਾ ੩, ਪੰਨਾ 1056)*

ਇਕ ਜੈਸਾ ਕੋਈ ਦੂਸਰਾ ਨਹੀਂ ਹੈ ਜਗਤ ਵਿਚ। ਇਕ ਤਾਰੇ ਜੈਸਾ ਦੂਸਰਾ ਤਾਰਾ ਨਹੀਂ ਹੈ, ਇਕ ਪ੍ਰਿਥਵੀ ਜੈਸੀ ਦੂਸਰੀ ਪ੍ਰਿਥਵੀ ਨਹੀਂ ਹੈ ਅਤੇ ਇਕ ਫੁੱਲ ਜੈਸਾ ਦੂਸਰਾ ਫੁੱਲ ਨਹੀਂ ਹੈ। ਇਕ ਫਲ ਜੈਸਾ ਦੂਸਰਾ ਫਲ ਭੀ ਨਹੀਂ ਹੈ, ਸੂਖਸ਼ਮ ਰੂਪ ਵਿਚ ਲਾਜ਼ਮੀ ਕੋਈ ਭੇਦ ਹੋਵੇਗਾ। ਸੋ ਸੰਸਾਰ ਖੜ੍ਹਾ ਹੈ ਭੇਦ ਦੇ ਉੱਤੇ, ਪਰਮਾਤਮਾ ਦੀ ਹੋਂਦ ਅਭੇਦ ਹੈ। ਸੰਸਾਰ ਖੜ੍ਹਾ ਹੈ ਅਨੇਕਤਾ ਦੇ ਉੱਤੇ, ਪਰਮਾਤਮਾ ਇਕ ਹੈ। ਅਸੀਂ ਸੰਸਾਰੀ ਉਸ ਨੂੰ ਆਖਾਂਗੇ ਜੋ ਅਨੇਕਤਾ ਵਿਚ ਜੀਅ ਰਿਹੈ, ਭੇਦ ਭਾਉ ਵਿਚ ਜੀਅ ਰਿਹੈ। ਭਗਤ ਉਸ ਨੂੰ ਆਖਾਂਗੇ, ਧਾਰਮਿਕ ਉਸ ਨੂੰ ਆਖਾਂਗੇ ਜੋ 'ਇਕ' ਵਿਚ ਜੀਅ ਰਿਹੈ, ਭੇਦ ਭਾਉ ਤੋਂ ਉੱਚਾ ਜੀਅ ਰਿਹੈ, ਅਨੇਕਤਾ ਤੋਂ ਉੱਚਾ ਜੀਅ ਰਿਹੈ। ਜਿਵੇਂ ਕਿ ਸਤਿਗੁਰੂ ਦੇ ਵਾਕ ਹਨ:

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥**
*(ਸੋਰਠਿ ਮਹਲਾ ੫, ਪੰਨਾ 611)*

ਸਮੂਹ ਬ੍ਰਹਿਮੰਡ ਦਾ ਜੇਕਰ ਕਰਤਾ ਇਕ ਹੈ, ਤਾਂ ਫਿਰ ਇਹ ਸਾਰੀ ਔਲਾਦ 'ਇਕ' ਦੀ ਹੀ ਹੈ। ਉਸ 'ਇਕ' ਦੀ ਔਲਾਦ ਹੋਣ ਦੇ ਨਾਤੇ ਘੱਟ ਤੋਂ ਘੱਟ ਮਨੁੱਖੀ ਤਲ ਦੇ ਉੱਤੇ ਤਾਂ ਭਾਈਚਾਰਾ ਚਾਹੀਦੈ, ਸਾਰੇ ਭਾਈ ਹਨ। ਇਸ ਵਾਸਤੇ ਗੁਰੂ ਨਾਨਕ ਸਾਹਿਬ ਦਾ ਪਹਿਲਾ ਵਾਕ ਹੈ—'ਇਕ' (੧)। ਉਸ 'ਇਕ' ਤੋਂ ਹੀ ਉਤਪਤੀ ਹੋ ਰਹੀ ਹੈ, ਉਸ 'ਇਕ' ਤੋਂ ਹੀ ਪਾਲਣਾ ਹੋ ਰਹੀ ਹੈ, ਉਸ 'ਇਕ' ਤੋਂ ਹੀ ਨਾਸ ਹੋ ਰਿਹੈ। ਉਹ ਜੋ 'ਇਕ' ਹੈ, ਸਤਿਗੁਰੂ ਕਹਿੰਦੇ ਹਨ ਉਹ ਸਤਿ

ਹੈ, ਕਾਇਮ ਦਾਇਮ ਹੈ, ਹਮੇਸ਼ਾ ਹੈ, ਸਦੀਵੀ ਹੈ; ਇਸ ਵਾਸਤੇ ਦੂਸਰਾ ਵਾਕ ਨਿਕਲਿਐ—੧ੴ ਸਤਿ, ਉਹ ਸਤਿ ਸਰੂਪ ਹੈ, ਉਹ ਨਿਹਚਲ ਹੈ, ਉਹ ਕਾਇਮ ਦਾਇਮ ਹੈ। ਉਹ ਐਸਾ ਨਹੀਂ ਕਿ ਅੱਜ ਹੈ, ਕੱਲ ਨਹੀਂ। ਉਹ ਐਸਾ ਨਹੀਂ ਕਿ ਇਕ ਥਾਂ ਉੱਤੇ ਹੈ, ਦੂਸਰੀ ਥਾਂ 'ਤੇ ਨਹੀਂ। ਉਹ ਇਕ ਪਰਮ ਸ਼ਕਤੀ ਹੈ, ਇਕ ਵਿਅਕਤੀ ਨਹੀਂ। ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਵਿਚ ਉਹ ਜੋ 'ਇਕ' ਹੈ, ਓਂਕਾਰ ਹੈ। ਉਹ ਜੋ ਓਂਕਾਰ ਹੈ, ਉਹ ਸਤਿ ਹੈ ਅਤੇ ਜੋ ਸਤਿ ਹੈ, ਉਹ ਵਿਅਕਤੀ ਨਹੀਂ, ਉਹ ਸ਼ਕਤੀ ਹੈ। ਵਿਅਕਤੀ ਤਸਲੀਮ ਕਰਦਿਆਂ ਹੀ ਵਿਅਕਤੀ ਦੇ ਤਮਾਮ ਦੋਸ਼ ਫਿਰ ਪਰਮਾਤਮਾ ਨਾਲ ਜੋੜਨੇ ਪੈਣਗੇ। ਵਿਅਕਤੀ ਵਿਚ ਕੀ ਦੋਸ਼ ਹੈ ? ਵਿਅਕਤੀ ਦਾ ਜਨਮ ਹੈ ਅਤੇ ਜਿਸ ਦਾ ਜਨਮ ਹੈ, ਉਸ ਦਾ ਮਰਨ ਹੈ। ਸਤਿਗੁਰੂ ਕਹਿੰਦੇ ਹਨ :

**ਅਜਨਮ ਹੈਂ॥ ਅਬਰਨ ਹੈਂ॥** *(ਜਾਪੁ ਸਾਹਿਬ)*

ਤੇਰਾ ਕੋਈ ਜਨਮ ਨਹੀਂ, ਤੇਰੀ ਕੋਈ ਮੌਤ ਨਹੀਂ। ਵਿਅਕਤੀ ਦੇ ਮਾਂ-ਬਾਪ ਹਨ, ਵਿਅਕਤੀ ਦੀ ਜਾਤ-ਪਾਤ ਹੈ, ਗੋਤ ਹੈ। ਅਤੇ ਹੁਣ ਜੇਕਰ ਪਰਮਾਤਮਾ ਨੂੰ ਵੀ ਵਿਅਕਤੀ ਮੰਨੀਏ, ਤਾਂ ਫਿਰ ਉਸ ਦੇ ਮਾਂ-ਬਾਪ ਤਸਲੀਮ ਕਰਨੇ ਪੈਣਗੇ, ਉਸ ਦੀ ਜਾਤ-ਪਾਤ ਮੰਨਣੀ ਪਵੇਗੀ। ਸਤਿਗੁਰੂ ਕਹਿੰਦੇ ਹਨ :



**ਨ ਤਾਤੈ ਨ ਮਾਤੈ॥ ਨ ਜਾਤੈ ਨ ਪਾਤੈ॥** *(ਜਾਪੁ ਸਾਹਿਬ)*

ਪਰਮਾਤਮਾ ਨੂੰ ਵਿਅਕਤੀ ਮੰਨਦਿਆਂ ਇਹ ਭੀ ਤਸਲੀਮ ਕਰਨਾ ਪਵੇਗਾ ਕਿ ਉਹ ਫਿਰ ਸਰਬ-ਠੌਰ ਨਹੀਂ ਹੈ, ਸਰਬ-ਕਾਲ ਨਹੀਂ ਹੈ। ਵਿਅਕਤੀ ਇਕ ਸਮੇਂ ਵਿਚ ਇਕ ਥਾਂ 'ਤੇ ਹੈ, ਦੂਸਰੀ ਥਾਂ 'ਤੇ ਨਹੀਂ ਹੈ। ਵਿਅਕਤੀ ਅੱਜ ਹੈ, ਕੱਲ ਨਹੀਂ ਹੈ, ਅਤੇ ਉਹ ਜੋ ਪਰਿਪੂਰਨ ਪਰਮਾਤਮਾ ਹੈ, ਉਹ ਵਿਅਕਤੀ ਨਹੀਂ, ਉਹ ਸਰਬ-ਠੌਰ ਹੈ, ਸਰਬ-ਕਾਲ ਹੈ। ਪ੍ਰਭੂ ਨੂੰ ਵਿਅਕਤੀ ਮੰਨਦਿਆਂ ਹੋਇਆਂ ਇਹ ਭੀ ਤਸਲੀਮ ਕਰਨਾ ਪਵੇਗਾ ਕਿ ਉਹ ਇਸਤਰੀ ਹੈ ਜਾਂ ਪੁਰਸ਼ ਹੈ, ਕਿਉਂਕਿ ਵਿਅਕਤੀ ਦੇ ਇਹ ਦੋ ਰੂਪ ਹਨ—ਇਸਤਰੀ ਤੇ ਪੁਰਸ਼। ਤਮਾਮ ਜਗਤ ਵਿਚ ਪਰਮਾਤਮਾ ਕਿਧਰੇ ਇਸਤਰੀ ਰੂਪ ਵਿਚ ਪੂਜਿਆ ਜਾਂਦੈ, ਕਿਧਰੇ ਪੁਰਸ਼ ਰੂਪ ਵਿਚ ਪੂਜਿਆ ਜਾਂਦੈ। ਗੁਰੂ ਸਾਹਿਬ ਬਚਨ ਕਰਦੇ ਹਨ :

**ਨ ਨਰ ਹੈ॥ ਨਾ ਨਾਰ ਹੈ॥**

ਕਿਸੇ ਮਹਾਂਪੁਰਸ਼ ਦੇ ਕਥਨ ਹਨ :

*ਸੋ ਕਿਮ ਮਾਨਸ ਰੂਪ ਕਹਾਏ,*
*ਸਿਧ ਸਮਾਧ ਸਾਧ ਕਰ ਹਾਰੇ ਕਾਉ ਨਾ ਦੇਖਨ ਪਾਇ।*

ਤਮਾਮ ਰਿਸ਼ੀ ਮੁਨੀ ਤੇ ਜੋਗੀਆਂ ਨੇ ਸਮਾਧੀ ਲਾ ਕੇ ਉਸ ਨੂੰ ਖੋਜਣਾ ਚਾਹਿਐ, ਪਰ ਉਹ ਮਨੁੱਖ ਦੀ ਤਰ੍ਹਾਂ ਕਿਸੇ ਨੂੰ ਦਿਖਾਈ ਨਹੀਂ ਦਿੱਤਾ, ਉਹ

ਵਿਅਕਤੀ ਨਹੀਂ ਹੈ, ਉਹ ਇਕ ਸ਼ਕਤੀ ਹੈ ਅਤੇ ਜੇ ਵਿਅਕਤੀ ਮੰਨੀਏ ਤਾਂ ਫਿਰ ਤਸਲੀਮ ਕਰਨਾ ਪਵੇਗਾ ਕਿ ਜਾਂ ਉਹ ਇਸਤਰੀ ਹੈ ਜਾਂ ਉਹ ਪੁਰਸ਼ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਸੁੰਨ ਮੰਡਲ ਇਕੁ ਜੋਗੀ ਬੈਸੇ ॥**
**ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥** *(ਧਨਾਸਰੀ ਮਹਲਾ ੧, ਪੰਨਾ 685)*

ਨਿਰ-ਵੀਚਾਰ ਅਵਸਥਾ ਸੁੰਨ ਮੰਡਲ ਵਿਚ ਜਗਤ ਨਾਲ ਜੁੜਿਆ ਇਕ ਜੋਗੀ ਦਿਖਾਈ ਦੇ ਰਿਹੈ, ਔਰ ਉਹ ਜ਼ੱਰੇ ਜ਼ੱਰੇ ਨਾਲ ਜੁੜਿਆ ਹੋਇਆ। ਉਹ ਜੋਗੀ ਨਾ ਇਸਤਰੀ ਹੈ, ਨਾ ਪੁਰਸ਼ ਹੈ। ਫਿਰ ਉਹ ਕੀ ਹੈ?

**ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥**
**ਸੁਰਿ ਨਰ ਨਾਥ ਸਚੇ ਸਰਣਾਈ ॥** *(ਧਨਾਸਰੀ ਮਹਲਾ ੧, ਪੰਨਾ 685)*

ਉਹ ਤਾਂ ਇਕ ਜੋਤਿ ਹੈ, ਉਹ ਤਾਂ ਇਕ ਪ੍ਰਕਾਸ਼ ਹੈ, ਉਹ ਤਾਂ ਇਕ ਚਾਨਣਾ ਹੈ, ਜੋ ਵਿਆਪਕ ਹੈ, ਸਦੀਵੀ ਹੈ, ਹਮੇਸ਼ਾ ਹੈ, ਕਾਇਮ-ਦਾਇਮ ਹੈ, ਹੋਂਦ ਵਾਲਾ ਹੈ। ਸੋ ਸਤਿਗੁਰੂ ਕਹਿੰਦੇ ਹਨ ਕਿ ਉਹ 'ਇਕ' ਹੀ ਹੈ, ਜਿਸ ਤੋਂ ਉਤਪਤੀ, ਪਾਲਣਾ ਤੇ ਨਾਸ ਹੋ ਰਿਹੈ। ਉਹ ਸਤਿ ਸਰੂਪ ਹੈ, ਜਿਸ ਨੂੰ ਸਤਿ ਕਹਿੰਦੇ ਹਨ, ਸਤਿਗੁਰੂ ਕਹਿੰਦੇ ਹਨ। '੧ੴ ਸਤਿ ਨਾਮੁ' ਨਾਮ ਤੋਂ ਮੁਰਾਦ ਹੈ, ਨਾਮਣਾ ਰੱਖਣ ਵਾਲਾ, ਹਸਤੀ ਰੱਖਣ ਵਾਲਾ। ਜੈਸੇ ਕਹਿ ਦਿੰਦੇ ਹਨ ਕਿ ਫਲਾਣੇ ਦਾ ਨਾਮ ਬੜਾ ਉੱਚਾ ਹੋ ਗਿਆ ਹੈ, ਫਲਾਣੇ ਦਾ ਨਾਮ ਬੜਾ ਮਹਾਨ ਹੋ ਗਿਐ, ਫਲਾਣੇ ਦਾ ਨਾਮ ਸਿਖਰ ਦੇ ਉੱਤੇ ਪਹੁੰਚ ਗਿਐ। ਸੋ ਨਾਮ, ਹਸਤੀ ਦੀ ਸੂਚਨਾ ਹੈ, ਵਡਿਆਈ ਦੀ ਸੂਚਨਾ ਹੈ, ਬਈ ਉਹ ਬਹੁਤ ਵੱਡਾ ਹੋ ਗਿਐ, ਉਹ ਨਾਮਣੇ ਵਾਲਾ ਹੈ। ਵਸਤੂਆਂ ਦੀ, ਹਸਤੀਆਂ ਦੀ ਪਹਿਚਾਣ ਭੀ ਨਾਮ ਕਰਕੇ ਹੁੰਦੀ ਹੈ। ਨਾਮ ਦੇਣਾ ਪੈਂਦਾ ਹੈ। ਪ੍ਰਾਚੀਨ ਸਮੇਂ ਵਿਚ ਸਾਡੇ ਦੇਸ਼ ਦੀ ਪ੍ਰਥਾ ਸੀ ਕਿ ਜਿਸ ਵਸਤੂ ਦੀ ਜੋ ਖ਼ੂਬੀ ਦੇਖੋ, ਜੋ ਉਸ ਦਾ ਗੁਣ ਤੇ ਧਰਮ ਦੇਖੋ, ਉਹੋ ਜਿਹਾ ਉਸ ਨੂੰ ਨਾਮ ਦੇ ਦੇਵੋ ਅਤੇ ਲਗਭਗ ਆਮ ਵਸਤੂਆਂ ਨੂੰ ਦ੍ਰਿਸ਼, ਅਦ੍ਰਿਸ਼ ਸਭ ਨੂੰ ਨਾਮ ਦਿੱਤੇ ਜਾ ਚੁੱਕੇ ਹਨ। ਨਾਮ ਤੋਂ ਬਿਨਾ ਗਿਆਨ ਨਹੀਂ ਹੁੰਦਾ, ਨਾਮ ਤੋਂ ਬਿਨਾਂ ਵਸਤੂ ਦੀ ਪਹਿਚਾਣ ਨਹੀਂ ਹੋ ਸਕਦੀ। ਤਮਾਮ ਬਨਸਪਤੀ ਨੂੰ ਨਾਮ ਦਿੱਤਾ ਗਿਐ—ਇਹ ਗ਼ੁਲਾਬ ਹੈ, ਇਹ ਚਮੇਲੀ ਹੈ, ਇਹ ਗੋਭੀ ਦਾ ਫੁੱਲ ਹੈ, ਇਹ ਬੈਂਗਣ ਹੈ, ਇਹ ਨਿੰਮ ਦਾ ਦਰੱਖ਼ਤ ਹੈ, ਇਹ ਪਿੱਪਲ ਹੈ। ਤਮਾਮ ਦਰੱਖ਼ਤ, ਬਨਸਪਤੀ, ਫੁੱਲ ਫਲ ਨੂੰ ਬਾਕਾਇਦਾ ਨਾਮ ਦਿੱਤੇ ਗਏ ਹਨ। ਇਹ ਗੱਲ ਵੱਖਰੀ ਹੈ ਕਿ ਸਾਨੂੰ ਕੁਝ ਕੁ ਨਾਮ ਨਾ ਪਤਾ ਹੋਵਣ, ਪਰ ਕ਼ਾਇਨਾਤ ਵਿਚ ਤਮਾਮ ਬਨਸਪਤੀ ਦਾ ਬਾਕਾਇਦਾ ਨਾਮ ਹੈ ਅਤੇ ਨਾਮ ਦੇ ਆਸਰੇ ਉੱਤੇ ਹੀ ਗਿਆਨ ਖੜਾ ਹੈ। ਵਸਤੂ ਦਾ ਨਾਮ ਲਈਏ ਤਾਂ ਨਾਮ ਦੇ ਨਾਲ ਹੀ ਗਿਆਨ ਮਿਲਦੈ,

ਨਹੀਂ ਤਾਂ ਨਹੀਂ। ਜਿਵੇਂ ਕੋਈ ਮਨੁੱਖ ਇਕ ਸ਼ਹਿਰ ਵਿਚ ਜਾਵੇ ਤੇ ਕਿਸੇ ਦੇ ਉੱਤੇ ਇਹ ਪ੍ਰਸ਼ਨ ਕਰੇ, ਬਈ ਇਸ ਸ਼ਹਿਰ ਵਿਚ ਮੇਰਾ ਇਕ ਗੂੜ੍ਹਾ ਮਿੱਤਰ ਰਹਿੰਦੈ, ਉਹ ਮੇਰਾ ਬਚਪਨ ਦਾ ਸਾਥੀ ਹੈ, ਮੈਂ ਉਸ ਨੂੰ ਮਿਲਣੈ, ਤੁਸੀਂ ਦੱਸੋ ਉਹ ਕਿਥੇ ਰਹਿੰਦੈ ? ਤਾਂ ਅਗਲਾ ਫ਼ੌਰਨ ਇਹ ਆਖੇਗਾ ਕਿ ਉਸ ਦਾ ਨਾਮ ਕੀ ਹੈ ? ਉਹ ਆਖੇ ਕਿ ਨਾਮ ਮੈਨੂੰ ਪਤਾ ਹੀ ਨਹੀਂ ਤਾਂ ਕਿਸ ਤਰ੍ਹਾਂ ਤਲਾਸ਼ ਕੀਤੀ ਜਾਏਗੀ ? ਕਿਸ ਤਰ੍ਹਾਂ ਖੋਜਿਆ ਜਾਏਗਾ ? ਨਾਮ ਪਹਿਲੇ ਦੇਣਾ ਪੈਂਦਾ ਹੈ, ਨਾਮ ਪਹਿਲੇ ਦੱਸਣਾ ਪੈਂਦਾ ਹੈ। ਸੋ ਤਮਾਮ ਬਨਸਪਤੀ ਨੂੰ ਬਾਕਾਇਦਾ ਨਾਮ ਦਿੱਤਾ ਗਿਐ। ਤਮਾਮ ਚੌਪਾਏ ਜਾਨਵਰ, ਪੰਛੀ, ਕੀੜੇ-ਮਕੌੜੇ ਨਾਮ ਦੇ ਆਸਰੇ 'ਤੇ ਹਨ :

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁ ਜੀ, ਪੰਨਾ 4)*

ਕੋਈ ਐਸੀ ਥਾਂ ਨਹੀਂ ਜਿਸ ਦਾ ਨਾਮ ਨਹੀਂ ਹੈ ਅਤੇ ਜਿਥੇ ਪਸ਼ੂ-ਪੰਛੀਆਂ ਦੇ ਨਾਮ ਹਨ, ਬਨਸਪਤੀ ਦੇ ਨਾਮ ਹਨ, ਉਥੇ ਪੰਜ ਤੱਤਾਂ ਦੇ ਭੀ ਨਾਮ ਹਨ, ਗ੍ਰਹਿ ਨਛੱਤਰਾਂ ਦੇ ਨਾਮ ਹਨ, ਜਿੰਨੀਆਂ ਸਰੀਰਕ ਅਤੇ ਮਾਨਸਿਕ ਬੀਮਾਰੀਆਂ ਹਨ, ਸਭ ਦੇ ਨਾਮ ਹਨ। ਜਿੰਨੀਆਂ ਔਸ਼ਧੀਆਂ ਹਨ, ਸਭ ਦੇ ਨਾਮ ਹਨ। ਤਮਾਮ ਦਵਾਈਆਂ ਨੂੰ ਨਾਮ ਦੇਣੇ ਪੈਂਦੇ ਹਨ। ਮੁਲਕਾਂ ਦੇ ਨਾਮ ਹਨ, ਸ਼ਹਿਰਾਂ ਦੇ ਨਾਮ ਹਨ, ਕਸਬਿਆਂ ਦੇ ਨਾਮ ਹਨ। ਹਰ ਕਸਬੇ ਨੂੰ ਮਿਲਾਣ ਵਾਲੀ ਸੜਕ ਦਾ ਨਾਮ ਹੈ, ਗਲੀਆਂ ਦੇ ਨਾਮ ਹਨ, ਕਿਉਂਕਿ ਨਾਮ ਤੋਂ ਬਿਨਾਂ ਨਾ ਤਾਂ ਸ਼ਹਿਰ ਦਾ ਬੋਧ ਹੁੰਦੈ, ਨਾ ਮੁਲਕ ਦਾ ਬੋਧ ਹੁੰਦੈ, ਨਾਮ ਤੋਂ ਬਿਨਾਂ ਨਾ ਹੀ ਕਿਸੇ ਵਸਤੂ ਦਾ ਬੋਧ ਹੁੰਦੈ। ਸਭ ਕੁਝ ਦੇ ਨਾਮ ਰੱਖਣ ਤੋਂ ਬਾਅਦ ਆਖ਼ਰ ਮਨੁੱਖ ਨੇ ਆਪਣੇ ਨਾਮ ਵੀ ਰੱਖੇ ਹਨ। ਚਾਰ ਅਰਬ ਤੋਂ ਵੀ ਵੱਧ ਮਨੁੱਖ ਇਸ ਪ੍ਰਿਥਵੀ 'ਤੇ ਮੌਜੂਦ ਹਨ। ਸਭ ਦੇ ਨਾਮ ਹਨ। ਨਾਮ ਤੋਂ ਬਿਨਾਂ ਜਿਥੇ ਬਾਕੀ ਵਸਤੂਆਂ ਦਾ ਗਿਆਨ ਲੈਣਾ ਔਖਾ ਹੈ, ਉਥੇ ਮਨੁੱਖ ਦਾ ਗਿਆਨ ਲੈਣਾ ਭੀ ਔਖਾ ਹੈ। ਮਨੁੱਖ ਦੀ ਹੋਂਦ ਅਸੀਂ ਨਾਮ ਦੇ ਆਸਰੇ ਉੱਤੇ ਦੱਸਦੇ ਹਾਂ। ਸੂਝਵਾਨ ਮਨੁੱਖ ਜਦ ਹਰ ਵਸਤੂ ਤੇ ਹਰ ਹਸਤੀ ਦਾ ਨਾਮ ਰੱਖ ਹਟਿਆ ਤਾਂ ਉਸ ਨੂੰ ਖ਼ਿਆਲ ਆਇਆ ਕਿ ਮੈਂ ਕਿਰਤ ਨੂੰ ਤਾਂ ਨਾਮ ਦੇ ਦਿੱਤੇ, ਪਰ ਕਰਤੇ ਨੂੰ ਤਾਂ ਨਾਮ ਦਿੱਤਾ ਹੀ ਨਹੀਂ। ਸੋ ਫਿਰ ਮਨੁੱਖ ਨੇ ਪਰਮਾਤਮਾ ਦੇ ਨਾਮ ਰੱਖੇ, ਇਹ ਖ਼ੁਦਾ ਹੈ, ਇਹ ਅੱਲਾ ਹੈ, ਇਹ ਰਾਮ ਹੈ, ਇਹ ਰਹੀਮ ਹੈ, ਇਹ ਮਧੁਸੂਦਨ ਹੈ, ਇਹ ਨਿਰੰਜਨ ਹੈ, ਇਹ ਮਾਧੋ ਹੈ, ਇਹ ਗੁਸਾਈਂ ਹੈ, ਇਹ ਕਰਤਾਰ ਹੈ, ਇਹ ਵਾਹਿਗੁਰੂ ਹੈ, ਇਹ ਸਭ ਨਾਮ ਪਰਮ ਪੁਰਖਾਂ ਦੇ ਰੱਖੇ ਹੋਏ ਹਨ। ਵਸਤੂ ਦੀ ਹਸਤੀ ਦੀ ਪਹਿਚਾਣ ਨਾਮ ਦੇ ਆਸਰੇ ਉੱਤੇ ਖੜੀ ਹੈ :

**ਨਾਮ ਕੇ ਧਾਰੇ ਸਗਲੇ ਜੰਤ ॥** *(ਗਉੜੀ ਸੁਖਮਨੀ ਮ: ੫, ਪੰਨਾ 284)*

ਉਨ੍ਹਾਂ ਦੀ ਪਹਿਚਾਣ ਨਾਮ ਦੇ ਆਸਰੇ ਉੱਤੇ ਖੜੀ ਹੈ। ਵਿਗਿਆਨਕ

ਜਦ ਭੀ ਕੋਈ ਨਵਾਂ ਆਵਿਸ਼ਕਾਰ ਕਰਦੇ ਹਨ, ਕੋਈ ਨਵੀਂ ਖੋਜ ਕੱਢਦੇ ਹਨ, ਉਸ ਖੋਜ ਨੂੰ ਤੇ ਖੋਜੀ ਹੋਈ ਵਸਤੂ ਨੂੰ ਨਾਮ ਲਾਜ਼ਮੀ ਦਿੰਦੇ ਹਨ। ਨਾਮ ਦੇਣਾ ਪੈਂਦਾ ਹੈ। ਨਾਮ ਤੋਂ ਬਿਨਾਂ ਫਿਰ ਜਗਤ ਨੂੰ ਗਿਆਨ ਦੇਣਾ ਬੜੀ ਔਖੀ ਗੱਲ ਹੋ ਜਾਂਦੀ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਫ਼ੁਰਮਾਨ ਕੀਤੈ, ਕਿਉਂਕਿ ਤੂੰ ਸਤਿ ਹੈਂ, ਹੇ ਈਸ਼ਵਰ! ਤੂੰ ਸਤਿ ਹੈਂ, ਤੇਰਾ ਨਾਮ ਭੀ ਸਤਿ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਨੂੰ ਇੰਜ ਬਿਆਨ ਕਰਦੇ ਹਨ:

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਮਾਰੂ ਮਹਲਾ ੫, ਪੰਨਾ 1083)*

ਤੇਰੇ ਕਿਰਤਮ ਨਾਮ ਕਿੱਥੋਂ ਤਕ ਬਿਆਨ ਕਰੀਏ। ਕਿਰਤ ਨੂੰ ਵੇਖ ਕੇ ਕਿਰਤਮ ਨਾਮ ਰੱਖਣੇ ਪੈਂਦੇ ਹਨ, ਜਿਵੇਂ ਅਸੀਂ ਕਹਿ ਦਿੰਦੇ ਹਾਂ ਕਿ ਇਹ ਮਾਲੀ ਹੈ, ਇਹ ਚਮਾਰ ਹੈ, ਇਹ ਲੁਹਾਰ ਹੈ, ਇਹ ਸਰਾਫ਼ ਹੈ, ਇਹ ਦੁਕਾਨਦਾਰ ਹੈ, ਇਹ ਸਭ ਕਿਰਤਮ ਨਾਮ ਹਨ। ਕਿਰਤ ਦੇ ਬਦਲਦਿਆਂ ਨਾਮ ਬਦਲ ਜਾਂਦਾ ਹੈ। ਜੇਕਰ ਇਕ ਸਰਾਫ਼ ਸੋਨੇ ਦਾ ਕੰਮ ਛੱਡ ਕੇ ਲੋਹੇ ਦਾ ਕੰਮ ਸ਼ੁਰੂ ਕਰ ਦੇਵੇ, ਫਿਰ ਉਹ ਸਰਾਫ਼ ਨਹੀਂ, ਲੋਕੀਂ ਉਸ ਨੂੰ ਲੁਹਾਰ ਕਹਿੰਦੇ ਹਨ ਅਤੇ ਇਹੀ ਲੁਹਾਰ ਲੋਹੇ ਦਾ ਕੰਮ ਛੱਡ ਕੇ ਬੱਜ਼ਾਜ਼ੀ ਦੀ ਦੁਕਾਨ ਪਾ ਲਵੇ, ਕੱਪੜੇ ਦੀ ਦੁਕਾਨ ਪਾ ਲਵੇ, ਫਿਰ ਲੋਕੀਂ ਉਸ ਨੂੰ ਬੱਜ਼ਾਜ਼ ਕਹਿੰਦੇ ਹਨ, ਫਿਰ ਉਹ ਲੁਹਾਰ ਨਹੀਂ ਰਹਿੰਦਾ। ਉਹੀ ਮਨੁੱਖ ਕੱਪੜੇ ਦਾ ਕੰਮ ਛੱਡ ਕੇ ਖੇਤੀਬਾੜੀ ਦਾ ਕੰਮ ਕਰਨਾ ਸ਼ੁਰੂ ਕਰੇ ਤਾਂ ਲੋਕੀਂ ਉਸ ਨੂੰ ਜ਼ਿਮੀਂਦਾਰ ਕਹਿੰਦੇ ਹਨ। ਕਿਰਤ ਦੇ ਬਦਲਦਿਆਂ ਨਾਮ ਬਦਲਦੇ ਹਨ। ਸੋ ਪਰਮਾਤਮਾ ਦੀ ਤਾਂ ਅਨੇਕ ਤਰ੍ਹਾਂ ਦੀ ਕਿਰਤ ਪ੍ਰਗਟ ਹੋ ਰਹੀ ਹੈ:

**ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥**
**ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ॥**
*(ਸੋਰਠਿ ਮ: ੫, ਪੰਨਾ 613)*

ਅਣਗਿਣਤ ਤਰ੍ਹਾਂ ਦੀ ਕਿਰਿਆ ਉਸ ਤੋਂ ਥਾਂ ਥਾਂ 'ਤੇ ਪ੍ਰਗਟ ਹੋ ਰਹੀ ਹੈ, ਇਸ ਵਾਸਤੇ ਉਸ ਦੀ ਕਿਰਿਆ ਨੂੰ ਵੇਖ ਕੇ ਭਗਤ ਜਨਾਂ ਨੇ ਤਰ੍ਹਾਂ ਤਰ੍ਹਾਂ ਦੇ ਨਾਮ ਦਿੱਤੇ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ, "ਕਿਰਤਮ ਨਾਮੁ ਕਥੇ ਤੇਰੇ ਜਿਹਬਾ"। ਤੇਰੇ ਕਿਰਤਮ ਨਾਮ ਮੈਂ ਕਿੱਥੋਂ ਤਕ ਕਥਨ ਕਰਾਂ। ਕਿਉਂਕਿ ਕਰਤਾ ਮਹਾਨ ਹੈ, ਉਸ ਦੀ ਕਿਰਤ ਭੀ ਮਹਾਨ ਹੈ। ਉਸ ਦੀ ਕਿਰਤ ਅਣਗਿਣਤ ਹੈ ਅਤੇ ਇਸ ਤਰ੍ਹਾਂ ਉਸ ਦੀ ਕਿਰਤ ਦੇ ਆਸਰੇ ਉਸ ਨੂੰ ਨਾਮ ਦਿੰਦੇ ਗਏ ਤਾਂ ਇਹ ਨਾਮ ਮੁੱਕਣ ਨਹੀਂ ਲੱਗੇ, ਇਹ ਨਾਮ ਅਨੰਤ ਹੋਣਗੇ। ਸਤਿਗੁਰੂ ਕਹਿੰਦੇ ਹਨ, ਤੂੰ ਸਤਿ ਹੈਂ, ਇਸ ਵਾਸਤੇ ਤੇਰਾ ਨਾਮ ਭੀ ਸਤਿ ਹੈ, "ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥" ਉਹ

ਜੋ ਸਤਿ ਨਾਮੁ ਹੈ, ਉਸ ਦਾ ਉਪ-ਨਾਮ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇੰਜ ਰੱਖਿਐ, ਹੇ ਈਸ਼ਵਰ! ਤੂੰ ਅਸਚਰਜ ਹੈਂ। ਜੋ ਤੇਰਾ ਜਪ ਕਰੇ, ਜੋ ਤੇਰੇ ਨੇੜੇ ਆਵੇ, ਉਸ ਦਾ ਤਮਾਮ ਅੰਧਕਾਰ ਮਿਟਾ ਕੇ ਤੂੰ ਚਾਨਣਾ ਦਿੰਦੈਂ, ਪ੍ਰਕਾਸ਼ ਦਿੰਦੈਂ, ਸੁਭਾਵਿਕ ਨਿਕਲਿਆ ਵਾਹਿਗੁਰੂ, ਵਾਹਿਗੁਰੂ। ਉਂਜ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਕਹਿਣਾ ਹੈ:

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** *(ਬਸੰਤੁ ਮ: ੧, ਪੰਨਾ 1168)*

ਹੇ ਪਰਮਾਤਮਾ! ਜਿਤਨੇ ਤੇਰੇ ਨਾਮ ਹਨ; ਮੈਂ ਸਦਕੇ ਜਾਂਦਾ ਹਾਂ, ਜਿਤਨੇ ਨਾਮਾਂ ਨਾਲ ਤੈਨੂੰ ਯਾਦ ਕੀਤਾ ਗਿਐ, ਹਰ ਨਾਮ ਤੋਂ ਮੈਂ ਸਦਕੇ ਹਾਂ, ਹਰ ਨਾਮ ਤੋਂ ਮੈਂ ਬਲਿਹਾਰਨੇ ਹਾਂ।

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ॥**

*(ਰਾਮਕਲੀ ਮਹਲਾ ੫, ਪੰਨਾ 885)*

ਕੋਈ ਅੱਲਾ ਅੱਲਾ ਕਹਿ ਕੇ ਤੇਰੇ ਨਾਲ ਜੁੜ ਰਿਹੈ, ਕੋਈ ਰਾਮ ਰਾਮ ਕਹਿ ਕੇ ਤੇਰੇ ਨੇੜੇ ਆ ਰਿਹੈ, ਕੋਈ ਗੁਸਾਈਂ ਗੁਸਾਈਂ ਕਹਿ ਕੇ ਤੇਰੇ ਨਾਲ ਜੁੜਨ ਦੀ ਕੋਸ਼ਿਸ਼ ਕਰ ਰਿਹੈ, "ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ"। ਤੂੰ ਅਨੰਤ ਨਾਮਾਂ ਦਾ ਮਾਲਕ ਹੈਂ, ਤੇਰੇ ਅਨੰਤ ਨਾਮ ਹਨ, ਮੈਂ ਤੇਰੇ ਹਰ ਨਾਮ ਤੋਂ ਸਦਕੇ ਹਾਂ। ਉਂਜ ਤਾਂ ਤੇਰਾ ਕੋਈ ਭੀ ਨਾਮ ਨਹੀਂ, ਤੂੰ ਆਪਣਾ ਕੋਈ ਭੀ ਨਾਮ ਨਹੀਂ ਰੱਖਿਆ, ਇਹ ਸਭ ਨਾਮ ਤੈਨੂੰ ਦਿੱਤੇ ਗਏ ਨੇ, ਤੇਰੀ ਕਿਰਿਆ ਵੇਖ ਕੇ, ਤੇਰਾ ਸੁਭਾਉ ਵੇਖ ਕੇ, ਤੇਰੇ ਗੁਣ ਧਰਮ ਵੇਖ ਕੇ, ਤੈਨੂੰ ਨਾਮ ਦਿੱਤੇ ਗਏ ਹਨ। ਉਂਜ:

**ਅਨਾਮ ਹੈਂ॥ ਅਕਾਮ ਹੈਂ॥** *(ਜਾਪੁ ਸਾਹਿਬ)*

ਤੇਰਾ ਕੋਈ ਨਾਮ ਨਹੀਂ, ਕਿਉਂਕਿ ਤੇਰੀ ਕੋਈ ਵਿਸ਼ੇਸ਼ ਥਾਂ ਨਹੀਂ, ਤੇਰਾ ਕੋਈ ਵਿਸ਼ੇਸ਼ ਰੂਪ ਨਹੀਂ, ਤੂੰ ਅਨੰਤ ਰੂਪਾਂ ਦਾ ਮਾਲਕ ਹੈਂ, ਅਨੰਤ ਥਾਵਾਂ ਵਿਚ ਤੂੰ ਬਿਰਾਜਮਾਨ ਹੈ, ਸਰਬ-ਕਾਲ ਹੈਂ। ਤੈਨੂੰ ਕਿਸੇ ਇਕ ਨਾਮ ਦੇ ਡੱਬੇ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਇਸ ਵਾਸਤੇ, "ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ" ਕਿਉਂਕਿ ਤੂੰ ਸਤਿ ਹੈਂ। ਸੋ ਸਤਿਗੁਰੂ ਕਹਿੰਦੇ ਹਨ—ਸਤਿਨਾਮੁ, ਤੇਰੀ ਹਸਤੀ ਸਤਿ ਹੈ, ਤੇਰਾ ਨਾਮ ਸਤਿ ਹੈ, ਉਹ 'ਇਕ' ਜਿਸ ਤੋਂ ਉਤਪਤੀ, ਪਾਲਣਾ ਤੇ ਨਾਸ ਹੋ ਰਿਹੈ, ਉਹ ਸਤਿ ਸਰੂਪ ਹੈ ਅਤੇ ਜੋ ਸਤਿ ਸਰੂਪ ਹੈ, ਉਸ ਦਾ ਨਾਮ ਸਤਿ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਚਾਰਣ ਕੀਤੀ ਪ੍ਰਥਮ ਬਾਣੀ ਮੂਲ ਮੰਤਰ ਹੈ। ਪਹਿਲਾ ਉਪਦੇਸ਼ ਮੂਲ ਮੰਤਰ ਹੈ। ਮਕਾਨ ਬਣਾਉਣਾ ਹੈ ਤਾਂ ਬੁਨਿਆਦ ਪਹਿਲੇ ਰੱਖਣੀ ਪੈਂਦੀ ਹੈ, ਮਕਾਨ ਦੀਆਂ ਛੱਤਾਂ ਬਾਅਦ ਵਿਚ

ਤਾਮੀਰ ਕਰਨੀਆਂ ਪੈਂਦੀਆਂ ਹਨ। ਇਹ ਇਕ ਅਟੱਲ 'ਨਿਯਮ ਹੈ। ਸੋ ਮੂਲ ਪਹਿਲੇ ਅਤੇ ਤਾਮੀਰ ਬਾਅਦ ਵਿਚ, ਉਸਾਰੀ ਬਾਅਦ ਵਿਚ। ਕਰਤਾ ਪਹਿਲੇ, ਕਿਰਤ ਬਾਅਦ ਵਿਚ। ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਉਹ ਜੋ ਕਰਤਾ ਹੈ, ਉਹ 'ਇਕ' ਹੈ ਔਰ ਉਸੇ ਤੋਂ ਹੀ ਉਤਪਤੀ, ਪਾਲਣਾ ਤੇ ਨਾਸ ਹੋ ਰਿਹੈ। ਉਹ ਸਤਿ ਸਰੂਪ ਹੈ, ਉਸ ਦਾ ਨਾਮ ਸਤਿ ਹੈ। ਪਰ ਸਤਿਗੁਰੂ ਕਹਿੰਦੇ ਹਨ, ਉਹ ਕਿਰਤ ਨਹੀਂ, ਕਰਤਾ ਹੈ ਅਤੇ ਕਰਤੇ ਦੇ ਨਾਲ ਇਕਦਮ ਕਹਿ ਦਿੱਤਾ— ਪੁਰਖ : ਪੂਰਿਆ ਹੋਇਆ ਪੁਰਸ਼। ਐਸਾ ਕਿਉਂ ਆਖਿਆ ? ਹਮੇਸ਼ਾ ਕਰਤਾ ਆਪਣੀ ਕਿਰਤ ਤੋਂ ਵੱਖ ਹੋ ਜਾਂਦਾ ਹੈ, ਅਲੱਗ ਹੋ ਜਾਂਦਾ ਹੈ। ਘੁਮਿਆਰ ਨੇ ਘੜਾ ਬਣਾਇਆ, ਘੜਾ ਕਿਸੇ ਹੋਰ ਥਾਂ ਉੱਤੇ ਹੈ, ਘੁਮਿਆਰ ਕਿਸੇ ਹੋਰ ਥਾਂ ਉੱਤੇ ਹੈ। ਮੁਸੱਵਰ ਨੇ ਤਸਵੀਰ ਬਣਾਈ, ਤਸਵੀਰ ਕਿਸੇ ਦੇ ਘਰ ਟੰਗੀ ਹੋਈ ਹੈ, ਮੁਸੱਵਰ ਆਪਣੇ ਘਰ ਬੈਠਾ ਹੈ। ਹੂ-ਬ-ਹੂ ਅਸੀਂ ਇਸੇ ਤਰੀਕੇ ਨਾਲ ਦ੍ਰਿਸ਼ਟੀ ਮਾਰੀਏ ਤਾਂ ਕਿਰਤ ਤੇ ਕਰਤਾ ਲਗਭਗ ਵੱਖ ਹੋ ਜਾਂਦੇ ਹਨ। ਫਿਰ ਐਸਾ ਭੀ ਹੁੰਦੈ ਕਿ ਕਰਤਾ ਮਿਟ ਜਾਂਦੈ, ਮਰ ਜਾਂਦੈ ਪਰ ਕਿਰਤ ਬਣੀ ਰਹਿੰਦੀ ਹੈ। ਤਸਵੀਰ ਮੌਜੂਦ ਹੈ, ਮੁਸੱਵਰ ਮਰ ਗਿਐ। ਕਵਿਤਾ ਮੌਜੂਦ ਹੈ, ਕਵੀ ਖ਼ਤਮ ਹੋ ਗਿਐ। ਬੁੱਤ ਮੌਜੂਦ ਹੈ, ਸੰਗਤਰਾਸ਼ ਮਰ ਚੁੱਕਿਐ। ਘੜਾ ਮੌਜੂਦ ਹੈ, ਸੁਰਾਹੀਆਂ ਮੌਜੂਦ ਹਨ, ਘੁਮਿਆਰ ਖ਼ਤਮ ਹੋ ਗਿਐ। ਕਈ ਦਫ਼ਾ ਐਸਾ ਦੇਖਦੇ ਹਾਂ ਕਿ ਕਿਰਤ ਮੌਜੂਦ ਹੈ ਪਰ ਕਰਤਾ ਖ਼ਤਮ ਹੋ ਗਿਐ। ਪਰਮਾਤਮਾ ਦੀ ਦੁਨੀਆਂ ਵਿਚ ਇਹ ਅਦੁੱਤੀ ਗੱਲ ਹੈ ਕਿ ਉਥੇ ਕਿਰਤ ਤਾਂ ਖ਼ਤਮ ਹੋ ਜਾਂਦੀ ਹੈ, ਕਰਤਾ ਮੌਜੂਦ ਰਹਿੰਦੈ। ਕਰਤਾ ਸਦੀਵੀ ਹੈ, ਕਰਤਾ ਹਮੇਸ਼ਾ ਹੈ, ਕਿਰਤ ਨਾਸ਼ਵੰਤ ਹੈ, ਕਿਰਤ ਆਵਣ ਜਾਣ ਵਾਲੀ ਹੈ, ਪਰ ਉਹ ਕਰਤਾ ਐਸਾ ਹੈ ਕਿ ਆਪਣੀ ਕਿਰਤ ਦੇ ਵਿਚ ਪੂਰਿਆ ਹੋਇਐ, ਵਿਆਪਕ ਹੈ, ਸੁਤੰਤਰ ਹੈ। ਐਸਾ ਨਹੀਂ ਕਿ ਉਸ ਕਰਤੇ ਨੂੰ ਕਿਸੇ ਆਸਰੇ ਦੀ ਲੋੜ ਹੈ। ਜਿਵੇਂ ਮਿੱਟੀ, ਪਾਣੀ ਅਤੇ ਘੁੰਮਦਾ ਹੋਇਆ ਚੱਕ ਨਾ ਹੋਵੇ ਤਾਂ ਘੁਮਿਆਰ ਘੜਾ ਨਹੀਂ ਬਣਾ ਸਕਦਾ, ਨਮਿਤ ਕਾਰਨ ਨਾ ਹੋਵਣ ਤਾਂ 'ਨਮਿਤੋ ਪਾਦਾਨ ਕਾਰਨ' ਨਾ ਹੋਵਣ, ਤਾਂ ਕਰਤਾ ਕਿਰਤ ਨੂੰ ਜਨਮ ਨਹੀਂ ਦੇ ਸਕਦਾ। ਲੋਹਾ ਹੀ ਨਹੀਂ ਤਾਂ ਲੋਹਾਰ ਨੇ ਘੜਨਾ ਕੀ ਹੈ ? ਸੋਨਾ ਹੀ ਨਹੀਂ ਤਾਂ ਸੁਨਿਆਰ ਨੇ ਗਹਿਣੇ ਕੀ ਬਣਾਣੇ ਹਨ ? ਕਿਸ ਤਰ੍ਹਾਂ ਬਣਾਏਗਾ ? ਜਗਤ ਵਿਚ ਅਸੀਂ ਕਰਤੇ ਵੇਖਦੇ ਹਾਂ, ਉਹ ਕਾਰਨ ਦੇ ਅਧੀਨ ਹਨ, 'ਨਮਿਤੋ ਪਾਦਾਨ ਕਾਰਨ' ਦੇ ਅਧੀਨ ਹਨ। ਜੇਕਰ ਨਮਿਤ ਕਾਰਨ ਨਹੀਂ, 'ਨਮਿਤੋ ਪਾਦਾਨ ਕਾਰਨ' ਨਹੀਂ ਤਾਂ ਫਿਰ ਤਾਮੀਰ ਕਰਨੀ, ਉਸਾਰੀ ਕਰਨੀ, ਬਹੁਤ ਔਖਾ ਹੈ, ਬਹੁਤ ਮੁਸ਼ਕਲ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ ਹੈ :

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**

*(ਗਉੜੀ ਸੁਖਮਨੀ ਮ: ੫, ਸਲੋਕ, ਪੰਨਾ 276)*

ਪਰਮਾਤਮਾ ਐਸਾ ਕਰਤਾ ਹੈ ਕਿ ਉਹ ਕਾਰਨ ਭੀ ਖ਼ੁਦ ਹੈ। ਉਹ ਕਾਰਨ ਆਪਣੇ ਵਿੱਚੋਂ ਪੈਦਾ ਕਰਦਾ ਹੈ ਅਤੇ ਆਪਣੇ ਵਿੱਚੋਂ ਪੈਦਾ ਕੀਤੇ ਕਾਰਨ ਦੇ ਆਸਰੇ ਦੇ ਉੱਤੇ ਜਗਤ ਦੀ ਸਿਰਜਨਾ ਕਰਦੈ, ਜਗਤ ਦੀ ਬਣਤਰ ਬਣਾਂਦੈ। ਇਸ ਤਰ੍ਹਾਂ ਉਹ ਸੁਤੰਤਰ ਕਰਤਾ ਹੈ, ਉਸ ਨੂੰ ਕਿਸੇ ਨਮਿਤੋ ਪਾਦਾਨ ਦੀ ਅਧੀਨਗੀ ਨਹੀਂ ਚਾਹੀਦੀ, ਉਹ ਪੂਰਨ ਤੌਰ 'ਤੇ ਸੁਤੰਤਰ ਹੈ। ਸਤਿਗੁਰੂ ਕਹਿੰਦੇ ਹਨ ਕਿ ਉਹ ਕਰਤਾ ਹੈ, ਕਿਰਤ ਨਹੀਂ ਹੈ, ਆਪਣੀ ਕਿਰਤ ਵਿਚ ਵਿਆਪਕ ਹੈ। ਰੇਤ ਦੇ ਜ਼ੱਰਿਆਂ ਵਿਚ, ਸਾਗਰ ਦੀਆਂ ਲਹਿਰਾਂ ਵਿਚ ਉਹੀ ਬਿਰਾਜਮਾਨ ਹੈ। ਸੂਰਜ ਦੀਆਂ ਕਿਰਨਾਂ ਵਿਚ ਉਹ ਲਿਸ਼ਕ ਰਿਹੈ। ਫੁੱਲਾਂ ਦੀ ਸੁੰਦਰਤਾ ਵਿਚ ਉਹ ਮਹਿਕ ਪ੍ਰਗਟ ਕਰ ਰਿਹੈ, ਕੋਮਲਤਾ ਪ੍ਰਗਟ ਕਰ ਰਿਹੈ। ਕਿਧਰੇ ਚੱਟਾਨਾਂ ਵਿਚ ਸਖ਼ਤੀ ਝਲਕਦੀ ਪਈ ਹੈ। ਪਹਾੜਾਂ ਵਿਚ ਬੁਲੰਦੀ ਉਸੇ ਦੀ ਦਮਕ ਰਹੀ ਹੈ। ਅਗਨ ਵਿਚ ਸ਼ੋਅਲੇ ਉਸੇ ਦਾ ਰੂਪ ਹਨ। ਸ਼ੇਰ ਵਿਚ ਦਹਾੜ ਉਸੇ ਦੀ ਹੈ, ਹਿਰਨ ਵਿਚ ਦੌੜ ਉਸੇ ਦੀ ਹੈ, ਮੱਛੀ ਵਿਚ ਤੈਰਨਾ, ਚੰਚਲਤਾ ਉਸੇ ਦੀ ਹੈ। ਉਹ ਆਪਣੀ ਕਿਰਤ ਵਿਚ ਪੂਰਿਆ ਹੋਇਐ, ਵਿਆਪਕ ਹੈ। ਸਤਿਗੁਰੂ ਉਸਨੂੰ ਕਹਿੰਦੇ ਹਨ ਕਰਤਾ ਪੁਰਖ। ਉਹ ਐਸਾ ਕਰਤਾ ਨਹੀਂ ਕਿ ਆਪਣੀ ਕਿਰਤ ਤੋਂ ਵੱਖ ਹੋਵੇ, ਆਪਣੀ ਕਿਰਤ ਤੋਂ ਇਕ ਪਾਸੇ ਹੋਵੇ। ਨਹੀਂ, ਆਪਣੀ ਕਿਰਤ ਵਿਚ ਪੂਰਿਆ ਹੋਇਐ, ਆਪਣੀ ਕਿਰਤ ਵਿਚ ਵਿਆਪਕ ਹੈ। ਇਥੋਂ ਤਕ ਤਾਂ ਸਤਿਗੁਰੂ ਜੀ ਉਸ ਦੀ ਹੋਂਦ ਦਾ ਜ਼ਿਕਰ ਪਏ ਕਰਦੇ ਹਨ, ਉਸ ਦੇ ਸਰੂਪ ਦਾ ਜ਼ਿਕਰ ਪਏ ਕਰਦੇ ਹਨ। ਹੁਣ ਅੱਗੇ ਉਸ ਦਾ ਸੁਭਾਉ ਦੱਸਦੇ ਹਨ। ਉਹ ਜੋ ਇਕ ਹੈ, ਜਿਸ ਤੋਂ ਉਤਪਤੀ, ਪਾਲਣਾ ਤੇ ਨਾਸ਼ ਹੋ ਰਿਹੈ, ਉਹ ਸਤਿ ਹੈ। ਜੋ ਸਤਿ ਹੈ, ਉਹ ਕਰਤਾ ਹੈ। ਜੋ ਕਰਤਾ ਹੈ, ਉਹ ਆਪਣੀ ਕਿਰਤ ਵਿਚ ਪੂਰਿਆ ਹੋਇਐ, ਵਿਆਪਕ ਹੈ। ਸੁਭਾਉ ਕੀ ਹੈ ? ਸਤਿਗੁਰੂ ਦੱਸਦੇ ਹਨ— "ਨਿਰਭਉ ਨਿਰਵੈਰੁ"। ਉਸ ਦਾ ਸੁਭਾਉ ਵੈਰ ਤੋਂ ਰਹਿਤ ਹੈ, ਭੈਅ ਤੋਂ ਰਹਿਤ ਹੈ। ਭੈਅ ਦੇਖਿਆ ਜਾਏ ਤਾਂ ਆਪਣੇ ਤੋਂ ਵੱਡੇ ਦਾ ਹੁੰਦੈ ਪਰ ਉਸ ਤੋਂ ਵੱਡਾ ਕੋਈ ਹੈ ਹੀ ਨਹੀਂ ਤਾਂ ਭੈਅ ਕਿਸ ਤੋਂ ਖਾਣੈ ? ਵੈਰ ਅਕਸਰ ਸ਼ਰੀਕਾਚਾਰੀ ਨਾਲ ਹੁੰਦੈ, ਉਸ ਦਾ ਕੋਈ ਸ਼ਰੀਕ ਹੀ ਨਹੀਂ ਤਾਂ ਵੈਰ ਕਿਸ ਨਾਲ ? ਨਿਰਭਉ, ਭਉ ਮਿਟਣ ਦਾ ਹੁੰਦੈ, ਨਾਸ ਹੋਣ ਦਾ ਹੁੰਦੈ। ਬੰਦੇ ਦੇ ਅੰਦਰ ਜੋ ਭੈਅ ਹੈ, ਇਹ ਮੌਤ ਦਾ ਹੀ ਹੈ। ਇਹ ਗੱਲ ਵੱਖਰੀ ਹੈ ਕਿ ਸਿਆਣੇ ਪੁਰਸ਼ਾਂ ਨੇ ਮੌਤ ਕਈ ਤਰ੍ਹਾਂ ਦੀ ਮੰਨੀ ਹੈ। ਸਰੀਰਕ ਮੌਤ, ਸਮਾਜਿਕ ਮੌਤ, ਆਰਥਿਕ ਮੌਤ, ਰਾਜਨੀਤਕ ਮੌਤ, ਰੂਹਾਨੀ ਮੌਤ, ਅਧਿਆਤਮਿਕ ਮੌਤ, ਕਈ ਤਰ੍ਹਾਂ ਦੀ ਮੌਤ ਹੈ। ਚੱਲਦੇ ਚਲਦੇ ਹੋਏ ਸੁਆਸ ਰੁਕ ਜਾਣ, ਇਹ ਸਰੀਰਕ ਮੌਤ ਹੈ। ਆਉਂਦਾ ਹੋਇਆ ਧਨ ਰੁਕ ਜਾਏ, ਆਰਥਿਕ ਮੌਤ ਹੈ। ਦੀਵਾਲੀਆ ਹੋ ਗਿਐ, ਦੇਣਾ ਹੀ ਦੇਣਾ ਹੈ। ਸੁਆਸ ਨਿਕਲ ਤਾਂ ਰਹੇ ਨੇ, ਆ ਨਹੀਂ ਰਹੇ, ਅਰਥ ਦੀ ਦੁਨੀਆਂ

ਖ਼ਤਮ ਹੋ ਗਈ, ਦੇਣਾ ਹੀ ਦੇਣਾ ਹੈ, ਇਸ ਨੇ ਲੈਣਾ ਕੁਝ ਭੀ ਨਹੀਂ। ਫਿਰ ਲੋਕੀਂ ਕਹਿੰਦੇ ਹਨ ਕਿ ਇਹ ਦੀਵਾਲੀਆ ਹੋ ਗਿਐ, ਇਸ ਦੀ ਆਰਥਿਕ ਤੌਰ 'ਤੇ ਮੌਤ ਹੋ ਗਈ ਹੈ। ਕੋਈ ਕਲੰਕ ਲੱਗ ਗਿਐ, ਕੋਈ ਦਾਗ਼ ਲੱਗ ਗਿਐ ਤਾਂ ਬਰਾਦਰੀ ਵਿਚ ਖੜਾ ਹੋਣਾ ਔਖਾ ਹੋ ਗਿਐ ਤਾਂ ਲੋਕੀਂ ਕਹਿ ਦਿੰਦੇ ਹਨ ਕਿ ਇਸ ਦੀ ਸਮਾਜਿਕ ਤੌਰ 'ਤੇ ਮੌਤ ਹੋ ਗਈ ਹੈ। ਅੱਗੇ ਫਿਰ ਇਕ ਰਾਜਨੀਤਕ ਮੌਤ ਹੈ। ਸਾਡੇ ਦੇਸ਼ ਵਿਚ ਅੱਜ ਭੀ ਇਸ ਤਰ੍ਹਾਂ ਦੇ ਉੱਘੇ ਮਨੁੱਖ ਘੁੰਮ ਰਹੇ ਹਨ ਜਿਨ੍ਹਾਂ ਦੀ ਲਗਭਗ ਰਾਜਨੀਤਕ ਤੌਰ 'ਤੇ ਮੌਤ ਹੋ ਚੁੱਕੀ ਹੈ। ਰਾਜਨੀਤੀ ਦੀ ਦੁਨੀਆਂ ਵਿਚ ਉਸਦੀ ਹੁਣ ਕੋਈ ਗੱਲ ਨਹੀਂ, ਹੁਣ ਕੋਈ ਚਰਚਾ ਨਹੀਂ। ਸੋ ਜਿਥੇ ਸਰੀਰਕ ਮੌਤ, ਆਰਥਿਕ ਮੌਤ, ਸਮਾਜਿਕ ਮੌਤ, ਰਾਜਨੀਤਕ ਮੌਤ ਹੈ, ਉਥੇ ਇਕ ਹੋਰ ਪਰਮ ਮੌਤ ਹੈ, ਵੱਡੀ ਮੌਤ ਹੈ, ਉਹ ਹੈ ਅਧਿਆਤਮਿਕ ਮੌਤ, ਬੜੀ ਹੀ ਦੁਖਦ ਮੌਤ! ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਪਰਮਾਤਮਾ ਦੀ ਯਾਦ, ਉਸ ਦਾ ਸਿਮਰਨ ਚੱਲਦਾ ਰਹੇ ਤਾਂ ਇਹ ਰੂਹਾਨੀ ਜ਼ਿੰਦਗੀ ਹੈ ਅਤੇ ਸਿਮਰਨ ਨਾ ਚੱਲੇ, ਉਸ ਦੀ ਯਾਦ ਨਾ ਚੱਲੇ ਤਾਂ ਇਹ ਅਧਿਆਤਮਕ ਮੌਤ ਹੈ।

**ਆਖਾ ਜੀਵਾ ਵਿਸਰੈ ਮਰਿ ਜਾਉ॥** *(ਆਸਾ ਮ: ੧, ਪੰਨਾ 9)*



ਆਖਦਾ ਹਾਂ ਤਾਂ ਮੈਂ ਜ਼ਿੰਦਾ ਹਾਂ, ਨਹੀਂ ਆਖਦਾ ਤਾਂ ਮਰ ਜਾਂਦਾ ਹਾਂ। ਗੁਰੂ ਨਾਨਕ ਸਾਹਿਬ ਦਾ ਇਕ ਹੋਰ ਕਥਨ ਹੈ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥** *(ਵਾਰ ਮਾਝ, ਮ: ੧, ਪੰਨਾ 142)*

ਉਹੀ ਜੀਅ ਰਿਹੈ, ਜਿਸ ਦੇ ਅੰਦਰ ਸਿਮਰਨ ਚੱਲ ਰਿਹੈ, ਪ੍ਰਭੂ ਦੀ ਯਾਦ ਚੱਲ ਰਹੀ ਹੈ, ਇਹ ਰੂਹਾਨੀ ਜ਼ਿੰਦਗੀ ਹੈ। ਅਜੋਕੀ ਸਮਝ ਨਾਲ ਅਸੀਂ ਦੇਖੀਏ ਤਾਂ ਬੰਦਾ ਜ਼ਿੰਦਾ ਹੈ। ਸਰੀਰਿਕ ਤੌਰ 'ਤੇ ਜ਼ਿੰਦਾ ਹੋਵੇਗਾ, ਆਰਥਿਕ ਤੌਰ 'ਤੇ ਜ਼ਿੰਦਾ ਹੋਵੇਗਾ, ਸਮਾਜਿਕ ਤੌਰ 'ਤੇ ਜ਼ਿੰਦਾ ਹੋਵੇਗਾ, ਰਾਜਨੀਤਕ ਤੌਰ 'ਤੇ ਜ਼ਿੰਦਾ ਹੋਵੇਗਾ, ਪ੍ਰੰਤੂ ਧਾਰਮਿਕ ਤੌਰ 'ਤੇ ਮਨੁੱਖ ਮੁਰਦਾ ਹੈ, ਰੂਹਾਨੀ ਤੌਰ 'ਤੇ ਬੰਦਾ ਮੁਰਦਾ ਹੈ। ਇੰਜ ਕਹਿ ਲਵੋ ਕਿ ਬਾਹਰੋਂ ਜ਼ਿੰਦੈ, ਅੰਦਰੋਂ ਮਰਿਆ ਹੋਇਐ। ਬਾਹਰੋਂ ਚੱਲਦਾ ਫਿਰਦਾ ਦਿਖਾਈ ਦੇ ਰਿਹੈ, ਅੰਦਰੋਂ ਮ੍ਰਿਤੂ ਹੋ ਗਈ ਹੈ, "ਆਖਾ ਜੀਵਾ ਵਿਸਰੈ ਮਰਿ ਜਾਉ"।

**ਮਰਣੰ ਬਿਸਰਣੰ ਗੋਬਿੰਦਹ॥**
**ਜੀਵਣੰ ਹਰਿ ਨਾਮ ਧ੍ਯਾਵਣਹ॥** *(ਗਾਥਾ ਮਹਲਾ ੫, ਪੰਨਾ 1361)*

ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਬਸ ਉਸ ਦੀ ਯਾਦ ਹੀ ਜਿਊਣਾ ਹੈ, ਉਸ ਨੂੰ ਭੁੱਲ ਜਾਣਾ ਮੌਤ ਹੈ। ਭੈਅ ਮੌਤ ਦਾ ਹੀ ਹੈ, ਪਰ ਪਰਮਾਤਮਾ ਵਿਚ ਮੌਤ ਨਹੀਂ, ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—ਨਿਰਭਉ। ਉਹ ਭੈਅ ਤੋਂ ਰਹਿਤ ਹੈ। ਭੈਅ ਆਪਣੇ ਤੋਂ ਵੱਡੇ ਦਾ ਹੁੰਦੈ, ਉਸ ਤੋਂ ਵੱਡਾ ਕੋਈ ਭੀ ਨਹੀਂ। ਫਿਰ ਸਤਿਗੁਰੂ ਕਹਿੰਦੇ ਹਨ—ਨਿਰਵੈਰੁ। ਉਸ ਦਾ ਕੋਈ ਸ਼ਰੀਕ ਹੀ ਨਹੀਂ ਹੈ, ਉਸ ਦੇ ਅੰਦਰ ਜਲਨ ਹੀ ਨਹੀਂ, ਉਸ ਦੇ ਅੰਦਰ ਵੈਰ ਭਾਉ ਹੀ ਨਹੀਂ। ਬਹੁਤ ਵੱਡਾ ਮਾਨਸਿਕ ਰੋਗ ਹੈ ਵੈਰ ਤੇ ਭੈਅ। ਭੈਅ ਵਿਚ ਦੱਬਿਆ ਹੋਇਆ ਮਨੁੱਖ, ਵੈਰ ਵਿਚ ਦੱਬਿਆ ਹੋਇਆ ਮਨੁੱਖ, ਅਕਸਰ ਆਪਣਾ ਮਾਨਸਿਕ ਸੰਤੁਲਨ ਗੁਆ ਬੈਠਦੈ, ਅਕਸਰ ਪਾਗਲਪਨ ਤਕ ਜਾ ਪਹੁੰਚਦੇ ਹਨ। ਭਗਤ ਕਬੀਰ ਕਹਿੰਦੇ ਹਨ, ਰਾਮ ਦੇ ਗੁਣ ਗਾਉਂਦਿਆਂ ਗਾਉਂਦਿਆਂ ਮੇਰੀ ਇਹ ਹਾਲਤ ਬਣ ਗਈ ਹੈ :

**ਕਹਤ ਕਬੀਰ ਰਾਮ ਗੁਨ ਗਾਵਉ ॥** *(ਆਸਾ ਕਬੀਰ ਜੀ, ਪੰਨਾ 479)*

ਇਕ ਹੋਰ ਥਾਂ ਕਬੀਰ ਜੀ ਫ਼ੁਰਮਾਉਂਦੇ ਹਨ :

**ਆਪਿ ਨ ਡਰਉ ਨ ਅਵਰ ਡਰਾਵਉ ॥** *(ਗਉੜੀ ਕਬੀਰ ਜੀ, ਪੰਨਾ 327)*

ਹੁਣ ਨਾ ਮੈਂ ਕਿਸੇ ਤੋਂ ਡਰਾਂ, ਨਾ ਮੈਂ ਕਿਸੇ ਨੂੰ ਡਰਾਵਾਂ। ਇਹ ਅਵਸਥਾ ਓਦੋਂ ਹੀ ਬਣਦੀ ਹੈ ਜਦ ਬੰਦਾ ਨਿਰਭਉ ਦਾ ਜਾਪ ਕਰੇ। ਜਿਸ ਵਿਚ ਭੈਅ ਨਹੀਂ, ਉਹਦੇ ਨਾਲ ਜੁੜੇ ਤਾਂ ਹੀ ਭੈਅ ਤੋਂ ਰਹਿਤ ਹੋ ਸਕੇਗਾ, ਨਹੀਂ ਤਾਂ ਬੰਦਾ ਭੈਭੀਤ ਹੀ ਬਣਿਆ ਰਹੇਗਾ। ਬੰਦੇ ਦੇ ਅੰਦਰ ਹੋਰ ਭੀ ਕਈ ਤਰ੍ਹਾਂ ਦੇ ਭੈਅ ਹਨ, ਕਿਧਰੇ ਮੈਂ ਮਰ ਨਾ ਜਾਵਾਂ, ਕਿਧਰੇ ਮੇਰਾ ਦੀਵਾਲਾ ਨਾ ਨਿਕਲ ਜਾਏ ਕਿਧਰੇ ਮੇਰੀ ਬੇਇੱਜ਼ਤੀ ਨਾ ਹੋ ਜਾਏ, ਕਿਧਰੇ ਸਮਾਜ ਵਿਚ ਬਣਿਆ ਹੋਇਆ ਮੇਰਾ ਰੁਤਬਾ ਖ਼ਤਮ ਨਾ ਹੋ ਜਾਏ, ਕਿਧਰੇ ਮੈਨੂੰ ਕੋਈ ਚੋਟ ਨਾ ਲੱਗ ਜਾਏ, ਮੈਂ ਮੁਕੱਦਮੇ ਵਿਚ ਕਿਧਰੇ ਹਾਰ ਨਾ ਜਾਵਾਂ। ਭਾਵ ਕਿ ਦਿਨ ਇਕ ਹੈ ਪਰ ਅਨੇਕ ਤਰ੍ਹਾਂ ਦੇ ਭੈਅ ਝੋਲੀ ਵਿਚ ਪਏ ਹਨ। ਹਰ ਦਿਨ ਕਿਸੇ ਨਵੇਂ ਭੈਅ ਨੂੰ ਜਨਮ ਦਿੰਦੈ। ਮੈਂ ਫਿਰ ਅਰਜ਼ ਕਰਾਂ, ਭੈਅ ਸਿਰਫ਼ ਮੌਤ ਦਾ ਹੀ ਹੈ। ਕਈ ਬੰਦੇ ਤਾਂ ਇਤਨੇ ਭੈਭੀਤ ਹਨ ਕਿ ਉਹ ਇਸ ਹੱਦ ਤਕ ਭੀ ਸੋਚਦੇ ਹਨ ਕਿ ਟ੍ਰੇਨ ਵਿਚ ਨਹੀਂ ਬੈਠਣਾ, ਬੱਸ ਵਿਚ ਨਹੀਂ ਬੈਠਣਾ, ਕਾਰ ਵਿਚ ਨਹੀਂ ਬੈਠਣਾ, ਕਿਉਂਕਿ ਐਕਸੀਡੈਂਟ ਹੋ ਜਾਂਦੇ ਹਨ, ਮੌਤ ਹੋ ਜਾਂਦੀ ਹੈ, ਪਰ ਉਨ੍ਹਾਂ ਨੂੰ ਕੌਣ ਦੱਸੇ ਕਿ ਮੌਤ ਤਾਂ ਚਾਰਪਾਈ ਉੱਤੇ ਭੀ ਆ ਜਾਂਦੀ ਹੈ, ਮੌਤ ਤਾਂ ਘਰ ਵਿਚ ਭੀ ਆ ਜਾਂਦੀ ਹੈ। ਮੌਤ ਵਾਸਤੇ ਬਾਹਰ ਜਾਣ ਦੀ ਕੋਈ ਲੋੜ ਭੀ ਨਹੀਂ। ਸੋ ਪ੍ਰਬਲ ਜਿਹੜਾ ਭੈਅ ਹੈ ਮਨੁੱਖ ਦੇ ਜ਼ਿਹਨ ਵਿਚ, ਉਹ ਮੌਤ ਦਾ ਹੀ ਹੈ। ਸਤਿਗੁਰੂ ਕਹਿੰਦੇ ਹਨ, ਪਰਮਾਤਮਾ ਅਮ੍ਰਿਤ ਹੈ, ਉਸ ਵਿਚ ਮੌਤ ਹੀ ਨਹੀਂ। ਉਹ ਨਿਰਭਉ

ਹੈ, ਉਸ ਤੋਂ ਵੱਡਾ ਕੋਈ ਹੈ ਹੀ ਨਹੀਂ, ਇਸ ਵਾਸਤੇ ਉਸ ਵਿਚ ਭੈਅ ਹੀ ਨਹੀਂ। ਉਹ ਨਿਰਵੈਰ ਹੈ, ਉਸ ਵਿਚ ਵੈਰ ਭੀ ਨਹੀਂ। ਵੈਰ ਇਕ ਮਾਨਸਿਕ ਰੋਗ ਹੈ ਜੋ ਅਕਸਰ ਸ਼ਰੀਕਾਂ ਨਾਲ ਹੁੰਦੈ, ਬਰਾਬਰ ਦੇ ਮਨੁੱਖਾਂ ਵਿਚ ਪੈਦਾ ਹੋ ਜਾਂਦਾ ਹੈ। ਅੰਦਰੋਂ ਕੋਸ਼ਿਸ਼ ਇਹੀ ਹੁੰਦੀ ਹੈ ਕਿ ਇਹ ਉਪਰ ਨਾ ਉਠੇ, ਕਿਉਂਕਿ ਜੇ ਇਹ ਉਪਰ ਉਠਿਆ ਤਾਂ ਮੈਂ ਛੋਟਾ ਹੋ ਜਾਵਾਂਗਾ। ਕੁਦਰਤੀ ਗੱਲ ਹੈ, ਇਕ ਲਕੀਰ ਦੇ ਸਾਹਮਣੇ ਵੱਡੀ ਲਕੀਰ ਖਿੱਚ ਦੇਈਏ ਤਾਂ ਦੂਸਰੀ ਆਪਣੇ ਆਪ ਛੋਟੀ ਹੋ ਜਾਂਦੀ ਹੈ। ਜਿਸ ਦੇ ਨਾਲ ਸ਼ਰੀਕਾ ਹੈ, ਜੇਕਰ ਉਹ ਆਪਣੇ ਤੋਂ ਵੱਡਾ ਹੋ ਜਾਏ ਤਾਂ ਫਿਰ ਮਨੁੱਖ ਆਪਣੇ ਆਪ ਨੂੰ ਛੋਟਾ ਮਹਿਸੂਸ ਕਰਦੈ। ਇਸ ਵਾਸਤੇ ਉਸ ਦੀ ਕੋਸ਼ਿਸ਼ ਹੁੰਦੀ ਹੈ ਕਿ ਇਹ ਵੱਡਾ ਨਾ ਹੋਵੇ ਅਤੇ ਉਸ ਦਾ ਵੈਰ ਫਿਰ ਉਹ ਆਪਣੇ ਹਿਰਦੇ ਵਿਚ ਰੱਖਦੈ, ਉਸ ਨੂੰ ਛੋਟਾ ਕਰਨ ਦੀ ਕੋਸ਼ਿਸ਼ ਕਰਦੈ ਤਾਂ ਕਿ ਮੈਂ ਵੱਡਾ ਹੋਵਾਂ। ਜੇਕਰ ਮੈਂ ਵੱਡਾ ਹੋਣਾ ਹੈ ਤਾਂ ਦੂਜੇ ਨੂੰ ਛੋਟਾ ਕਰਨਾ ਹੀ ਪਵੇਗਾ, ਨਹੀਂ ਤਾਂ ਮਨੁੱਖ ਵੱਡਾ ਹੋ ਹੀ ਨਹੀਂ ਸਕਦਾ। ਪਰਮਾਤਮਾ ਦੇ ਵਿਚ ਵੈਰ ਨਹੀਂ ਕਿਉਂਕਿ ਉਸ ਦਾ ਸ਼ਰੀਕ ਹੀ ਕੋਈ ਨਹੀਂ, ਉਸ ਦੀ ਬਰਾਬਰੀ ਕਰਨ ਵਾਲਾ ਹੀ ਕੋਈ ਨਹੀਂ:

**ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥**

*(ਵਾਰ ਵਡਹੰਸ, ਮਹਲਾ ੩, ਪੰਨਾ 592)*



ਉਸ ਦਾ ਸ਼ਰੀਕ ਹੈ ਹੀ ਨਹੀਂ। ਮਨੁੱਖ ਦੇ ਮਨ ਵਿਚ ਇਹ ਜਿਹੜਾ ਵੈਰ ਭਾਉ ਹੈ, ਇਹ ਸਿਰਫ਼ ਸ਼ਰੀਕਾਚਾਰੀ ਕਰਕੇ ਹੈ, ਬਰਾਬਰੀ ਕਰਕੇ ਹੈ। ਈਰਾਨ ਦੇ ਪ੍ਰਸਿੱਧ ਸੰਤ ਹਾਫ਼ਿਜ਼ ਦਾ ਕਹਿਣਾ ਹੈ:

*ਦਰਖ਼ਤੇ ਦੋਸਤੀ ਬਰ ਨਿਸ਼ਾਂ ਕਿ ਕਾਮੇ ਦਿਲ ਬਰਾਇਦ।*
*ਨਿਹਾਲੇ ਦੁਸ਼ਮਨੀ ਬਰ ਕੁਨ ਕਿ ਰੰਜੋ-ਏ-ਬਿਸਯਾਰ ਰਦ।*

ਐ ਬੰਦੇ! ਦੋਸਤੀ ਦਾ ਬੂਟਾ ਲਾ, ਸੱਜਣਤਾ ਦਾ ਬੂਟਾ ਲਾ, ਮਿੱਤਰਤਾ ਦਾ ਬੂਟਾ ਲਾ, ਜੇ ਤੂੰ ਸੁੱਖ ਚਾਹੁੰਦੈਂ। ਜੇ ਤੂੰ ਕਿਧਰੇ ਦੁਸ਼ਮਣੀ ਦਾ ਬੂਟਾ ਲਾ ਭੀ ਬੈਠੈਂ ਤਾਂ ਅੱਜ ਹੀ ਜੜ੍ਹੋਂ ਪੁੱਟ ਦੇ। ਇਸ 'ਤੇ ਸਿਵਾਏ ਦੁੱਖਾਂ ਦੀਆਂ ਸੂਲਾਂ ਤੋਂ ਹੋਰ ਕੁਝ ਨਹੀਂ ਲੱਗਦਾ। ਪਰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਦਾ ਇਲਾਜ ਦੱਸਦੇ ਹਨ। ਜਿਸ ਦਿਨ ਉਹ 'ਇਕ' ਸੱਜਣ ਬਣ ਜਾਂਦੈ, ਉਸ ਦਿਨ ਅਨੇਕਤਾ ਆਪਣੇ ਆਪ ਸੱਜਣ ਦਿਖਾਈ ਦਿੰਦੀ ਹੈ:

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**

*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ 957)*

ਆਲਮਾਂ ਦਾ ਇਹ ਕਹਿਣਾ ਕਿ ਮਿੱਤਰਾਂ ਵਿਚ ਜੀਵਣਾ ਸਵਰਗ ਵਿਚ ਜੀਵਣੈ ਅਤੇ ਦੁਸ਼ਮਣਾਂ ਵਿਚ ਜੀਵਣਾ ਨਰਕ ਵਿਚ ਜੀਵਣੈ। ਜਿਹੜੇ ਬੰਦੇ

ਕਹਿੰਦੇ ਹਨ ਕਿ ਮੇਰੇ ਤਾਂ ਗਲੀਆਂ ਦੇ ਕੱਖ ਭੀ ਦੁਸ਼ਮਣ ਹਨ, ਫਿਰ ਤਾਂ ਇਸ ਬੰਦੇ ਨੂੰ ਨਰਕ ਵਿਚ ਜਾਣ ਦੀ ਲੋੜ ਹੀ ਨਹੀਂ, ਇਹ ਤਾਂ ਨਰਕ ਵਿਚ ਹੀ ਜੀਅ ਰਿਹੈ, ਹੋਰ ਕਿਹੜੇ ਨਰਕ ਵਿਚ ਜਾਣੈ! ਜੇਕਰ ਇਹ ਆਖੇ ਕਿ ਪਸ਼ੂ-ਪੰਛੀ, ਕੀੜੇ-ਮਕੌੜੇ ਤਕ ਮੇਰੇ ਮਿੱਤਰ ਹਨ ਤਾਂ ਉਸ ਨੂੰ ਹੋਰ ਕਿਹੜਾ ਸਵਰਗ ਚਾਹੀਦੈ, ਉਹ ਤਾਂ ਸਵਰਗ ਵਿਚ ਹੀ ਜੀਅ ਰਿਹੈ। ਜਿਸ ਨੇ ਪਸ਼ੂਆਂ ਨੂੰ ਮਿੱਤਰ ਬਣਾ ਲਿਐ, ਉਹ ਮਨੁੱਖਾਂ ਨੂੰ ਕਿਉਂ ਨਹੀਂ ਮਿੱਤਰ ਸਮਝੇਗਾ! ਇਹ ਭਾਵਨਾ ਉਦੋਂ ਹੀ ਪੈਦਾ ਹੁੰਦੀ ਹੈ ਜਦ ਬੰਦਾ ਉਸ 'ਇਕ' ਨੂੰ ਸੱਜਣ ਬਣਾਂਦੈ, ਕਿਉਂਕਿ ਸਾਰੀ ਅਨੇਕਤਾ ਉਸ 'ਇਕ' ਦੇ ਆਸਰੇ ਉੱਤੇ ਖੜੀ ਹੈ। ਅਨੇਕਤਾ ਨੂੰ ਸੱਜਣ ਬਣਾਉਣਾ ਬੜਾ ਔਖਾ ਹੋਵੇਗਾ, ਕਿਉਂਕਿ ਅਨੇਕਤਾ ਅਨੰਤ ਹੈ, ਗਿਣਤੀ ਤੋਂ ਪਰ੍ਹੇ ਹੈ, ਕਿਸ ਕਿਸ ਨੂੰ ਸੱਜਣ ਬਣਾਉਗੇ! ਇਕ ਇਕ ਨੂੰ ਸੱਜਣ ਬਣਾਉਗੇ, ਤਾਂ ਭੀ ਕੁਝ ਰਹਿ ਜਾਣਗੇ ਜਿਹੜੇ ਸੱਜਣ ਨਹੀਂ ਬਣੇ ਅਜੇ। ਪਰ ਉਸ 'ਇਕ' ਨੂੰ ਸੱਜਣ ਬਣਾਈਏ ਤਾਂ ਕਾਇਨਾਤ ਦਾ ਜ਼ੱਰਾ ਜ਼ੱਰਾ ਆਪਣੇ ਆਪ ਸੱਜਣ ਬਣ ਜਾਂਦਾ ਹੈ, "ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ"। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥**

*(ਧਨਾਸਰੀ ਮਹਲਾ ੫, ਪੰਨਾ 671)*



ਗੁਰੂ-ਘਰ ਦਾ ਇਕ ਇਤਿਹਾਸਕ ਪ੍ਰਸੰਗ ਹੈ ਭਾਈ ਘਨਈਆ ਜੀ। ਮੈਦਾਨੇ-ਜੰਗ ਵਿਚ ਜਦ ਜ਼ਖ਼ਮੀ ਦੁਸ਼ਮਣਾਂ ਨੂੰ ਪਾਣੀ ਪਿਲਾਣ ਲੱਗੇ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗਲ਼ਵਕੜੀ ਵਿਚ ਲੈ ਲਿਆ ਅਤੇ ਕਿਹਾ ਭਾਈ ਘਨਈਆ! ਸਿਰਫ਼ ਪਾਣੀ ਹੀ ਨਾ ਪਿਲਾ, ਮਰ੍ਹਮ-ਪੱਟੀ ਭੀ ਕਰ ਦਿਆ ਕਰ। ਤੂੰ ਧੰਨ ਹੈਂ! ਤੇਰੀ ਤਾਂ ਉਹ ਅਵਸਥਾ ਬਣ ਗਈ ਹੈ:

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**

*(ਕਾਨੜਾ ਮਹਲਾ ੫, ਪੰਨਾ 1299)*

ਹੁਣ ਸਾਰਿਆਂ ਨਾਲ ਹੀ ਅਸੀਂ ਸੰਬੰਧ ਜੋੜ ਲਿਐ। ਹੁਣ ਸਾਰਿਆਂ ਨਾਲ ਹੀ ਅਸੀਂ ਰਿਸ਼ਤਾ ਜੋੜ ਲਿਆ ਹੈ। ਸੋ ਵੈਰ ਇਕ ਮਾਨਸਿਕ ਰੋਗ ਹੈ। ਵੈਰ ਵਿਚ ਜਿਊਣ ਵਾਲਾ ਮਨੁੱਖ ਨਾ ਸਰੀਰਿਕ ਤੌਰ 'ਤੇ ਤੰਦਰੁਸਤ ਹੋਵੇਗਾ, ਨਾ ਮਾਨਸਿਕ ਤੌਰ 'ਤੇ ਤੰਦਰੁਸਤ ਹੋਵੇਗਾ, ਡਾਵਾਂਡੋਲ ਰਹੇਗਾ। ਭੈਅ ਵਿਚ ਜਿਊਣ ਵਾਲੇ ਮਨੁੱਖ ਦਾ ਭੀ ਅਕਸਰ ਦਿਮਾਗ਼ੀ ਸੰਤੁਲਨ ਵਿਗੜਿਆ ਹੋਇਆ ਹੋਵੇਗਾ। ਪਰਿਪੂਰਨ ਪਰਮਾਤਮਾ ਨਿਰਭਉ ਹੈ, ਨਿਰਵੈਰ ਹੈ, ਵੈਰ ਤੋਂ ਰਹਿਤ ਹੈ, ਭੈਅ ਤੋਂ ਰਹਿਤ ਹੈ। ਫਿਰ ਸਤਿਗੁਰੂ ਕਹਿੰਦੇ ਹਨ, ਉਹ ਸਮੇਂ ਤੋਂ ਭੀ ਪਰ੍ਹੇ ਹੈ, ਅਕਾਲ! ਕਾਲ ਵਿਚ ਨਹੀਂ, ਅਕਾਲ, ਸਮੇਂ ਤੋਂ ਪਰ੍ਹੇ!! ਅਸੀਂ ਕਾਲ ਦੇ

ਵਿਚ ਹਾਂ, ਸਮੇਂ ਦੇ ਵਿਚ ਹਾਂ, ਅਸੀਂ ਕੁਝ ਦਿਨ ਪਹਿਲੇ ਨਹੀਂ ਸੀ, ਅਸੀਂ ਕੁਝ ਦਿਨ ਬਾਅਦ ਨਹੀਂ ਹੋਵਾਂਗੇ। ਅਸੀਂ ਕਾਲ ਦੇ ਵਿਚ ਹਾਂ, ਸਮੇਂ ਦੇ ਵਿਚ ਹਾਂ। ਪਰਮਾਤਮਾ ਪ੍ਰਤੀ ਅਸੀਂ ਐਸਾ ਨਹੀਂ ਕਹਿ ਸਕਦੇ ਕਿ ਪਰਮਾਤਮਾ ਹੋਇਆ ਸੀ। ਉਹ ਕੋਈ ਭੂਤਕਾਲ ਦੀ ਘਟਨਾ ਨਹੀਂ ਸੀ। ਅਸੀਂ ਐਸਾ ਭੀ ਨਹੀਂ ਕਹਿ ਸਕਦੇ ਕਿ ਪਰਮਾਤਮਾ ਹੋਵੇਗਾ। ਉਹ ਭਵਿੱਸ਼ ਦੀ ਸੰਭਾਵਨਾ ਨਹੀਂ ਹੈ। ਬਸ, ਉਹ ਹੈ ਸੋ ਹੈ। ਅਸੀਂ ਉਸ ਦੇ ਨਾਲ ਸਿਰਫ਼ ਵਰਤਮਾਨ ਹੀ ਜੋੜ ਸਕਦੇ ਹਾਂ, ਭੂਤਕਾਲ ਨਹੀਂ, ਭਵਿੱਸ਼ ਭੀ ਨਹੀਂ, ਬਸ, ਉਹ ਹੈ ਤੇ ਹੈ। ਭਵਿੱਸ਼ ਤੇ ਭੂਤਕਾਲ ਸੰਸਾਰ ਦਾ ਹੁੰਦੈ, ਜੋ ਕਾਲ ਦੇ ਵਿਚ ਹਨ, ਸਮੇਂ ਦੇ ਵਿਚ ਹਨ। ਸਤਿਗੁਰੂ ਕਹਿੰਦੇ ਹਨ, ਅਕਾਲ, ਸਮੇਂ ਤੋਂ ਪਰ੍ਹੇ ਹੈ। ਮਨੁੱਖ ਜਿਊਂਦੈ ਜਾਂ ਤਾਂ ਮਾਜ਼ੀ ਦੀਆਂ ਯਾਦਾਂ ਵਿਚ ਜਾਂ ਮੁਸਤਕਬਿਲ ਦੀ ਚਿੰਤਾ ਵਿਚ। ਕਹਿੰਦੇ ਹਨ, ਪਰਮਾਤਮਾ ਕੋਲ ਸਿਰਫ਼ ਵਰਤਮਾਨ ਹੈ, ਪਰਮਾਤਮਾ ਦਾ ਕੋਈ ਮਾਜ਼ੀ ਨਹੀਂ, ਪਰਮਾਤਮਾ ਦਾ ਕੋਈ ਮੁਸਤਕਬਿਲ ਨਹੀਂ। ਪਰਮਾਤਮਾ ਦਾ ਕੋਈ ਭਵਿੱਸ਼ ਨਹੀਂ, ਪਰਮਾਤਮਾ ਦਾ ਕੋਈ ਭੂਤਕਾਲ ਨਹੀਂ, ਪਰਮਾਤਮਾ ਵਰਤਮਾਨ ਹੈ, ਉਹ ਹੈ ਸੋ ਹੈ। ਵਰਤਮਾਨ ਵਿਚ ਜੀਣ ਵਾਲਾ ਮਨੁੱਖ ਧਾਰਮਿਕ ਹੈ। ਭੂਤਕਾਲ ਦੀਆਂ ਯਾਦਾਂ ਵਿਚ ਜੀਣ ਵਾਲਾ ਅਤੇ ਭਵਿੱਸ਼ ਦੀ ਚਿੰਤਾ ਵਿਚ ਜੀਣ ਵਾਲਾ ਮਨੁੱਖ ਸੰਸਾਰੀ ਹੈ। ਪੰਜਾਬੀ ਦੇ ਪ੍ਰਸਿੱਧ ਸ਼ਾਇਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਕਥਨ ਹੈ :

*ਬੀਤ ਗਈ ਦੀ ਯਾਦ ਹੱਡਾਂ ਨੂੰ ਖਾਵੇ।*
*ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਫਾਵੇ।*

ਜੋ ਸਮਾਂ ਲੰਘ ਗਿਐ, ਉਹਦੀਆਂ ਯਾਦਾਂ ਮੇਰੀਆਂ ਹੱਡੀਆਂ ਖਾ ਰਹੀਆਂ ਹਨ ਅਤੇ ਜੋ ਸਮਾਂ ਆਉਣ ਵਾਲੈ, ਉਸ ਦੀ ਚਿੰਤਾ ਮੈਨੂੰ ਚਿੰਬੜੀ ਹੋਈ ਹੈ, ਉਸ ਦਾ ਸਹਿਮ ਹੈ, ਉਸ ਦਾ ਡਰ ਹੈ, ਪਤਾ ਨਹੀਂ ਕੈਸਾ ਹੋਵੇਗਾ! ਅਕਸਰ ਐਸਾ ਹੁੰਦੈ ਕਿ ਦਸ ਨੌਜੁਆਨ ਕਿਧਰੇ ਬੈਠੇ ਹੋਵਣ ਤਾਂ ਉਹ ਭਵਿੱਸ਼ ਦੀ ਗੱਲ ਕਰਨਗੇ, ਭਵਿੱਸ਼ ਦੀ ਚਿੰਤਾ ਹੈ ਅਤੇ ਦਸ ਬੁੱਢੇ ਕਿਧਰੇ ਬੈਠੇ ਹੋਵਣ ਤਾਂ ਉਹ ਭੂਤਕਾਲ ਦੀ ਚਰਚਾ ਕਰਨਗੇ, ਮਾਜ਼ੀ ਦੀ ਚਰਚਾ ਕਰਨਗੇ, ਗੁਜ਼ਰੇ ਹੋਏ ਸਮੇਂ ਦੀ ਚਰਚਾ ਕਰਨਗੇ। ਉਸ ਦੇ ਕੁਝ ਕਾਰਨ ਹਨ। ਇਕ ਬੱਚਾ ਜੇਕਰ ਆਪਣੇ ਤੋਂ ਅੱਗੇ ਵੇਖੇ ਤਾਂ ਜਵਾਨੀ ਹੈ, ਇਕ ਜਵਾਨ ਜੇਕਰ ਆਪਣੇ ਤੋਂ ਅੱਗੇ ਵੇਖੇ ਤਾਂ ਬੁਢੇਪਾ ਹੈ ਅਤੇ ਇਕ ਬੁੱਢਾ ਜੇਕਰ ਆਪਣੇ ਤੋਂ ਅੱਗੇ ਵੇਖੇ ਤਾਂ ਫਿਰ ਮੌਤ ਹੈ, ਇਸ ਵਾਸਤੇ ਬੁੱਢਾ ਪਿੱਛੇ ਵੇਖਦਾ ਹੈ, ਅੱਗੇ ਨਹੀਂ ਵੇਖਦਾ। ਅੱਗੇ ਵੇਖੇ ਤਾਂ ਸਿਵਾਏ ਮੌਤ ਤੋਂ ਹੋਰ ਕੁਝ ਨਹੀਂ। ਇਸ ਵਾਸਤੇ ਅਕਸਰ ਬਿਰਧ ਮਨੁੱਖ, ਬਸ ਭੂਤਕਾਲ ਦੀ ਹੀ ਚਰਚਾ ਕਰਦੇ ਹਨ, ਬਈ ਅਸੀਂ ਜੁਆਨੀ ਵਿਚ ਇੰਜ

ਹੁੰਦੇ ਸੀ, ਅਸੀਂ ਬਚਪਨ ਵਿਚ ਇੰਜ ਖੇਡਦੇ ਹੁੰਦੇ ਸੀ। ਉਹ ਅੱਜ ਕੀ ਹਨ, ਜਾਂ ਅੱਗੇ ਕੀ ਹੈ, ਇਸ ਦੀ ਕੋਈ ਚਰਚਾ ਨਹੀਂ, ਇਸ ਦੀ ਕੋਈ ਗੱਲ ਨਹੀਂ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥**

*(ਡਖਣੇ ਮ: ੫, ਪੰਨਾ 1096)*

ਐ ਬੰਦੇ! ਅੱਗੇ ਵੇਖ। ਪਰ ਮਨੁੱਖ ਨੂੰ ਅੱਗੇ ਮੌਤ ਦਿਖਾਈ ਦਿੰਦੀ ਹੈ, ਅੱਗੇ ਉਸ ਨੂੰ ਅੰਤ ਦਿਖਾਈ ਦਿੰਦੈ, ਕਿਉਂਕਿ ਅੱਗੇ ਦ੍ਰਿਸ਼ਟੀ ਕਰੀਏ ਤਾਂ ਸਿਵਾਏ ਅੰਤ ਤੋਂ, ਮੌਤ ਤੋਂ ਹੋਰ ਕੁਝ ਵੀ ਨਹੀਂ, ਇਸ ਵਾਸਤੇ ਮਨੁੱਖ ਫਿਰ ਮੁੜ ਕੇ ਪਿੱਛੇ ਵੇਖਦੈ, ਆਪਣਾ ਬਚਪਨ ਵੇਖਦੈ। 80 ਸਾਲ ਦਾ ਬੁੱਢਾ ਭੀ ਜੇਕਰ ਜਨਮ ਦਿਨ ਮਨਾਵੇ ਅਤੇ ਜਨਮ ਦਿਨ ਦੀ ਮੁਬਾਰਕ ਲਵੇ, ਸਾਲਗਿਰਹ ਦੀ ਮੁਬਾਰਕ ਲਵੇ, ਇਸ ਗੱਲ ਦਾ ਸਪੱਸ਼ਟ ਸਬੂਤ ਹੋ ਗਿਆ ਕਿ ਪਿੱਛੇ ਵੇਖ ਰਿਹੈ, ਅੱਗੇ ਨਹੀਂ। ਹੁਣ ਤਾਂ ਮਰਨ ਦਿਨ ਮਨਾਉਣਾ ਚਾਹੀਦੈ, ਜਨਮ ਦਿਨ ਦਾ ਕੋਈ ਮਤਲਬ ਹੀ ਨਹੀਂ, ਮਰਨ ਦਿਨ ਬਿਲਕੁਲ ਨੇੜੇ ਹੈ ਤੇ ਜਨਮ ਦਿਨ ਹੋਇਆਂ 80 ਸਾਲ ਲੰਘ ਗਏ। ਸੋ ਜਿਸ ਦਿਨ ਨੂੰ ਅੱਸੀ ਸਾਲ ਹੋ ਗਏ ਹਨ, ਉਸ ਨੂੰ ਯਾਦ ਕੀਤਾ ਜਾ ਰਿਹੈ ਅਤੇ ਜੋ ਦਿਨ ਅੱਜਕੱਲ੍ਹ ਵਿਚ ਆਉਣ ਵਾਲੇ, ਉਸ ਨੂੰ ਭੁਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪਰਮਾਤਮਾ ਸਮੇਂ ਵਿਚ ਨਹੀਂ, ਅਕਾਲ ਹੈ, ਜਿਥੇ ਕੋਈ ਭਵਿੱਸ਼ ਨਹੀਂ, ਜਿਥੇ ਕੋਈ ਭੂਤਕਾਲ ਨਹੀਂ। ਭੂਤਕਾਲ ਅਤੇ ਭਵਿੱਸ਼ ਵਿਚ ਜਿਊਣ ਵਾਲਾ ਮਨੁੱਖ ਪਰਮਾਤਮਾ ਤੋਂ ਟੁੱਟਿਆ ਰਹਿੰਦੈ, ਈਸ਼ਵਰ ਤੋਂ ਟੁੱਟਿਆ ਰਹਿੰਦੈ। ਭਵਿੱਸ਼ ਦੀ ਬਹੁਤ ਚਿੰਤੈ, ਮੁਸ਼ਕਲ ਹੈ ਇਹ ਬੰਦਾ ਪ੍ਰਭੂ-ਚਿੰਤਨ ਕਰ ਸਕੇ। ਇਸ ਵਾਸਤੇ ਜਿਵੇਂ ਜਿਵੇਂ ਮਨੁੱਖ ਪ੍ਰਭੂ-ਚਿੰਤਨ ਕਰਦੈ, ਉਸ 'ਇਕ' ਨਾਲ ਜੁੜਦੈ, ਸਮੇਂ ਤੋਂ ਉੱਚਾ ਉਠ ਜਾਂਦਾ ਹੈ, ਕਾਲ ਤੋਂ ਉੱਚਾ ਉੱਠ ਜਾਂਦਾ ਹੈ ਅਤੇ ਅਕਾਲ ਵਿਚ ਪਹੁੰਚ ਜਾਂਦਾ ਹੈ। ਭਾਵ ਉਥੇ ਭੂਤਕਾਲ ਦੀਆਂ ਯਾਦਾਂ ਦਾ ਬੋਝ ਨਹੀਂ ਹੈ। ਉਥੇ ਭਵਿੱਸ਼ ਦੀ ਚਿੰਤਾ ਨਹੀਂ ਹੈ। ਦਿਲ ਦਿਮਾਗ਼ ਹੌਲਾ ਫੁੱਲ ਹੋ ਗਿਐ, ਕੋਈ ਬੋਝ ਨਹੀਂ, ਬੋਝ ਤਾਂ ਭੂਤਕਾਲ ਦਾ ਹੈ, ਬੋਝ ਤਾਂ ਭਵਿੱਸ਼ ਦਾ ਹੈ। ਉਹ ਤਾਂ ਅੱਜ ਵਿਚ ਜੀਅ ਰਿਹੈ, ਹੁਣ ਵਿਚ ਜੀਅ ਰਿਹੈ, ਇਸ ਘੜੀ ਵਿਚ ਜੀਅ ਰਿਹੈ। ਪਰ ਜੋ ਮਨੁੱਖ ਉਸ 'ਇਕ' ਨਾਲ ਨਹੀਂ ਜੁੜਿਆ, ਉਹ ਉਸ ਘੜੀ ਵਿਚ ਨਹੀਂ ਜੀਅ ਰਿਹਾ ਜਿਸ ਘੜੀ ਵਿਚ ਬੈਠਾ ਹੈ। ਜਿਹੜੀਆਂ ਘੜੀਆਂ ਅਜੇ ਆਈਆਂ ਹੀ ਨਹੀਂ, ਉਨ੍ਹਾਂ ਵਿਚ ਜਿਊਣ ਦੀ ਕੋਸ਼ਿਸ਼ ਪਿਆ ਕਰਦੈ। ਜੋ ਘੜੀਆਂ ਲੰਘ ਗਈਆਂ ਹਨ, ਉਨ੍ਹਾਂ ਵਿਚ ਜਿਊਣ ਦੀ ਕੋਸ਼ਿਸ਼ ਪਿਆ ਕਰਦੈ। ਇਸ ਵਾਸਤੇ ਬੰਦਾ ਦੁਖੀ ਹੈ। ਸੋ ਸਤਿਗੁਰੂ ਕਹਿੰਦੇ ਹਨ, ਉਹ ਪਰਮਾਤਮਾ ਅਕਾਲ ਹੈ, ਸਮੇਂ ਤੋਂ ਪਰ੍ਹੇ ਹੈ, ਕਾਲ ਤੋਂ ਪਰ੍ਹੇ

ਹੈ। ਕਿਧਰੇ ਐਸਾ ਨਾ ਸਮਝ ਲੈਣਾ ਕਿ ਉਹ 'ਇਕ' ਜੋ ਪਰਮਾਤਮਾ ਹੈ, ਜੋ ਉੱਤਪਤੀ, ਪਾਲਣਾ ਤੇ ਨਾਸ ਕਰ ਰਿਹੈ, ਜੋ ਸਤਿ ਸਰੂਪ ਹੈ, ਜਿਸ ਦਾ ਨਾਮ ਸਤਿ ਹੈ ਅਤੇ ਜੋ ਕਰਤਾ ਹੈ, ਆਪਣੀ ਕਿਰਤ ਵਿਚ ਪੂਰਿਆ ਹੋਇਐ, ਜਿਸ ਦਾ ਸੁਭਾਉ ਭੈਅ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਜੋ ਸਮੇਂ ਤੋਂ ਪਰ੍ਹੇ ਹੈ, ਜੋ ਅਕਾਲ ਹੈ, ਕਿਧਰੇ ਕਲਪਨਾ ਮਾਤਰ ਨਾ ਹੋਵੇ, ਕਿਧਰੇ ਮਨੁੱਖ ਦੀ ਕਲਪਨਾ ਹੀ ਨਾ ਹੋਵੇ, ਤਾਂ ਸਤਿਗੁਰੂ ਕਹਿੰਦੇ ਹਨ—ਉਹ ਮਨੁੱਖ ਦੀ ਕਲਪਨਾ ਨਹੀਂ, ਉਹ ਮੂਰਤੀਮਾਨ ਹੈ, ਉਸ ਦੀ ਹੋਂਦ ਹੈ, ਉਹ ਕੇਵਲ ਕਲਪਨਾ ਨਹੀਂ ਅਤੇ ਜੇ ਫਿਰ ਮੂਰਤੀਮਾਨ ਹੈ, ਉਸ ਦੀ ਮੂਰਤ ਹੈ ਤਾਂ ਫਿਰ ਬਣੀ ਹੋਵੇਗੀ, ਕਿਸੇ ਨੇ ਜ਼ਰੂਰ ਬਣਾਈ ਹੋਵੇਗੀ। ਜੇਕਰ ਉਹ ਮੂਰਤੀਮਾਨ ਹੈ ਤਾਂ ਫਿਰ ਕਿਸੇ ਤੋਂ ਜਨਮ ਹੋਇਆ ਹੋਵੇਗਾ, ਕਿਸੇ ਨੇ ਉਸ ਨੂੰ ਜਨਮ ਦਿੱਤਾ ਹੋਵੇਗਾ। ਤਾਂ ਸਤਿਗੁਰੂ ਇਕਦਮ ਕਹਿੰਦੇ ਹਨ—ਅਜੂਨੀ, ਉਹ ਅਜਨਮਾ ਹੈ, ਕਿਸੇ ਤੋਂ ਉਸ ਦਾ ਜਨਮ ਨਹੀਂ ਹੋਇਆ। ਕਿਸੇ ਨੇ ਉਸ ਨੂੰ ਜਨਮ ਨਹੀਂ ਦਿੱਤਾ। ਉਹ ਵਿਅਕਤੀ ਨਹੀਂ, ਇਕ ਪਰਮ ਸ਼ਕਤੀ ਹੈ, ਅਜੂਨੀ ਹੈ। ਜੇ ਫਿਰ ਉਹ ਅਜੂਨੀ ਹੈ ਤਾਂ ਫਿਰ ਉਸ ਦੀ ਹੋਂਦ ਕਿਸ ਤਰ੍ਹਾਂ ਪ੍ਰਗਟ ਹੋਈ ? ਤਾਂ ਸਤਿਗੁਰੂ ਕਹਿੰਦੇ ਹਨ—ਸੈਭੰ—ਉਹ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੋਇਐ:



**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**

*(ਵਾਰ ਆਸਾ ਮ: ੧, ਪੰਨਾ 463)*

ਉਸ ਨੇ ਆਪਣਾ ਵਿਸਥਾਰ ਆਪ ਕੀਤੈ, ਉਸ ਨੇ ਆਪਣੀ ਸਾਜਨਾ ਆਪ ਕੀਤੀ ਹੈ। ਕਿਰਤ ਮੰਡਲ ਤੇ ਕਰਤੇ ਵਿਚ ਬਸ ਇਤਨਾ ਹੀ ਅੰਤਰ ਹੈ। ਕਿਰਤ ਆਪਣੀ ਸਾਜਨਾ ਆਪ ਨਹੀਂ ਕਰ ਸਕਦੀ, ਦੂਜਾ-ਤੀਜਾ ਉਸ ਨੂੰ ਬਣਾਂਦੈ, ਚੌਥਾ-ਪੰਜਵਾਂ ਉਸ ਨੂੰ ਬਣਾਂਦੈ, ਪਰ ਉਹ ਕਰਤਾ ਐਸਾ ਹੈ ਕਿ ਉਸ ਨੇ ਆਪਣੀ ਸਾਜਨਾ ਆਪ ਕੀਤੀ ਹੈ। ਉਸ ਨੇ ਆਪਣੇ ਆਪ ਨੂੰ ਆਪ ਘੜਿਐ, "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ"। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਵਾਕ ਹੈ:

**ਜਬ ਉਦਕਰਖ ਕਰਾ ਕਰਤਾਰਾ॥**
**ਪ੍ਰਜਾ ਧਰਤ ਤਬ ਦੇਹ ਅਪਾਰਾ॥**
**ਜਬ ਆਕਰਖ ਕਰਤ ਹੋ ਕਬਹੂੰ॥**
**ਤੁਮ ਮੈ ਮਿਲਤ ਦੇਹ ਧਰ ਸਭਹੂੰ॥** *(ਚੌਪਈ, ਪਾ: ੧੦)*

ਮੱਕੜੀ ਆਪਣੇ ਸਰੀਰ ਵਿੱਚੋਂ ਜਾਲੇ ਨੂੰ ਜਨਮ ਦਿੰਦੀ ਹੈ ਤੇ ਤਣੇ ਹੋਏ ਜਾਲੇ ਨੂੰ ਫਿਰ ਖਾ ਜਾਂਦੀ ਹੈ, ਆਪਣੇ ਵਿਚ ਲਯ ਕਰ ਲੈਂਦੀ ਹੈ। ਤਮਾਮ ਸੰਸਾਰ ਉਸ 'ਇਕ' ਤੋਂ ਉਤਪਤ ਹੁੰਦੈ ਅਤੇ ਉਸੇ 'ਇਕ' ਵਿਚ ਲਯ ਹੋ ਜਾਂਦਾ ਹੈ।

ਉਹ ਐਸਾ ਸੈਭੰ ਹੈ, ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ। ਉਸ ਦੀ ਸਾਜਨਾ ਕਿਸੇ ਨੇ ਨਹੀਂ ਕੀਤੀ। ਐਸਾ ਜੋ ਸੈਭੰ ਹੈ, ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਉਹ ਗੁਰੂ ਹੈ, ਉਹ ਪ੍ਰਕਾਸ਼ ਦੇਣ ਵਾਲਾ ਹੈ, ਜੋਤੀਮਾਨ ਹੈ, ਸਭ ਨੂੰ ਪ੍ਰੇਰਨਾ ਦੇਣ ਵਾਲਾ ਹੈ, ਸਭ ਨੂੰ ਗਿਆਨ ਦੇਣ ਵਾਲਾ ਹੈ। ਐਸਾ ਨਹੀਂ ਕਿ ਗਿਆਨ ਸਿਰਫ਼ ਮਨੁੱਖ ਕੋਲ ਹੈ, ਪਸ਼ੂ ਪੰਛੀਆਂ ਕੋਲ ਭੀ ਗਿਆਨ ਹੈ। ਜਿਤਨੇ ਸੁੰਦਰ ਘੌਂਸਲੇ ਬਿਜੜੇ ਬਣਾ ਲੈਂਦੇ ਹਨ ਜਾਂ ਹੋਰ ਪੰਛੀ ਬਣਾ ਲੈਂਦੇ ਹਨ, ਉਸ ਤਰ੍ਹਾਂ ਦੀ ਸੁੰਦਰ ਬਣਤਰ ਮਨੁੱਖ ਕੋਲੋਂ ਨਹੀਂ ਹੋ ਸਕਦੀ। ਜਿਤਨੀ ਸੁਤੰਤਰਤਾ ਦੇ ਨਾਲ ਮੱਛੀ ਤੈਰ ਲੈਂਦੀ ਹੈ, ਮਨੁੱਖ ਕਿਥੇ ਤੈਰ ਸਕਦਾ ਹੈ! ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤਾਂ ਮੱਛੀ ਨੂੰ ਬਹੁਤ ਸਿਆਣਾ ਮੰਨਿਆ ਹੈ:

**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**

*(ਸਿਰੀਰਾਗੁ ਮ: ੧, ਪੰਨਾ 55)*

ਸਾਨੂੰ ਪਸ਼ੂ-ਪੰਛੀਆਂ ਦਾ ਬੋਧ ਨਹੀਂ, ਇਸ ਵਾਸਤੇ ਅਸੀਂ ਮਾਣ ਨਾਲ ਕਹਿ ਦਿੰਦੇ ਹਾਂ ਕਿ ਗਿਆਨ ਸਿਰਫ਼ ਮਨੁੱਖ ਕੋਲ ਹੈ, ਸੂਝ ਸਮਝ ਸਿਰਫ਼ ਮਨੁੱਖ ਕੋਲ ਹੈ, ਪਰ ਨਹੀਂ, ਪਸ਼ੂ ਪੰਛੀਆਂ ਕੋਲ ਭੀ ਹੈ। ਫ਼ਰਕ ਇਤਨਾ ਹੈ ਕਿ ਮਨੁੱਖ ਆਪਣੀ ਸੂਝ-ਸਮਝ ਨੂੰ ਕਿਰਤ ਦਾ ਰੂਪ ਦੇ ਸਕਦੈ, ਪ੍ਰਗਟ ਕਰ ਸਕਦੈ, ਇਸ ਦੇ ਸਰੀਰ ਦੀ ਬਣਤਰ, ਇਸ ਦੇ ਸਰੀਰ ਦੀ ਬਨਾਵਟ ਕੁਝ ਇਸ ਢੰਗ ਦੀ ਹੈ, ਪਰੰਤੂ ਪਸ਼ੂ-ਪੰਛੀ ਆਪਣੀ ਸੂਝ-ਬੂਝ ਨੂੰ ਪ੍ਰਗਟ ਨਹੀਂ ਕਰ ਸਕਦੇ, ਅਸਮਰੱਥ ਹਨ। ਉਸ ਨੂੰ ਕੋਈ ਆਕਾਰ ਨਹੀਂ ਦੇ ਸਕਦੇ। ਕਿਸੇ ਬਣਤਰ ਨੂੰ ਸਹੀ ਅਰਥਾਂ ਵਿਚ ਨਾ ਪ੍ਰਗਟ ਕਰ ਸਕਣਾ ਇਹ ਉਨ੍ਹਾਂ ਦੀ ਮਜਬੂਰੀ ਹੈ, ਨਹੀਂ ਤਾਂ ਸੋਚਣੀ ਪਸ਼ੂ-ਪੰਛੀਆਂ ਵਿਚ ਭੀ ਹੈ। ਜਿਤਨੀ ਦੂਰੀ ਤੋਂ ਇੱਲ ਵੇਖ ਲੈਂਦੀ ਹੈ, ਬੰਦਾ ਨਹੀਂ ਵੇਖ ਸਕਦਾ। ਜਿਤਨੀ ਦੂਰੀ ਤੋਂ ਸ਼ੇਰ ਕਿਸੇ ਪਸ਼ੂ ਦਾ ਜਾਂ ਮਨੁੱਖ ਦਾ ਅਨੁਭਵ ਕਰ ਲੈਂਦਾ ਹੈ, ਉਸ ਨੂੰ ਮਹਿਸੂਸ ਹੋ ਜਾਂਦਾ ਹੈ, ਪਰ ਮਨੁੱਖ ਨੂੰ ਇਤਨੀ ਦੂਰੀ ਤੋਂ ਅਹਿਸਾਸ ਨਹੀਂ ਹੋ ਸਕਦਾ। ਭਾਵ ਕਿ ਅਨੰਤ ਖ਼ੂਬੀਆਂ ਪਸ਼ੂ-ਪੰਛੀਆਂ ਵਿਚ ਪਾਈਆਂ ਜਾਂਦੀਆਂ ਹਨ। ਬੱਚਿਆਂ ਦੀ ਪਾਲਣਾ ਕਰਨੀ ਹੈ ਅਤੇ ਕਿਸ ਢੰਗ ਨਾਲ ਕਰਨੀ ਹੈ, ਇਹ ਚਿੜੀਆਂ ਨੂੰ ਭੀ ਪਤਾ ਹੈ, ਕੀੜੇ-ਮਕੌੜਿਆਂ ਨੂੰ ਭੀ ਪਤਾ ਹੈ ਕਿ ਇਨ੍ਹਾਂ ਦੀ ਪਰਵਰਿਸ਼ ਕਿਸ ਤਰ੍ਹਾਂ ਕਰਨੀ ਹੈ। ਇਹ ਸਿਰਫ਼ ਮਨੁੱਖ ਦੇ ਤਲ ਉੱਤੇ ਹੀ ਬੋਧ ਨਹੀਂ, ਕਾਇਨਾਤ ਦੇ ਜ਼ੱਰੇ ਜ਼ੱਰੇ ਵਿਚ ਜਿਹੜਾ ਇਹ ਬੋਧ ਕੰਮ ਕਰ ਰਿਹੈ, ਇਸ ਨਾਤੇ ਪਰਮਾਤਮਾ ਗੁਰੂ ਹੈ, ਕਿਉਂਕਿ ਬੋਧ ਸਾਰਿਆਂ ਨੂੰ ਉਹੀ ਦਿੰਦੈ। ਗਿਆਨ ਦੇਣ ਦੇ ਨਾਤੇ ਪਰਮਾਤਮਾ ਗੁਰੂ ਹੈ ਅਤੇ ਗਿਆਨ ਲੈਣ ਦੇ ਨਾਤੇ ਕਾਇਨਾਤ ਦਾ ਜ਼ੱਰਾ ਜ਼ੱਰਾ ਸ਼ਿਸ਼ ਹੈ, ਸਿੱਖ ਹੈ; ਸਿੱਖ ਸਿਰਫ਼ ਅਸੀਂ ਹੀ ਨਹੀਂ, ਕੀੜੇ-ਮਕੌੜੇ ਭੀ ਸਿੱਖ ਹਨ, ਪਸ਼ੂ-ਪੰਛੀ ਭੀ ਸਿੱਖ

ਹਨ। ਕੋਈ ਐਸਾ ਨਹੀਂ ਕਹਿ ਸਕਦਾ ਕਿ ਮੈਂ ਪਰਮਾਤਮਾ ਤੋਂ ਸਿੱਖਿਆ ਨਹੀਂ ਲੈ ਰਿਹਾ, ਪ੍ਰੇਰਨਾ ਦੇਣ ਵਾਲਾ ਉਹੀ ਹੈ :

**ਬੀਜ ਮੰਤ੍ਰੁ ਸਰਬ ਕੋ ਗਿਆਨੁ ॥** *(ਗਉੜੀ ਸੁਖਮਨੀ ਮ: ੫, ਪੰਨਾ 274)*

ਬੁਨਿਆਦੀ ਪ੍ਰੇਰਨਾ ਦੇਣ ਵਾਲਾ ਪਰਿਪੂਰਨ ਪਰਮਾਤਮਾ ਹੈ, ਤਾਂ ਪ੍ਰੇਰਨਾ ਦੇਣ ਦੇ ਨਾਤੇ, ਗਿਆਨ ਦੇਣ ਦੇ ਨਾਤੇ ਉਹ ਗੁਰੂ ਹੈ ਅਤੇ ਗਿਆਨ ਲੈਣ ਦੇ ਨਾਤੇ ਅਸੀਂ ਸ਼ਿਸ਼। ਇਸ ਵਾਸਤੇ ਗੁਰੂ ਨਾਨਕ ਸਾਹਿਬ ਉਸ ਇਕ ਪਰਮਾਤਮਾ ਨੂੰ ਕਹਿੰਦੇ ਹਨ ਕਿ ਉਹ ਗੁਰੂ ਹੈ। ਜਿਥੇ ਉਹ ਗੁਰੂ ਹੈ, ਫਿਰ ਆਪ ਕਹਿੰਦੇ ਹਨ, ਪ੍ਰਸਾਦਿ। ਉਹ ਦਇਆ ਦੀ ਮੂਰਤੀ ਹੈ, ਦਇਆ ਉਸ ਦਾ ਸੁਭਾਓ ਹੈ, ਦਇਆ ਉਸ ਤੋਂ ਇਸ ਤਰ੍ਹਾਂ ਟਪਕਦੀ ਹੈ ਜਿਵੇਂ ਸੂਰਜ ਤੋਂ ਕਿਰਨਾਂ, ਸੂਰਜ ਤੋਂ ਰੌਸ਼ਨੀ। ਦਇਆ ਦਾ ਉਹ ਮੁਜੱਸਮਾ ਹੈ, ਐਸਾ ਨਹੀਂ ਕਿ ਪਰਮਾਤਮਾ ਕਦੀ ਦਇਆ ਕਰਦੈ, ਕਦੀ ਨਹੀਂ ਕਰਦਾ। ਐਸਾ ਨਹੀਂ ਕਿ ਸੂਰਜ ਕਦੀ ਰੌਸ਼ਨੀ ਦਿੰਦੈ, ਕਦੀ ਨਹੀਂ ਦਿੰਦਾ। ਸੂਰਜ ਹਰ ਵਕਤ ਰੌਸ਼ਨੀ ਦੇ ਰਿਹੈ। ਫ਼ਰਕ ਸਿਰਫ਼ ਇਤਨੈ ਕਿ ਜ਼ਮੀਨ ਦਾ ਜਿਹੜਾ ਹਿੱਸਾ ਸੂਰਜ ਦੇ ਉਹਲੇ ਹੋ ਜਾਂਦਾ ਹੈ, ਉਥੇ ਅੰਧਕਾਰ ਹੋ ਜਾਂਦਾ ਹੈ। ਸੂਰਜ ਵਿਚ ਤਾਂ ਹਰ ਵਕਤ ਪ੍ਰਕਾਸ਼ ਹੈ। ਉਹ ਤਾਂ ਹਰ ਵਕਤ ਪ੍ਰਕਾਸ਼ ਦੇ ਰਿਹੈ। ਉਹ ਤਾਂ ਹਰ ਵਕਤ ਚਾਨਣਾ ਦੇ ਰਿਹੈ। ਘਰ ਦੇ ਦਰਵਾਜ਼ੇ ਬੰਦ ਕਰ ਲਏ, ਪਰਦੇ ਲਾ ਦਿੱਤੇ, ਘਰ ਵਿਚ ਰੌਸ਼ਨੀ ਨਹੀਂ, ਪਰ ਸੂਰਜ ਤਾਂ ਰੌਸ਼ਨੀ ਦੇ ਰਿਹੈ। ਰੌਸ਼ਨੀ ਘਰ ਵਿਚ ਪ੍ਰਵੇਸ਼ ਕਰ ਸਕੇ, ਬੰਦੇ ਨੇ ਦੁਆਰ ਬੰਦ ਕਰ ਦਿੱਤੇ ਹਨ, ਪਰਦੇ ਲਾ ਦਿੱਤੇ ਹਨ। ਪਰਮਾਤਮਾ ਹਰ ਵਕਤ ਦਇਆ ਕਰ ਰਿਹੈ, ਉਸ ਤੋਂ ਦਇਆ ਹਰ ਵਕਤ ਬਰਸ ਰਹੀ ਹੈ। ਕਿਸੇ ਕਿਸੇ ਵਕਤ ਅਸੀਂ ਦਇਆ ਦੇ ਪਾਤਰ ਹੀ ਨਹੀਂ ਹੁੰਦੇ। ਅਸੀਂ ਅੱਖਾਂ ਬੰਦ ਕਰ ਕੇ ਚਲੀਏ, ਸੂਰਜ ਤਾਂ ਮੌਜੂਦ ਹੈ, ਠੋਕਰਾਂ ਖਾਵਾਂਗੇ, ਰਸਤਾ ਭੁੱਲ ਜਾਵਾਂਗੇ, ਇਹ ਸੂਰਜ ਦਾ ਕਸੂਰ ਨਹੀਂ, ਕਸੂਰ ਸਾਡਾ ਹੈ, ਕਿਉਂਕਿ ਅਸੀਂ ਅੱਖਾਂ ਬੰਦ ਕਰ ਕੇ ਚੱਲ ਰਹੇ ਹਾਂ। ਪਰਮਾਤਮਾ ਹਰ ਵਕਤ ਦਇਆ ਕਰ ਰਿਹੈ, ਹਰ ਵਕਤ ਬਖ਼ਸ਼ਿਸ਼ ਕਰ ਰਿਹੈ। ਸੋ ਮੁਖ਼ਤਸਰ, ਉਹ ਜੋ 'ਇਕ' ਹੈ, ਉਸ ਤੋਂ ਹੀ ਉਤਪਤੀ, ਪਾਲਣਾ ਤੇ ਨਾਸ਼ ਹੋ ਰਿਹੈ। ਜਿਸ ਤੋਂ ਇਹ ਤਿੰਨੇ ਕੰਮ ਹੋ ਰਹੇ ਹਨ, ਉਹ ਸਤਿ ਸਰੂਪ ਹੈ। ਜੋ ਸਤਿ ਹੈ ਉਸ ਦਾ ਨਾਮ ਸਤਿ ਹੈ। ਜਿਸ ਦਾ ਨਾਮ ਸਤਿ ਹੈ, ਉਹ ਕਿਰਤ ਨਹੀਂ, ਉਹ ਕਰਤਾ ਹੈ ਅਤੇ ਜੋ ਕਰਤਾ ਹੈ, ਉਹ ਆਪਣੀ ਕਿਰਤ ਵਿਚ ਪੂਰਿਆ ਹੋਇਐ। ਉਹ ਜੋ ਆਪਣੀ ਕਿਰਤ ਵਿਚ ਪੂਰਿਆ ਹੋਇਐ, ਉਹ ਭੈਅ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਸਮੇਂ ਤੋਂ ਪਰੇ ਹੈ, ਮੂਰਤੀਮਾਨ ਹੈ ਅਤੇ ਫਿਰ ਜਨਮ ਤੋਂ ਪਰੇ ਹੈ, ਉਹ ਜਨਮ ਵਿਚ ਵੀ ਨਹੀਂ। ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ। ਉਹ ਜਿਹੜਾ 'ਇਕ' ਹੈ, ਉਹੀ ਗੁਰੂ ਹੈ ਅਤੇ ਉਹ ਜਿਹੜਾ 'ਇਕ' ਹੈ, ਉਹੀ ਦਇਆ ਦੀ ਮੂਰਤੀ ਹੈ।

# ਪੂਰਨ ਜੋਤ ਜਗੈ ਘਟ ਮੈ

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਕ ਵਾਕ ਹੈ, ਉਸੇ ਦੀ ਵੀਚਾਰ ਮੈਂ ਆਪ ਜੀ ਦੇ ਸਾਹਮਣੇ ਰੱਖਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ, ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਅਸੀਸ ਦੇ ਸਦਕਾ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥**

*(ਸਵੈਯਾ, ਪਾ: ੧੦)*



ਪ੍ਰਿਥਮ 'ਖ਼ਾਲਸਾ' ਸ਼ਬਦ ਪਰਸ਼ੀਅਨ ਹੈ, ਫ਼ਾਰਸੀ ਦਾ ਹੈ। ਇਸ ਦੇ ਅਰਥ ਹਨ ਸ਼ੁੱਧ, ਪਾਵਨ, ਪਵਿੱਤਰ। ਮਨੁੱਖ ਦਾ ਕੁਦਰਤੀ ਸੁਭਾਅ ਹੈ ਕਿ ਉਸ ਨੂੰ ਮੈਲ ਤੋਂ ਘਿਰਣਾ ਆਉਂਦੀ ਹੈ। ਮੈਲ ਚੰਗੀ ਨਹੀਂ ਲਗਦੀ, ਮੈਲ ਨੂੰ ਢੱਕਣਾ ਪੈਂਦੈ। ਫੁੱਲਾਂ ਨੂੰ ਢੱਕਣ ਦੀ ਲੋੜ ਨਹੀਂ, ਗੰਦਗੀ ਨੂੰ ਢੱਕਣਾ ਪੈਂਦੈ ਜਾਂ ਇੰਜ ਕਹਿ ਲਈਏ ਕਿ ਜਿਸ ਨੂੰ ਢੱਕਣਾ ਪੈਂਦੈ, ਉਹ ਗੰਦਾ ਹੈ। ਜਿਸ ਨੂੰ ਢੱਕਣ ਦੀ ਲੋੜ ਨਹੀਂ, ਉਹ ਤਾਂ ਫੁੱਲਾਂ ਵਰਗਾ ਹੈ। ਮਨੁੱਖ ਨੇ ਭੀ ਜੋ ਕੁਝ ਛੁਪਾਇਆ ਹੁੰਦੈ, ਉਹ ਠੀਕ ਨਹੀਂ ਹੁੰਦਾ। ਜੋ ਕੁਝ ਚੰਗਿਆਈਆਂ ਹੁੰਦੀਆਂ ਹਨ, ਉਹ ਤਾਂ ਬੰਦਾ ਹਥੇਲੀ ਉਪਰ ਲਈ ਫਿਰਦੈ ਕਿ ਮੈਂ ਇਹ ਕੀਤੈ, ਮੈਂ ਔਹ ਕੀਤੈ। ਬੜੇ ਬੜੇ ਮੰਦਰਾਂ ਦੇ ਉਪਰ ਲਿਖੀਆਂ ਹੋਈਆਂ ਸਿਲਾਂ, ਗੁਰਦੁਆਰਿਆਂ ਵਿਚ ਮੈਂ ਇਤਨਾ ਦਾਨ ਦਿੱਤੈ, ਫਲਾਣੇ ਨੂੰ ਮੈਂ ਇਤਨਾ ਦਾਨ ਦਿੱਤੈ! ਪਰ ਅੱਜ ਤਕ ਕਿਸੇ ਗੁਰਦੁਆਰੇ ਵਿਚ ਇਕ ਵੀ ਸਿਲਾ ਨਹੀਂ ਦੇਖੀ ਜਿਥੇ ਲਿਖਿਆ ਹੋਵੇ, ਮੈਂ ਇਤਨਾ ਝੂਠ ਭੀ ਬੋਲਿਐ, ਮੈਂ ਇਤਨੀ ਬੇਈਮਾਨੀ ਭੀ ਕੀਤੀ ਹੈ, ਮੈਂ ਇਤਨਾ ਅਨਰਥ ਭੀ ਕੀਤੈ, ਉਹ ਤਾਂ ਬੰਦਾ ਹਮੇਸ਼ਾ ਛੁਪਾਂਦੈ। ਜੋ ਕੁਝ ਇਸ ਨੇ ਐਸਾ ਕੀਤਾ ਹੁੰਦੈ, ਜਿਸ ਤੋਂ ਸਮਾਜ ਨੂੰ ਘਿਰਣਾ ਆਉਂਦੀ ਹੈ ਤਾਂ ਉਸ ਉੱਤੇ ਸੌ ਸੌ ਪਰਦੇ ਪਾਉਂਦੈ। ਖ਼ਾਲਸ-ਖ਼ਾਲਸਾ, ਪਵਨ-ਪਵਿੱਤਰ ਸ਼ੁੱਧ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਖ਼ਾਲਸੇ ਦੀ ਵਿਆਖਿਆ ਕਰ ਰਹੇ ਹਨ ਤਾਂ ਫਿਰ ਸਿਆਣੇ

ਆਪੇ ਹੀ ਅੰਦਾਜ਼ਾ ਲਾਉਣ, ਕਿਉਂਕਿ ਜੋ ਦਰਦੀ ਸਾਹਿਬ ਨੇ ਕਿਹੈ ਕਿ ਮੈਂ ਤਾਂ ਇਕ ਦਿਨ ਭੀ ਨਹੀਂ ਚਲ ਸਕਦਾ, ਜਿਸ ਹਿਸਾਬ ਨਾਲ ਇਹ ਕਹਿੰਦੇ ਪਏ ਹਨ, ਕਈਆਂ ਨੇ ਮਹੀਨਾ ਕੱਟਿਆ ਹੋਣੈ, ਕਈਆਂ ਨੇ ਸਾਲ ਕੱਟਿਆ ਹੋਣੈ, ਮੈਂ ਤਾਂ ਇਕ ਦਿਨ ਭੀ ਨਹੀਂ ਕੱਟ ਸਕਦਾ। ਮੁਖ਼ਤਸਰ ਜਿਹਾ ਅਰਜ਼ ਕਰਾਂ, "ਜਾਗਤ ਜੋਤਿ ਜਪੈ ਨਿਸ ਬਾਸਰੁ, ਏਕ ਬਿਨਾਂ ਮਨ ਨੈਕ ਨ ਆਨੈ, ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ"। ਪ੍ਰਿਥਮ ਪਰਮਾਤਮਾ ਜਾਗਿਆ ਹੋਇਐ, ਕਬੀਰ ਸਾਹਿਬ ਭੀ ਬਿਆਨ ਕਰਦੇ ਹਨ:

**ਸਤਿਗੁਰੁ ਜਾਗਤਾ ਹੈ ਦੇਉ ॥** *(ਆਸਾ ਕਬੀਰ ਜੀ, ਪੰਨਾ 479)*

ਈਸ਼ਵਰ ਦੇ ਵਿਚ ਸੌਣਾ ਨਹੀਂ ਹੈ, ਭਗਵਾਨ ਦੇ ਵਿਚ ਨਿੰਦਰਾ ਨਹੀਂ ਹੈ, ਪ੍ਰਭੂ ਦੇ ਵਿਚ ਨਿੰਦਰਾ ਨਹੀਂ ਹੈ, ਉਹ ਸਦਾ ਜਾਗਿਆ ਹੋਇਐ। ਇਤਨਾ ਵੱਡਾ ਇਹ ਬ੍ਰਹਿਮੰਡ ਚਲ ਰਿਹੈ, ਜੇਕਰ ਇਸ ਨੂੰ ਚਲਾਉਣ ਵਾਲਾ ਹੀ ਸੌਂ ਜਾਏ; ਅਰਬਾਂ-ਖਰਬਾਂ ਸੂਰਜ, ਚੰਦ, ਤਾਰੇ, ਆਵਾਜ਼ ਤੋਂ ਭੀ ਤਿੱਖੀ ਗਤੀ ਨਾਲ ਚਲ ਰਹੇ ਹਨ, ਜੇਕਰ ਇਨ੍ਹਾਂ ਨੂੰ ਚਲਾਉਣ ਵਾਲਾ ਹੀ ਸੌਂ ਗਿਆ ਤਾਂ ਇਹ ਸਾਰੇ ਹੀ ਟਕਰਾ ਜਾਣਗੇ, ਪਰ ਕਿਧਰੇ ਭੀ ਐਕਸੀਡੈਂਟ ਨਹੀਂ ਹੁੰਦਾ, ਟਕਰਾਉ ਨਹੀਂ ਹੁੰਦਾ। ਇਕ ਸੈਕਿੰਡ ਲਈ ਵੀ ਕਿਧਰੇ ਬਸ ਦਾ ਡਰਾਈਵਰ ਸੌਂ ਜਾਏ ਤਾਂ ਬਸ ਗਈ। ਇਤਨਾ ਵੱਡਾ ਬ੍ਰਹਿਮੰਡ ਹੈ, ਕੋਈ ਸੂਰਜ ਸੂਰਜ ਨਾਲ ਨਹੀਂ ਟਕਰਾਂਦਾ। ਕੋਈ ਚੰਦਰਮਾ ਚੰਦਰਮਾ ਦੇ ਨਾਲ ਨਹੀਂ ਟਕਰਾਂਦਾ। ਕੋਈ ਗ੍ਰਹਿ ਗ੍ਰਹਿ ਦੇ ਨਾਲ ਨਹੀਂ ਟਕਰਾ ਰਿਹੈ। ਅਰਬਾਂ ਖਰਬਾਂ ਸੂਰਜ, ਚੰਦ ਤੇ ਤਾਰੇ ਹਨ:

**ਕਈ ਕੋਟਿ ਸਸੀਅਰ ਸੂਰ ਨਖ੍ਯ੍ਰ ॥** *(ਗਉੜੀ ਸੁਖਮਨੀ ਮ: ੫, ਪੰਨਾ 275)*

ਸਾਹਿਬ ਕਹਿੰਦੇ ਹਨ ਕਿ ਉਹ ਜਾਗਿਆ ਹੋਇਐ, ਪਰ ਬ੍ਰਹਿਮੰਡ ਵਿਚ ਬਹੁਤ ਕੁਝ ਸੁੱਤਾ ਹੋਇਐ। "ਸਤਿਗੁਰੁ ਜਾਗਤਾ ਹੈ ਦੇਉ" ਜਿਸ ਦੀ ਗੁਰੂ ਅਰਜਨ ਦੇਵ ਜੀ ਇੰਜ ਵਿਆਖਿਆ ਕਰਦੇ ਹਨ:

**ਧਨ ਸੂਤੀ ਪਿਰੁ ਸਦ ਜਾਗੰਤਾ॥** *(ਸੂਹੀ ਮ: ੫, ਪੰਨਾ 737)*

ਪਰਮਾਤਮਾ ਸਦਾ ਜਾਗਿਆ ਹੋਇਐ, ਜੀਵ ਸਦਾ ਸੁੱਤਾ ਹੋਇਐ। ਜਾਗੇ ਹੋਏ ਦਾ ਜਾਗੇ ਨਾਲ ਮਿਲਾਪ ਹੁੰਦੈ। ਸੁੱਤੇ ਹੋਏ ਦਾ ਜਾਗੇ ਨਾਲ ਨਹੀਂ, ਜਾਗੇ ਹੋਏ ਦਾ ਸੁੱਤੇ ਨਾਲ ਨਹੀਂ। ਦੋ ਸੁੱਤੇ ਹੋਏ ਹਨ ਨੀਂਦ ਦੇ ਵਿਚ, ਕੁਝ ਭੀ ਪਤਾ ਨਹੀਂ। ਇਕ ਜਾਗਿਆ ਹੋਇਐ, ਇਕ ਸੁੱਤਾ ਹੋਇਐ, ਤਾਂ ਭੀ ਇਕ ਦੂਸਰੇ ਦਾ ਪਤਾ ਨਹੀਂ, ਦੋਵੇਂ ਜਾਗੇ ਹੋਏ ਹੋਣੇ ਚਾਹੀਦੇ ਹਨ। ਈਸ਼ਵਰ ਜਾਗਿਆ ਹੋਇਐ, ਜੀਵਨ ਸੁੱਤਾ ਹੋਇਐ। ਗੁਰਬਾਣੀ ਨੇ ਜੀਵਨ ਦੇ ਚਾਰ ਭਾਗ ਕੀਤੇ ਹਨ—ਪ੍ਰਥਮ ਪੱਥਰ, ਫਿਰ ਬਨਸਪਤੀ, ਫਿਰ ਪਸ਼ੂ-ਪੰਛੀ, ਫਿਰ ਮਨੁੱਖ। ਮਨੁੱਖ ਨੂੰ ਜਿਹੜਾ ਮਖ਼ਲੂਕਾਤ ਕਿਹੈ, ਉਹ ਕੇਵਲ ਇਸ ਵਾਸਤੇ ਕਿ ਬਾਕੀਆਂ ਨਾਲੋਂ

ਉਹ ਜ਼ਿਆਦਾ ਜਾਗਿਆ ਹੋਇਐ। ਪੱਥਰ ਪੂਰਾ ਸੁੱਤਾ ਹੋਇਐ। ਆਪ ਸੁਣ ਕੇ ਹੈਰਾਨ ਹੋਵੋਗੇ, ਗੁਰਬਾਣੀ ਪੱਥਰ ਨੂੰ ਜੂਨ ਮੰਨਦੀ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ ਹੈ:

**ਕਈ ਜਨਮ ਸੈਲ ਗਿਰਿ ਕਰਿਆ ॥** *(ਗਉੜੀ ਗੁਆਰੇਰੀ ਮਹਲਾ ੫, ਪੰਨਾ 176)*

ਐ ਮਨੁੱਖ! ਪਤਾ ਨਹੀਂ ਕਿਤਨੇ ਸਮੇਂ ਤਕ ਤੂੰ ਪੱਥਰ ਹੀ ਰਿਹੈਂ। ਪਤਾ ਨਹੀਂ ਪੱਥਰ ਕਦੋਂ ਮਿੱਟੀ ਬਣਿਆ। ਮਿੱਟੀ ਕਦੋਂ ਬਨਸਪਤੀ ਬਣੀ। ਬਨਸਪਤੀ ਚਲਦੀ ਚਲਦੀ ਕਦੋਂ ਪਸ਼ੂ-ਪੰਛੀ ਬਣੀ ਅਤੇ ਪਸ਼ੂ-ਪੰਛੀ ਕਿਤਨੀ ਲੰਬੀ ਯਾਤਰਾ ਤੋਂ ਬਾਅਦ ਮਨੁੱਖ ਬਣੇ। ਆਪ ਸੁਣ ਕੇ ਹੈਰਾਨ ਹੋਵੋਗੇ ਕਿ ਅਜੋਕਾ ਵਿਗਿਆਨ ਇਸ ਨਾਲ ਸਹਿਮਤ ਹੋ ਗਿਐ। ਸਾਇੰਸ ਸਹਿਮਤ ਹੁੰਦੀ ਜਾ ਰਹੀ ਹੈ ਕਿ ਈਸ਼ਵਰ ਜਾਗਿਆ ਹੋਇਐ। ਇਹ ਧਰਤੀ ਸੂਰਜ ਦਾ ਟੁਕੜਾ ਹੈ। ਸੂਰਜ ਅੱਗ ਦਾ ਗੋਲ਼ਾ ਹੈ। ਧਰਤੀ ਜਦ ਠੰਢੀ ਹੋਈ ਤਾਂ ਪੱਥਰ ਸੀ। ਇਸ ਪੱਥਰ ਨੂੰ ਹਜ਼ਾਰਾਂ ਸਾਲ ਲੱਗ ਗਏ ਮਿੱਟੀ ਬਣਨ ਵਿਚ ਅਤੇ ਮਿੱਟੀ ਨੂੰ ਅਨੰਤ ਕਾਲ ਲੱਗੇ ਬਨਸਪਤੀ ਬਣਨ ਵਿਚ। ਪੱਥਰ ਮੁਰਝਾਂਦਾ ਨਹੀਂ, ਖਿੜਦਾ ਨਹੀਂ। ਪੱਥਰ ਦੀ ਕੋਈ ਸਮਾਜਿਕ ਜ਼ਿੰਮੇਵਾਰੀ ਨਹੀਂ, ਪੱਥਰ ਦੀ ਕੋਈ ਧਾਰਮਿਕ ਜ਼ਿੰਮੇਵਾਰੀ ਨਹੀਂ, ਪੱਥਰ ਦੀ ਕੋਈ ਰਾਜਨੀਤਕ ਜ਼ਿੰਮੇਵਾਰੀ ਨਹੀਂ ਹੈ। ਪੱਥਰ ਦੁੱਖ ਸੁੱਖ ਤੋਂ ਭੀ ਨਿਆਰਾ ਹੈ। ਦੋ ਸ਼ਬਦ ਬਰਦਾਸ਼ਤ ਕਰਨਾ। ਸੰਤ ਕੈਸਾ ਹੁੰਦੈ? ਕਹਿੰਦੇ ਨੇ ਦੁੱਖ ਸੁੱਖ ਤੋਂ ਨਿਆਰਾ ਹੁੰਦੈ ਅਤੇ ਪੱਥਰ ਭੀ ਦੁੱਖ ਸੁੱਖ ਤੋਂ ਨਿਆਰਾ ਹੁੰਦੈ। ਹਰਖ ਸੋਗ ਤੋਂ ਨਿਆਰੈ ਸੰਤ, ਹਰਖ ਸੋਗ ਤੋਂ ਨਿਆਰੈ ਪੱਥਰ। ਕਹਿੰਦੇ ਹਨ, ਜਿਹੜੀ ਚੀਜ਼ ਮਨੁੱਖ ਦੇ ਅਨੁਭਵ ਵਿਚ ਨਾ ਹੋਵੇ, ਉਹ ਉਸ ਦੀ ਮੰਗ ਨਹੀਂ ਕਰ ਸਕਦਾ। ਮਨੁੱਖ ਸੁਖ ਦੀ ਮੰਗ ਕਰਦੈ, ਤਰ੍ਹਾਂ-ਤਰ੍ਹਾਂ ਦੇ ਹਾਦਸਿਆਂ ਤੋਂ ਬਚਣਾ ਚਾਹੁੰਦੈ, ਜ਼ਿੰਮੇਵਾਰੀਆਂ ਦੇ ਬੋਝਾਂ ਤੋਂ ਭੀ ਬਚਣਾ ਚਾਹੁੰਦੈ, ਇਸ ਤਰ੍ਹਾਂ ਦੀ ਜ਼ਿੰਦਗੀ ਇਸ ਨੇ ਦੇਖੀ ਹੈ, ਭਾਵੇਂ ਅਚੇਤਪੁਣੇ ਵਿਚ ਹੀ ਦੇਖੀ ਹੋਵੇ। ਪਰ ਸੰਸਕਾਰ ਮੌਜੂਦ ਹਨ, ਇਤਨਾ ਮੈਂ ਅਰਜ਼ ਕਰ ਦਿਆਂ। ਜਿਵੇਂ ਇਕ ਨਵਾਂ ਜਨਮਿਆ ਬੱਚਾ ਹੈ, ਉਸ ਨੂੰ ਕੁਝ ਭੀ ਪਤਾ ਨਹੀਂ ਹੈ ਪਾਣੀ ਦਾ, ਪਰ ਪਿਆਸ ਤਾਂ ਹੈ ਉਸ ਦੇ ਕੋਲ। ਇਹ ਪਿਆਸ ਕਿਵੇਂ ਬੁਝੇਗੀ? ਇਸ ਨੂੰ ਪਾਣੀ ਦਾ ਕੋਈ ਗਿਆਨ ਨਹੀਂ। ਪਾਣੀ ਵੇਖਿਆ ਭੀ ਨਹੀਂ ਇਸ ਨੇ ਅਜੇ। ਅਜੇ ਤਾਂ ਆਇਆ ਹੀ ਹੈ ਜਗਤ ਵਿਚ। ਅਜੇ ਤਾਂ ਮਾਂ ਦੀ ਗੋਦ ਵਿਚ ਹੈ। ਇਸ ਨੂੰ ਭੁੱਖ ਭੀ ਲੱਗਦੀ ਹੈ, ਪਰ ਖ਼ੁਰਾਕ ਦਾ ਕੁਝ ਵੀ ਪਤਾ ਨਹੀਂ ਹੈ। ਭੁੱਖ ਕਿਵੇਂ ਮਿਟੇਗੀ? ਇਹ ਭੀ ਨਹੀਂ ਪਤਾ ਪਰ ਇਸ ਦੇ ਅੰਦਰ ਭੁੱਖ ਹੈ। ਇਸ ਕੋਲ ਸਿਰਫ਼ ਰੋਣਾ ਹੈ। ਭੁੱਖ ਰੁਲਾ ਦਿੰਦੀ ਹੈ, ਪਿਆਸ ਤੜਫ਼ਾ ਦਿੰਦੀ ਹੈ। ਪਿਆਸ ਪਾਣੀ ਨਾਲ ਬੁਝੇਗੀ, ਇਸ ਨੂੰ ਕੋਈ ਪਤਾ ਨਹੀਂ। ਇਹ ਭੁੱਖ ਦੁੱਧ ਨਾਲ ਮਿਟੇਗੀ,

ਭੋਜਨ ਨਾਲ ਮਿਟੇਗੀ, ਇਸ ਨੂੰ ਕੋਈ ਬੋਧ ਨਹੀਂ ਪਰ ਭੁੱਖ ਇਸ ਨੂੰ ਰੋਣ 'ਤੇ ਮਜਬੂਰ ਕਰਦੀ ਹੈ, ਕਿਉਂਕਿ ਮਨੁੱਖੀ ਬੱਚੇ ਦਾ ਕੁਝ ਅੰਗ ਜਾਗ ਗਿਐ। ਪੱਥਰ ਵਿਚ ਸੁੱਖ ਨਹੀਂ, ਦੁੱਖ ਨਹੀਂ, ਪੱਥਰ ਵਿਚ ਹਾਸਾ ਨਹੀਂ, ਰੋਣਾ ਨਹੀਂ। ਪੱਥਰ ਮੁਰਝਾਂਦਾ ਨਹੀਂ, ਕੁਮਲਾਂਦਾ ਨਹੀਂ ਅਤੇ ਪੱਥਰ ਵਿਚ ਖੇੜਾ ਭੀ ਨਹੀਂ। ਕਹਿੰਦੇ ਹਨ, ਸੰਤ ਭੀ ਇਨ੍ਹਾਂ ਗੱਲਾਂ ਤੋਂ ਨਿਆਰਾ ਹੀ ਹੁੰਦਾ ਹੈ, ਦੁੱਖ ਸੁੱਖ ਤੋਂ ਨਿਆਰਾ ਹੁੰਦੈ। ਸੋ ਪੱਥਰ ਭੀ ਨਿਆਰੈ। ਦੁੱਖ ਸੁੱਖ ਤੋਂ ਨਿਆਰੀ ਅਵਸਥਾ ਮਨੁੱਖ ਨੇ ਜ਼ਰੂਰ ਦੇਖੀ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਸੁੱਖ ਤਾਂ ਸਾਡੀ ਮੰਗ ਹੈ। ਸੁੱਖ ਆਪਣੀ ਤਰ੍ਹਾਂ ਦਾ ਬੋਝ ਹੈ, ਦੁੱਖ ਆਪਣੀ ਤਰ੍ਹਾਂ ਦਾ ਬੋਝ ਹੈ। ਕਈ ਸੁੱਖਾਂ ਦੇ ਬੋਝ ਥੱਲੇ ਦੱਬੇ ਹੋਏ ਹਨ, ਕਈ ਦੁੱਖਾਂ ਦੇ ਬੋਝ ਥੱਲੇ ਦੱਬੇ ਹੋਏ ਹਨ। ਇਹ ਗੱਲ ਵੱਖਰੀ ਹੈ ਕਿ ਬਹੁਤਿਆਂ ਨੇ ਦੁੱਖਾਂ ਦੇ ਬੋਝ ਦੇਖੇ ਹਨ, ਬਥੇਰਿਆਂ ਨੇ ਸੁੱਖਾਂ ਦੇ ਬੋਝ ਭੀ ਦੇਖੇ ਹਨ। ਦੇਖਿਆ ਹੋਇਆ ਦੁੱਖ ਭੀ ਮਨੁੱਖ ਨੂੰ ਆਪਣੀ ਥਾਂ ਤੋਂ ਹਿਲਾ ਦਿੰਦੈ, ਸੁੱਖ ਭੀ ਆਪਣੀ ਥਾਂ ਤੋਂ ਹਿਲਾ ਦਿੰਦੈ, ਸਗੋਂ ਸੁਖ ਜ਼ਿਆਦਾ ਹਿਲਾ ਦਿੰਦੈ। ਦੁਖੀ ਮਨੁੱਖ ਇਤਨੇ ਨਾਸਤਿਕ ਨਹੀਂ, ਜਿਤਨੇ ਸੁਖੀ ਮਨੁੱਖ ਨਾਸਤਿਕ ਹਨ। ਪੱਥਰ ਦੁਖੀ ਨਹੀਂ ਹੁੰਦਾ, ਸੁਖੀ ਨਹੀਂ ਹੁੰਦਾ। ਪੱਥਰ ਦੀ ਕੋਈ ਸਮਾਜਿਕ ਜ਼ਿੰਮੇਵਾਰੀ ਭੀ ਨਹੀਂ। ਪੱਥਰ ਵਿਚ ਆਵਾਜ਼ ਭੀ ਨਹੀਂ, ਅਲਫ਼ਾਜ਼ ਭੀ ਨਹੀਂ, ਖਰ ਸਹਿਜੇ ਸਹਿਜੇ ਇਹ ਜੀਵਨ-ਗਤੀ ਮਾਣ ਰਿਹੈ। ਪੱਥਰ ਪੂਰਾ ਸੁੱਤਾ ਹੋਇਐ। ਪਰਮਾਤਮਾ ਪੂਰਨ ਜਾਗਿਆ ਹੋਇਐ। ਯਾਤਰਾ ਜੀਵਨ ਦੀ ਪੱਥਰਾਂ ਤੋਂ ਆਰੰਭ ਹੋਈ, ਇਸ ਵਾਸਤੇ ਪੱਥਰਾਂ ਦੀ ਮਮਤਾ ਤਾਂ ਅੱਜ ਭੀ ਮੌਜੂਦ ਹੈ, ਕਿਸੇ ਨਾ ਕਿਸੇ ਰੂਪ ਵਿਚ ਔਰ ਬੜੇ ਪ੍ਰਬਲ ਰੂਪ ਵਿਚ ਮੌਜੂਦ ਹੈ। ਮਨੁੱਖ ਪੱਥਰ ਦੀ ਮੂਰਤੀ ਬਣਾਉਣਾ ਚਾਹੁੰਦੈ, ਆਪਣੀ ਮੂਰਤੀ ਭੀ ਪੱਥਰ ਦੀ ਬਣਾਉਣਾ ਚਾਹੁੰਦੈ, ਪਰ ਕੌਣ ਦੱਸੇ ਕਿ ਪੱਥਰ ਦੀ ਮੂਰਤੀ ਤਾਂ ਪਤਾ ਨਹੀਂ ਤੂੰ ਕਿਤਨੇ ਸਮੇਂ ਤਕ ਰਿਹੈਂ। ਤੂੰ ਰਿਹਾ ਹੀ ਪੱਥਰ ਹੈਂ। ਕਹਿੰਦੇ ਨੇ ਖਿੱਚ ਹੁੰਦੀ ਹੈ ਮਾਜ਼ੀ ਦੀ, ਖਿੱਚ ਹੁੰਦੀ ਹੈ ਭਵਿੱਸ਼ ਦੀ, ਇਹ ਪਿਛੋਕੜ ਭੀ ਖਿੱਚਦੈ, ਪੱਥਰ ਭੀ ਖਿੱਚਦੈ। ਸਹਿਜੇ ਸਹਿਜੇ ਲੰਬੀ ਯਾਤਰਾ ਤੋਂ ਬਾਅਦ ਇਹ ਪੱਥਰ ਬਣਿਆ ਬਨਸਪਤੀ। ਬਨਸਪਤੀ ਦੇ ਵਿਚ ਪਿਆਸ ਪੈਦਾ ਹੋ ਗਈ। ਬਨਸਪਤੀ ਕੁਮਲਾਂਦੀ ਹੈ। ਬਨਸਪਤੀ ਲੰਬੀ ਯਾਤਰਾ ਤੋਂ ਬਾਅਦ ਖਿੜਦੀ ਹੈ। ਬਨਸਪਤੀ ਮੌਸਮ ਤੋਂ ਭੀ ਪ੍ਰਭਾਵਤ ਹੁੰਦੀ ਹੈ, ਗਰਮੀ ਤੋਂ ਵੀ ਪ੍ਰਭਾਵਤ ਹੁੰਦੀ ਹੈ, ਸਰਦੀ ਤੋਂ ਵੀ ਪ੍ਰਭਾਵਤ ਹੁੰਦੀ ਹੈ। ਬਨਸਪਤੀ ਥੋੜਾ ਜਿਹਾ ਦੁੱਖ ਸੁਖ ਭੀ ਮਹਿਸੂਸ ਕਰਦੀ ਹੈ, ਕਿਉਂਕਿ ਥੋੜੀ ਜਿਹੀ ਜਾਗ ਗਈ ਹੈ, ਥੋੜੀ ਜਿਹੀ ਜਾਗਰਿਤੀ ਪੈਦਾ ਹੋ ਗਈ ਹੈ, ਪਰ ਬਨਸਪਤੀ ਦੀ ਕੋਈ ਸਮਾਜਿਕ ਜ਼ਿੰਦਗੀ, ਧਾਰਮਿਕ ਜ਼ਿੰਦਗੀ, ਰਾਜਨੀਤਕ ਜ਼ਿੰਦਗੀ ਨਹੀਂ। ਪਰ ਬਨਸਪਤੀ ਥੋੜ੍ਹੀ ਜਿਹੀ ਜਾਗ ਪਈ ਹੈ। ਦੁੱਖ ਸੁਖ ਮਹਿਸੂਸ

ਕਰਦੀ ਹੈ, ਕੁਮਲਾਂਦੀ ਹੈ, ਖਿੜਦੀ ਹੈ। ਮੌਸਮ ਦਾ ਅਸਰ ਭੀ ਕਬੂਲ ਕਰਦੀ ਹੈ। ਇਸ ਦੇ ਅੰਦਰ ਪਿਆਸ ਪੈਦਾ ਹੋ ਗਈ ਹੈ, ਇਸ ਨੂੰ ਪਾਣੀ ਚਾਹੀਦੈ। ਨਾ ਮਿਲੇ ਤਾਂ ਤੜਫ਼ਦੀ ਹੈ, ਕੁਮਲਾਂਦੀ ਹੈ, ਮੁਰਝਾ ਜਾਂਦੀ ਹੈ, ਖ਼ਤਮ ਹੋ ਜਾਂਦੀ ਹੈ :

**ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 133)*

ਬਨਸਪਤੀ ਲੰਬੀ ਯਾਤਰਾ ਤੋਂ ਬਾਅਦ ਪਸ਼ੂ-ਪੰਛੀ ਬਣੀ। ਪਸ਼ੂ-ਪੰਛੀਆਂ ਵਿਚ ਜਿਥੇ ਪਿਆਸ ਹੈ ਉਥੇ ਭੁੱਖ ਭੀ ਪੈਦਾ ਹੋਈ ਹੈ। ਨਿਰੇ ਪਾਣੀ ਨਾਲ ਗੱਲ ਨਹੀਂ ਬਣੇਗੀ, ਭੋਜਨ ਭੀ ਚਾਹੀਦੈ। ਬਨਸਪਤੀ ਵਿਚ ਸਿਰਫ਼ ਪਿਆਸ ਹੈ। ਪੱਥਰ ਦੇ ਵਿਚ ਪਿਆਸ ਭੀ ਨਹੀਂ, ਭੁੱਖ ਭੀ ਨਹੀਂ। ਬਨਸਪਤੀ ਦੇ ਵਿਚ ਪਿਆਸ ਹੈ, ਪਸ਼ੂ ਦੇ ਵਿਚ ਪਿਆਸ ਭੀ ਹੈ, ਭੁੱਖ ਭੀ ਹੈ। ਪੱਥਰ ਦੁੱਖ ਸੁਖ ਮਹਿਸੂਸ ਨਹੀਂ ਕਰਦਾ, ਬਨਸਪਤੀ ਕਰਦੀ ਹੈ, ਪਸ਼ੂ-ਪੰਛੀ ਕਰਦੇ ਹਨ। ਪਸ਼ੂ-ਪੰਛੀ ਜ਼ਿਆਦਾ ਦੁੱਖ-ਸੁਖ ਮਹਿਸੂਸ ਕਰਦੇ ਹਨ, ਕਿਉਂਕਿ ਜ਼ਿਆਦਾ ਜਾਗ ਗਏ ਹਨ। ਜਿਥੇ ਬਨਸਪਤੀ ਦੋ ਫ਼ੀਸਦੀ ਜਾਗੀ ਹੈ, ਉਥੇ ਪਸ਼ੂ-ਪੰਛੀ ਪੰਜ ਛੇ ਫ਼ੀਸਦੀ ਜਾਗ ਗਏ ਹਨ। ਅੱਗੇ ਚਲੀਏ, ਮਨੁੱਖ ਹੈ, ਇਸ ਦੇ ਅੰਦਰ ਪਿਆਸ ਵੀ ਹੈ, ਭੁੱਖ ਭੀ ਹੈ, ਸੁਖ-ਦੁੱਖ ਭੀ ਹਨ, ਸਰਦੀ ਗਰਮੀ ਤੋਂ ਭੀ ਇਹ ਪ੍ਰਭਾਵਤ ਹੁੰਦੈ, ਪਰ ਮਨ ਬਣ ਗਿਐ, ਵਿਕਸਤ ਹੋ ਗਿਐ, ਵੀਚਾਰ ਸ਼ਕਤੀ ਚਲ ਪਈ ਹੈ, ਸੋਚਣ ਲੱਗ ਪਿਐ ਅਤੇ ਇਸ ਕੋਲ ਇਕ ਨਵੇਂ ਦੁੱਖ ਨੇ ਜਨਮ ਲਿਐ, ਜੋ ਪਸ਼ੂਆਂ ਕੋਲ ਨਹੀਂ ਹੈ, ਬਨਸਪਤੀ ਕੋਲ ਨਹੀਂ ਹੈ, ਪੱਥਰ ਕੋਲ ਤਾਂ ਹੈ ਹੀ ਨਹੀਂ। ਇਸ ਵਾਸਤੇ ਰੂਹੇ-ਜ਼ਮੀਨ ਦੇ ਉੱਤੇ ਇਹ ਗੱਲ ਦਾਅਵੇ ਨਾਲ ਆਖੀ ਆ ਸਕਦੀ ਹੈ ਕਿ ਨਾ ਪਸ਼ੂ ਇਤਨੇ ਦੁਖੀ ਹਨ, ਨਾ ਬਨਸਪਤੀ, ਜਿਤਨਾ ਮਨੁੱਖ ਦੁਖੀ ਹੈ। ਬਨਸਪਤੀ ਨੂੰ ਪਾਣੀ ਮਿਲ ਜਾਂਦੈ, ਪਸ਼ੂ-ਪੰਛੀਆਂ ਨੂੰ ਵੀ ਮਿਲਦੈ, ਤਾਂ ਕੀ ਮਨੁੱਖ ਨੂੰ ਨਹੀਂ ਮਿਲਦਾ ? ਮਿਲਦੈ। ਸਰੀਰਕ ਲੋੜਾਂ ਦੀ ਪੂਰਤੀ ਪਸ਼ੂ-ਪੰਛੀਆਂ ਦੀ ਭੀ ਹੁੰਦੀ ਹੈ, ਬਨਸਪਤੀ ਦੀ ਭੀ ਹੁੰਦੀ ਹੈ, ਮਨੁੱਖਾਂ ਦੀ ਭੀ ਹੁੰਦੀ ਹੈ, ਸਗੋਂ ਸਾਹਿਬ ਤਾਂ ਇੱਥੋਂ ਤਕ ਕਹਿੰਦੇ ਹਨ :

**ਸਭੁ ਕਿਛੁ ਬਹੁਤੋ ਬਹੁਤੁ ਉਪਾਇਆ॥** *(ਮਾਝ ਮਹਲਾ ੫, ਪੰਨਾ 104)*

ਰਹਿਣ ਨੂੰ ਜਿਤਨੀ ਧਰਤੀ ਚਾਹੀਦੀ ਹੈ, ਪ੍ਰਭੂ ਨੇ ਕਈ ਗੁਣਾਂ ਜ਼ਿਆਦਾ ਬਣਾਈ ਹੈ। ਹਜ਼ਾਰਾਂ ਮੀਲ ਤਕ ਥਾਂ ਖ਼ਾਲੀ ਪਈ ਹੈ ਕੈਨੇਡਾ ਵਿਚ, ਆਸਟ੍ਰੇਲੀਆ ਵਿਚ, ਕੋਈ ਰਹਿੰਦਾ ਹੀ ਨਹੀਂ। ਦੋ-ਦੋ ਹਜ਼ਾਰ ਮੀਲ ਤਕ ਕੋਈ ਕਸਬਾ ਨਹੀਂ, ਕੋਈ ਸ਼ਹਿਰ ਹੀ ਨਹੀਂ। ਰਹਿਣ ਨੂੰ ਜਿਤਨੀ ਜ਼ਮੀਨ ਚਾਹੀਦੀ ਹੈ, ਉਸ ਤੋਂ ਬਹੁਤ ਜ਼ਿਆਦੈ। ਪੀਣ ਨੂੰ ਜਿਤਨਾ ਪਾਣੀ ਚਾਹੀਦੈ ਜੀਵਾਂ ਨੂੰ, ਉਸ ਤੋਂ ਬਹੁਤ ਜ਼ਿਆਦੈ। ਖਾਣ ਨੂੰ ਜਿਤਨੀ ਖ਼ੁਰਾਕ ਚਾਹੀਦੀ ਹੈ, ਜੀਵਾਂ ਨਾਲੋਂ

ਬਹੁਤ ਜ਼ਿਆਦੈ। ਗੁਰਬਾਣੀ ਤਾਂ ਇਹ ਕਹਿੰਦੀ ਹੈ ਕਿ ਜੀਵ ਬਾਅਦ ਵਿਚ ਆਉਂਦੈ, ਭੋਜਨ ਪਹਿਲੇ ਤਿਆਰ ਹੁੰਦੈ, ਉਸ ਦਾ ਰਿਜ਼ਕ ਪਹਿਲੇ ਆਉਂਦੈ :

**ਪਹਿਲੋ ਦੇ ਤੈਂ ਰਿਜਕੁ ਸਮਾਹਾ॥**
**ਪਿਛੋ ਦੇ ਤੈਂ ਜੰਤੁ ਉਪਾਹਾ॥** *(ਮਾਝ ਮਹਲਾ ੫, ਪੰਨਾ 130)*

ਜੀਵ ਬਾਅਦ ਵਿਚ ਆਉਂਦੈ, ਉਸ ਦਾ ਰਿਜ਼ਕ ਪਹਿਲੇ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਘੱਟ ਤੋਂ ਘੱਟ ਰਿਜ਼ਕ ਦੀ ਚਿੰਤਾ ਤਾਂ ਨਾ ਕਰ :

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥** *(ਰਾਗੁ ਮਾਰੂ ਮਹਲਾ ੪, ਪੰਨਾ 1070)*

ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ, "ਗ਼ਮੇ ਰੋਜ਼ੀ ਮਖ਼ੁਰ"। ਹੋਰ ਕੋਈ ਗ਼ਮ ਕਰਨੈ ਤੇ ਕਰ ਲੈ, ਪਰ ਰਿਜ਼ਕ ਦਾ ਗ਼ਮ ਨਾ ਕਰੀਂ :

*ਗ਼ਮੇ ਰੋਜ਼ੀ ਮਖ਼ੁਰ ਮਜ਼ਨ ਔਰਾਕਿ ਦਫਤਰ ਰਾ*
*ਕਿ ਪਸ-ਏ-ਅਜ਼ ਤਿਫ਼ਲ ਏਜ਼ਿਦ ਪਿਸਤਾਨੇ ਮਾਦਰ ਰਾ।*

ਬੱਚੇ ਦਾ ਜਨਮ ਬਾਅਦ ਵਿਚ ਹੈ, ਮਾਂ ਦੇ ਸਤਨਾਂ ਵਿਚ ਦੁੱਧ ਪਹਿਲੇ ਹੈ। ਰਿਜ਼ਕ ਪਹਿਲੇ ਹੈ, ਜਨਮ ਬਾਅਦ ਵਿਚ ਹੈ, ਜੀਵ ਬਾਅਦ ਵਿਚ ਹੈ। ਸ਼ੇਖ਼ ਸਾਅਦੀ ਕਹਿੰਦੇ ਹਨ, ਇਥੋਂ ਤੂੰ ਕਿਉਂ ਨਹੀਂ ਪ੍ਰੇਰਨਾ ਲੈਂਦਾ। ਰਿਜ਼ਕ ਪਹਿਲੇ ਹੈ, ਜੀਵ ਬਾਅਦ ਵਿਚ ਹੈ, 'ਕਿ ਪਸ-ਏ-ਅਜ਼ ਤਿਫ਼ਲ ਏਜ਼ਿਦ ਪਿਸਤਾਨੇ ਮਾਦਰ ਰਾ"। ਦੁੱਧ ਤਾਂ ਪਹਿਲੇ ਹੈ, ਬੱਚੇ ਦਾ ਜਨਮ ਬਾਅਦ ਵਿਚ ਹੈ। ਜਗਤ ਵਿਚ ਜੀਵ ਬਾਅਦ ਵਿਚ ਆਉਂਦੇ ਹਨ, ਰਿਜ਼ਕ ਪਹਿਲੇ ਹੈ। ਮੈਂ ਅਰਜ਼ ਕਰਾਂ, ਸਰੀਰਾਂ ਦੀ ਪੂਰਤੀ ਤਾਂ ਪ੍ਰਕਿਰਤੀ ਕਰ ਦਿੰਦੀ ਹੈ, ਪਰ ਮਨੁੱਖ ਸਿਰਫ਼ ਸਰੀਰ ਨਹੀਂ, ਮਨ ਵੀ ਹੈ। ਇਸ ਤਨ ਦੇ ਨਾਲ ਨਾਲ ਮਨ ਵੀ ਹੈ। ਤਨ ਦੀਆਂ ਲੋੜਾਂ ਦੀ ਪੂਰਤੀ ਹੋ ਜਾਂਦੀ ਹੈ, ਮਨ ਦੀਆਂ ਖ਼ਾਹਸ਼ਾਂ ਦੀ ਪੂਰਤੀ ਨਹੀਂ ਹੁੰਦੀ। ਸੋ ਮਨੁੱਖ ਮਾਨਸਿਕ ਤਲ ਉੱਤੇ ਦੁਖੀ ਹੈ। ਇਹ ਦੁੱਖ ਮਨੁੱਖ ਦਾ ਪੰਛੀਆਂ ਨਾਲੋਂ ਵਧਿਆ ਹੋਇਐ, ਬਨਸਪਤੀ ਨਾਲੋਂ ਵਧਿਆ ਹੋਇਐ, ਕਿਉਂਕਿ ਜ਼ਿਆਦਾ ਜਾਗ ਗਿਐ। ਹੁਣ ਮੈਂ ਅਰਜ਼ ਕਰਾਂ, ਜੋ ਇਕ ਸੰਤ ਹੈ, ਅਭਿਆਸੀ ਹੈ, ਬੈਰਾਗੀ ਹੈ, ਧਾਰਮਿਕ ਹੈ, ਉਹ ਆਮ ਬੰਦਿਆਂ ਨਾਲੋਂ ਜ਼ਿਆਦਾ ਪੀੜ ਵਿੱਚੋਂ ਲੰਘਦੈ। ਉਸ ਪੀੜਾ ਦਾ ਜ਼ਿਕਰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਕੀਤੈ, ਬਾਬੇ ਫ਼ਰੀਦ ਨੇ ਕੀਤੈ, ਕਿਉਂਕਿ ਇਹ ਜ਼ਿਆਦਾ ਜਾਗ ਗਏ ਹਨ। ਜਿਹੜਾ ਜਿਤਨਾ ਜ਼ਿਆਦਾ ਸੁਚੇਤ ਹੋਵੇਗਾ, ਉਤਨਾ ਹੀ ਜ਼ਿਆਦਾ ਵਿਆਕੁਲ ਤੇ ਦੁਖੀ ਹੋਵੇਗਾ। ਪੱਥਰ ਵਿਆਕੁਲ ਨਹੀਂ ਹੁੰਦੇ, ਕਿਉਂਕਿ ਅਚੇਤ ਹਨ। ਬਨਸਪਤੀ ਪ੍ਰੇਸ਼ਾਨ ਨਹੀਂ ਹੁੰਦੀ, ਕਿਉਂਕਿ ਅਚੇਤ ਹੈ। ਕੋਈ ਚਿੰਤਾ, ਗ਼ਮ, ਫ਼ਿਕਰ, ਵਿਆਕੁਲਤਾ, ਬਿਰਹਾ ਦੀ ਪੀੜਾ ਪਸ਼ੂ-ਪੰਛੀਆਂ ਵਿਚ ਭੀ ਨਹੀਂ ਹੈ। ਇਹ ਅਚੇਤ ਹਨ, ਥੋੜ੍ਹੇ ਜਾਗੇ ਹੋਏ ਹਨ। ਮਨੁੱਖ ਜ਼ਿਆਦਾ ਜਾਗਿਐ। ਮਨੁੱਖਾਂ ਵਿਚ ਭੀ ਜਾਗਰਿਤੀ

ਦੀ ਆਪਣੀ ਆਪਣੀ ਮਿਕਦਾਰ ਹੈ। ਮਨੁੱਖਾਂ ਵਿਚ ਕੋਈ ਅੱਠ ਫ਼ੀਸਦੀ ਜਾਗਿਐ, ਕੋਈ ਦਸ ਫ਼ੀਸਦੀ, ਕੋਈ ਗਿਆਰਾਂ-ਬਾਰਾਂ ਫ਼ੀਸਦੀ। ਚਿੰਤਕ ਐਸਾ ਕਹਿੰਦੇ ਨੇ ਕਿ ਦਾਰਸ਼ਨਿਕ ਹੈ, ਫਿਲਾਸਫਰ ਹੈ, ਸਾਇੰਟਿਸਟ ਹੈ, ਕੋਈ ਵੱਡਾ ਕਲਾਕਾਰ ਹੈ, ਕੋਈ ਬੌਧਿਕ ਤੱਲ 'ਤੇ ਜਿਊਣ ਵਾਲਾ ਹੈ, ਇਹ ਸਾਰੇ ਹੀ ਚੌਦਾਂ ਫ਼ੀਸਦੀ ਜਾਗੇ ਹੋਏ ਹਨ, ਇਸ ਲਈ ਇਹ ਬਾਕੀਆਂ ਨਾਲੋਂ ਮਾਨਸਿਕ ਤਲ ਉੱਤੇ ਜ਼ਿਆਦਾ ਦੁਖੀ ਹਨ। ਸੋ ਜਿਤਨਾ ਕੋਈ ਜਾਗਦੈ, ਉਤਨੀ ਹੀ ਅੰਦਰ ਇਕ ਪੀੜਾ ਪੈਦਾ ਹੁੰਦੀ ਹੈ। ਜਿਤਨਾ ਕੋਈ ਜ਼ਿਆਦਾ ਜਾਗਦੈ, ਉਤਨਾ ਉਸ ਨੂੰ ਇਹ ਜਗਤ, ਇਹ ਸੰਸਾਰ ਖਿਲੌਣਾ ਪ੍ਰਤੀਤ ਹੁੰਦੈ, ਇਹ ਭੀ ਮੈਂ ਅਰਜ਼ ਕਰ ਦਿਆਂ। ਜਿਵੇਂ ਇਕਬਾਲ ਕਹਿੰਦੈ :

*ਬਾਜ਼ੀਚਾ-ਏ ਇਤਫ਼ਾਲ ਹੈ ਦੁਨੀਆ ਮੇਰੇ ਆਗੇ।*
*ਹੋਤਾ ਹੈ ਸ਼ਬੋ ਰੋਜ਼ ਤਮਾਸ਼ਾ ਮੇਰੇ ਆਗੇ।*

ਇਹ ਸਾਰਾ ਜਗਤ ਬੱਚਿਆਂ ਦਾ ਖੇਲ ਹੈ, ਹੋਰ ਕੁਝ ਭੀ ਨਹੀਂ ਹੈ। ਮਨੁੱਖ ਜਿਨ੍ਹਾਂ ਜਿਨ੍ਹਾਂ ਚੀਜ਼ਾਂ ਲਈ ਰੋਂਦੈ, ਤੜਫਦੈ, ਗ਼ਾਲਿਬ ਕਹਿੰਦੈ, ਇਹ ਬੱਚਿਆਂ ਦੀ ਖੇਡ ਹੈ, ਹੋਰ ਕੁਝ ਭੀ ਨਹੀਂ। ਬੰਦਾ ਸਿਆਣਾ ਹੈ। ਮੈਂ ਫਿਰ ਅਰਜ਼ ਕਰਾਂ, ਜਿਤਨਾ ਸਿਆਣਾ ਹੋਵੇਗਾ, ਉਤਨਾ ਹੀ ਦੁਖੀ ਹੋਵੇਗਾ। ਬੇਚੈਨੀ, ਵਿਆਕੁਲਤਾ, ਦੁੱਖ ਸਿਆਣਪ ਦੀ ਪਹਿਚਾਨ ਹੈ। ਪੱਥਰ ਨਹੀਂ ਦੁਖੀ ਹੁੰਦਾ, ਪੱਥਰ ਨਹੀਂ ਵਿਆਕੁਲ ਹੁੰਦਾ, ਪੱਥਰ ਨਹੀਂ ਬੇਚੈਨ ਹੁੰਦਾ, ਕਿਉਂਕਿ ਸੁੱਤਾ ਹੋਇਐ, ਬਿਲਕੁਲ ਸੁੱਤਾ ਹੋਇਐ। ਇਹ ਵਿਆਕੁਲਤਾ, ਬੇਚੈਨੀ, ਇਕ ਸੌਗ਼ਾਤ ਹੈ, ਪਰਮਾਤਮਾ ਦੀ ਤਰਫ਼ੋਂ ਮਿਲੀ ਹੈ ਤਾਂ ਕਿ ਮਨੁੱਖ ਇਸ ਜੀਵਨ 'ਤੇ ਹੀ ਸੰਤੁਸ਼ਟ ਨਾ ਹੋ ਜਾਏ। ਪੱਥਰ ਸੰਤੁਸ਼ਟ ਹੈ, ਠੀਕ ਹੈ। ਦਰਅਸਲ ਸੋਚ ਸ਼ਕਤੀ ਆਰੰਭ ਨਹੀਂ ਹੋਈ, ਇਸ ਲਈ ਦੁੱਖ-ਸੁਖ ਤੋਂ ਨਿਆਰਾ ਹੈ। ਜੋ ਦੁੱਖ ਮਹਿਸੂਸ ਕਰਨ ਲੱਗ ਪਿਐ, ਸੁੱਖ ਮਹਿਸੂਸ ਕਰਨ ਲੱਗ ਪਿਐ, ਉਹ ਤਾਂ ਸੁਚੇਤ ਹੋ ਗਿਐ, ਥੋੜਾ ਜਿਹਾ ਜਾਗਿਐ। ਤੇ ਹੁਣ ਮੈਂ ਅਰਜ਼ ਕਰਾਂ ਕਿ ਜਿਤਨਾ ਹਿੱਸਾ ਜਾਗਿਐ, ਉਤਨਾ ਪਵਿੱਤਰ ਹੈ, ਬਾਕੀ ਭਾਗ ਅਪਵਿੱਤਰ ਹੈ। ਜਿਤਨਾ ਜਾਗਿਐ, ਉਤਨਾ ਖ਼ਾਲਸ ਹੈ, ਬਾਕੀ ਖ਼ਾਲਸ ਨਹੀਂ ਹੈ। ਅਚੇਤ ਹੀ ਮੈਲਾ ਹੈ, ਸੁਚੇਤ ਹੀ ਪਾਵਨ ਹੈ, ਪਵਿੱਤਰ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਤੂੰ ਆਪਣੇ ਆਪ ਨੂੰ ਜਗਾ, ਤਾਂ ਕਿ ਪੂਰਾ ਜਾਗ ਜਾਏਂ, ਜਿਵੇਂ ਪਰਮਾਤਮਾ ਜਾਗਿਆ ਹੋਇਐ, ਤੂੰ ਵੀ ਜਾਗ ਜਾ। ਜਾਗੇ ਹੋਏ ਦਾ ਹੀ ਜਾਗੇ ਨਾਲ ਸੰਬੰਧ ਜੁੜਦੈ, ਸੁੱਤੇ ਹੋਏ ਦਾ ਜਾਗੇ ਨਾਲ ਨਹੀਂ। ਮਹਾਰਾਜ! ਫਿਰ ਕਿਵੇਂ ਜਗਾਈਏ, ਆਪਣੇ ਆਪ ਨੂੰ ਕਿਵੇਂ ਜਗਾਈਏ ? ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥**

ਉਹ ਜੋ ਜਾਗਦੀ ਜੋਤ ਹੈ, ਉਸ ਦੇ ਨਾਮ ਦਾ ਜਪ ਕਰ। ਉਸ ਦੇ ਨਾਮ ਦਾ ਜਪ ਉਸ ਨੂੰ ਸੁਣਾਉਣ ਵਾਸਤੇ ਨਹੀਂ, ਵਾਹਿਗੁਰੂ ਵਾਹਿਗੁਰੂ ਦਾ ਜਪੁ ਵਾਹਿਗੁਰੂ ਨੂੰ ਸੁਣਾਉਣ ਵਾਸਤੇ ਨਹੀਂ, ਆਪਣੇ ਆਪ ਨੂੰ ਜਗਾਉਣ ਵਾਸਤੇ ਹੈ। ਜਿਤਨੇ ਜਾਗਦੇ ਜਾਵਾਂਗੇ, ਉਤਨਾ ਪਤਾ ਚਲਦਾ ਜਾਵੇਗਾ। ਆਪ ਦੀ ਗਿਆਤ ਲਈ ਅਰਜ਼ ਕਰਾਂ ਕਿ ਹਰ ਬੰਦੇ ਦੀ ਜਾਣਕਾਰੀ ਉਤਨੀ ਹੀ ਸਮਝ ਲਓ ਜਿਤਨਾ ਉਹ ਜਾਗਿਆ ਹੋਇਐ। ਜਿਤਨਾ ਸੁਚੇਤ ਹੁੰਦਾ ਜਾਏਗਾ, ਪਵਿੱਤਰ ਹੁੰਦਾ ਜਾਏਗਾ। ਜਿਤਨਾ ਅਚੇਤ ਹੁੰਦਾ ਜਾਏਗਾ, ਅਪਵਿੱਤਰ ਹੁੰਦਾ ਜਾਏਗਾ। ਪਸ਼ੂ-ਪੰਛੀ ਗੰਦਗੀ ਭੀ ਖਾ ਲੈਂਦੇ ਹਨ, ਵਿਸਟਾ ਭੀ ਖਾ ਲੈਂਦੇ ਹਨ, ਅਚੇਤ ਹਨ, ਪਰ ਮਨੁੱਖ ਨਹੀਂ ਖਾਏਗਾ, ਕਿਉਂਕਿ ਸੁਚੇਤ ਹੈ। ਭੁੱਖਾ ਮਰ ਜਾਏਗਾ, ਪਰ ਇਸ ਤਰ੍ਹਾਂ ਨਹੀਂ ਕਰੇਗਾ, ਸੁਚੇਤ ਹੈ। ਪਸ਼ੂ ਖਾ ਲੈਂਦੇ ਹਨ, ਕਿਉਂਕਿ ਅਚੇਤ ਹਨ ਤੇ ਇਹ ਪਸ਼ੂ ਸਰੀਰਕ ਤੱਲ 'ਤੇ ਗੰਦਗੀ ਭੀ ਖਾ ਲੈਂਦੈ। ਮਾਨਸਿਕ ਤਲ 'ਤੇ ਜਿਹੜਾ ਮਨੁੱਖ ਵੀ ਅਚੇਤ ਅਤੇ ਮਨ ਉਸ ਦਾ ਮੈਲਾ ਹੈ ਤਾਂ ਯਕੀਨ ਜਾਣੋਂ, ਫਿਰ ਉਸ ਦੀ ਹਾਲਤ ਕੀ ਹੋਵੇਗੀ? ਕਿਸ ਤਰ੍ਹਾਂ ਜੀਵੇਗਾ? ਭਗਤ ਕਬੀਰ ਨੇ ਗੱਲ ਖੋਲ੍ਹੀ ਹੈ। ਅਚੇਤ ਕਠੋਰ ਹੋਵੇਗਾ, ਪੱਥਰ ਕਠੋਰ ਹੈ। ਸੁਚੇਤ ਕੋਮਲ ਹੋਵੇਗਾ। ਇਸ ਵਾਸਤੇ ਅਚੇਤ ਨੂੰ ਸੰਗਦਿਲ ਕਹਿੰਦੇ ਹਨ। ਸੰਗ ਪੱਥਰ ਹੁੰਦੈ, ਸੰਗਦਿਲ—ਪੱਥਰ ਜੈਸਾ ਦਿਲ। ਅਚੇਤ ਸੰਗਦਿਲ ਹੋਵੇਗਾ। ਕੋਈ ਕਠੋਰ ਮਨੁੱਖ ਦਿਸੇ ਤੁਹਾਨੂੰ, ਬਚਨ ਉਸ ਦੇ ਕਠੋਰ ਹੋਵਣ, ਬੋਲਣਾ ਵੀ ਕਠੋਰ ਹੋਵੇ, ਹੱਥ ਨਾਲ ਭੀ ਸੱਟ ਮਾਰਦਾ ਹੋਵੇ, ਬੋਲ ਕੇ ਭੀ ਸੱਟ ਮਾਰਦਾ ਹੋਵੇ ਤਾਂ ਸਮਝੋ ਉਹ ਕਠੋਰ ਹੈ, ਪੱਥਰ ਹੈ, ਅਚੇਤ ਹੈ। ਜਿਤਨਾ ਅਚੇਤ ਹੈ, ਉਤਨਾ ਹੀ ਮੈਲੈ। ਸੁਚੇਤ ਹੈ ਤਾਂ ਉਹ ਹਰ ਇਕ ਦੇ ਅਉਗੁਣਾਂ 'ਤੇ ਪੜਦੇ ਪਾਏਗਾ, ਕਿਉਂਕਿ ਉਸ ਨੂੰ ਦਿਸ ਪੈਂਦੈ। ਅਉਗੁਣ ਮਨੁੱਖ ਦੀ ਕਮਜ਼ੋਰੀ ਹੈ। ਗੁਣ ਪ੍ਰਭੂ ਦੀ ਦਇਆ ਹੈ, ਉਸ ਦੀ ਰਹਿਮਤ ਹੈ, ਉਸ ਦੀ ਬਖ਼ਸ਼ਿਸ਼ ਹੈ। ਪਰ ਅਚੇਤ ਨਿੰਦਕ ਹੋਵੇਗਾ। ਇਤਨੀ ਮੈਂ ਅਰਜ਼ ਕਰਾਂ, ਸੁਚੇਤ ਸਹੀ ਬੋਲੇਗਾ, ਅਚੇਤ ਬੇਅਰਥ ਬੋਲੇਗਾ:

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥**
**ਬਾਤਨ ਹੀ ਅਸਮਾਨੁ ਗਿਰਾਵਹਿ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਮੂਰਖ ਦੇ, ਅਚੇਤ ਦੇ ਤਿੰਨ ਲੱਛਣ ਦੱਸਦੇ ਹਨ। ਬੇਅਰਥ ਆਸਾਂ, ਬੇਅਰਥ ਕਰਮ ਅਤੇ ਬੇਅਰਥ ਗਿਆਨ। ਅਚੇਤ ਮਨੁੱਖ ਦੇ ਲੱਛਣ ਹਨ—ਬੇਅਰਥ ਕਰਮ।

ਉਹ ਐਸਾ ਕੁਝ ਕਰਦਾ ਰਹੇਗਾ ਜੋ ਬੇਅਰਥ ਹੈ। ਨਾ ਖ਼ੁਦ ਲਈ ਲਾਭਕਾਰੀ, ਨਾ ਦੂਜੇ ਲਈ, ਬੇਅਰਥ ਕਰਮ। ਇਹ ਬੇਅਰਥ ਕਰਮ ਸਮਾਜ ਵਿਚ ਭੀ ਚਲ ਸਕਦੇ ਹਨ। ਇਹ ਬੇਅਰਥ ਕਰਮ ਧਰਮ ਵਿਚ ਭੀ ਚਲ ਸਕਦੇ ਹਨ ਅਤੇ ਧਰਮ ਵਿਚ ਤਾਂ ਇਸ ਤਰ੍ਹਾਂ ਦੇ ਬੇਅਰਥ ਕਰਮ ਬਹੁਤ ਚਲਦੇ ਹਨ। ਬੇਅਰਥ ਕਰਮ ਮੂਰਖ ਦੇ ਲੱਛਣ ਹਨ, ਅਚੇਤ ਦੇ ਲੱਛਣ ਹਨ। ਬੇਅਰਥ ਆਸਾ, ਜੋ ਕਦੀ ਪੂਰੀ ਨਹੀਂ ਹੋ ਸਕਦੀ, ਪਰ ਅੰਦਰ ਚਲਾਈ ਜਾਂਦੈ, ਚਲਾਈ ਜਾਂਦੈ। ਮੇਰੇ ਕਈ ਮਿੱਤਰ ਭੀ ਹਨ। ਐਤਕੀਂ ਵੀ ਆਏ ਹੋਏ ਹਨ। ਪੰਜ ਸੱਤ ਸਾਲ ਪਹਿਲਾਂ ਭੀ ਆਏ ਸਨ। ਇਕ ਨੇ ਮੈਨੂੰ ਕਿਹੈ, ਗਿਆਨੀ ਜੀ, ਮੇਰੀਆਂ ਅੱਖਾਂ ਵਿਚ ਐਸੀ ਤਾਕਤ ਆ ਜਾਏ ਕਿ ਜਿਹੜਾ ਬੰਦਾ ਮੇਰੇ ਨਾਲ ਲੜੇ, ਮੈਂ ਉਸ ਨੂੰ ਵੇਖਾਂ ਤੇ ਉਹ ਭਸਮ ਹੋ ਜਾਏ। ਮੈਂ ਆਖਿਐ, ਬੇਅਰਥ ਆਸਾ ਹੈ, ਇਹ ਆਸਾ ਪੂਰੀ ਨਹੀਂ ਹੋਵੇਗੀ, ਇਸ ਨੂੰ ਦਿਲ ਵਿੱਚੋਂ ਕੱਢ ਦਿਉ। ਇਹ ਮੈਂ ਨਿੱਕਾ ਜਿਹਾ ਉਦਾਹਰਣ ਦਿੱਤੈ। ਇਹ ਕਈਆਂ ਦੀ ਇੱਛਾ ਹੋਵੇਗੀ। ਹਿਟਲਰ ਤਾਂ ਅੰਦਰੋਂ ਸੋਚਦਾ ਸੀ ਕਿ ਸਾਰਾ ਇੰਗਲੈਂਡ ਭਸਮ ਹੋ ਜਾਏ, ਸਾਰਾ ਰਸ਼ੀਆ ਭਸਮ ਹੋ ਜਾਏ, ਸਭ ਨੂੰ ਮੈਂ ਭਸਮ ਕਰ ਦਿਆਂ, ਖ਼ਾਕ ਕਰ ਦਿਆਂ, ਰਾਖ ਕਰ ਦਿਆਂ। ਕੋਈ ਇੱਛਾ ਕਰਦੈ ਅਤੇ ਕੋਈ ਇੱਛਾ ਦੀ ਪੂਰਤੀ ਵਾਸਤੇ ਜਤਨ ਕਰਦੈ ਕਿ ਮੈਂ ਰਾਖ ਕਰ ਦਿਆਂ, ਅਗਲੇ ਨੂੰ ਖ਼ਾਕ ਕਰ ਦਿਆਂ, ਮਿਟਾ ਦਿਆਂ। ਬੇਅਰਥ ਇੱਛਾ, ਬੇਅਰਥ ਖ਼ਾਹਿਸ਼, ਬੇਅਰਥ ਕਰਮ ਅਤੇ ਬੇਅਰਥ ਗਿਆਨ! ਬੇਅਰਥ ਗਿਆਨ ਕਿਹੜਾ ? ਜਿਸ ਨੂੰ ਅਮਲ ਵਿਚ ਨਹੀਂ ਲਿਆਣਾ ਤੇ ਇਕੱਠਾ ਕਰੀ ਜਾਣਾ—ਸਿਰ ਦਾ ਬੋਝ। ਸ਼ੇਖ਼ ਸਾਅਦੀ ਸਾਹਿਬ ਨੇ ਇਸ ਨੂੰ ਇਸ ਢੰਗ ਨਾਲ ਤਸ਼ਬੀਹ ਦਿੱਤੀ ਹੈ—ਉਹ ਕਹਿੰਦੇ ਹਨ, ਦਸ ਪੰਦਰਾਂ ਖੱਚਰਾਂ ਦੇ ਉੱਤੇ ਕੁਰਾਨ ਸ਼ਰੀਫ਼ ਲੱਦ ਕੇ ਇਕ ਮਸੀਤ ਤੋਂ ਦੂਸਰੀ ਮਸੀਤ ਤਕ ਪੁਚਾ ਦਿੱਤਾ, ਤਾਂ ਕੀ ਇਹ ਖੱਚਰਾਂ ਮੌਲਵੀ ਫ਼ਾਜ਼ਲ ਹੋ ਗਈਆਂ ? ਆਲਮ ਫ਼ਾਜ਼ਲ ਬਣ ਗਈਆਂ ? ਫ਼ਕੀਰ ਸਾਈਂ ਬਣ ਗਈਆਂ ? ਪੀਰ ਸਾਈਂ ਬਣ ਗਈਆਂ ? ਸਿਰਫ਼ ਕੁਰਾਨ ਲੱਦ ਕੇ ਲੈ ਗਈਆਂ, ਇਕ ਮਸਜਿਦ ਤੋਂ ਦੂਸਰੀ ਮਸਜਿਦ ਤਕ। ਪੁਰਾਣੇ ਜ਼ਮਾਨੇ ਵਿਚ ਭਾਰਬਰਦਾਰੀ ਦਾ ਕੰਮ ਇਨ੍ਹਾਂ ਤੋਂ ਲਿਆ ਜਾਂਦਾ ਸੀ। ਕੁਰਾਨ ਸ਼ਰੀਫ਼ ਲੱਦ ਕੇ, ਇਕ ਖੱਚਰ ਦੂਸਰੀ ਮਸਜਿਦ ਤਕ ਪਹੁੰਚਾ ਦੇਵੇ ਤਾਂ ਉਹ ਕੋਈ ਪੀਰ ਸਾਈਂ ਨਹੀਂ ਬਣ ਜਾਂਦੀ, ਆਲਮ ਫ਼ਾਜ਼ਲ ਨਹੀਂ ਬਣ ਜਾਂਦੀ। ਉਹ ਕੋਈ ਮੌਲਵੀ ਫ਼ਾਜ਼ਲ ਨਹੀਂ ਬਣ ਜਾਂਦੀ। ਜੇਕਰ ਗੀਤਾ ਦੀਆਂ ਸੌ ਪੋਥੀਆਂ ਲੱਦ ਲਵੇ ਖੱਚਰ ਅਤੇ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਪੁਚਾ ਦੇਵੇ ਤਾਂ ਕੀ ਇਹ ਭਗਤ ਬਣ ਜਾਏਗੀ! ਸੁੰਦਰ ਗੁਟਕੇ, ਸੁਖਮਨੀ ਸਾਹਿਬ ਦੇ ਗੁਟਕੇ, ਜਪੁ ਜੀ ਸਾਹਿਬ ਦੇ

ਗੁਟਕੇ, ਸੌ ਪੰਜਾਹ ਲੱਦ ਕੇ ਇਕ ਗੁਰਦੁਆਰੇ ਤੋਂ ਦੂਜੇ ਗੁਰਦੁਆਰੇ ਪਹੁੰਚਾ ਦੇਈਏ ਤਾਂ ਕੀ ਇਹ ਖੱਚਰ ਬ੍ਰਹਮ ਗਿਆਨੀ ਹੋ ਗਈ!! ਪਿੱਠ ਦੇ ਉੱਤੇ ਗੁਰਬਾਣੀ ਲੱਦੀ ਹੋਈ ਹੋਵੇ, ਉਹ ਕੋਈ ਬ੍ਰਹਮ ਗਿਆਨੀ ਨਹੀਂ। ਜੇਕਰ ਦਿਮਾਗ਼ ਦੇ ਉਪਰ ਲੱਦੀ ਹੋਈ ਹੈ ਤਾਂ ਕਾਹਦਾ ਬ੍ਰਹਮ ਗਿਆਨੀ ਹੈ, ਐਵੇਂ ਬੋਝ ਲੱਦਿਆ ਹੋਇਐ। ਬੜੀ ਬਾਣੀ ਯਾਦ ਹੈ, ਪੂਰੀ ਗੀਤਾ ਯਾਦ ਹੈ, ਪੂਰੀ ਕੁਰਾਨ ਹਿਫ਼ਜ਼ ਹੈ, ਸਾਰੀ ਸੁਖਮਨੀ ਸਾਹਿਬ ਯਾਦ ਹੈ, ਸਾਰਾ ਜਾਪੁ ਸਾਹਿਬ ਯਾਦ ਹੈ, ਪਰ ਅਮਲ ਵਿਚ ਨਹੀਂ ਹੈ। ਬੇਅਰਥ ਆਸਾ, ਬੇਅਰਥ ਗਿਆਨ, ਬੇਅਰਥ ਕਰਮ, ਅਚੇਤ ਮਨੁੱਖ ਦੇ ਲੱਛਣ ਹਨ। ਅਚੇਤ ਮੈਲਾ ਹੁੰਦੈ, ਸੁਚੇਤ ਪਾਵਨ ਹੁੰਦੈ। ਅਚੇਤ ਮਨੁੱਖ ਦੀ ਰੂਪ-ਰੇਖਾ ਭਗਤ ਕਬੀਰ ਜੀ ਨੇ ਇਵੇਂ ਚਿਤਰੀ ਹੈ:

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥**
**ਬਾਤਨ ਹੀ ਅਸਮਾਨੁ ਗਿਰਾਵਹਿ ॥**
**ਐਸੇ ਲੋਗਨ ਸਿਉ ਕਿਆ ਕਹੀਐ ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਸ਼ੇਖ਼ ਸਾਅਦੀ ਕਹਿੰਦੇ ਨੇ, ਹੇ ਅੱਲਾਹ! ਇਕ ਤਾਂ ਮੈਂ ਤੈਥੋਂ ਡਰਦਾਂ, ਦੂਜਾ ਮੈਂ ਉਨ੍ਹਾਂ ਤੋਂ ਡਰਦਾਂ ਜੋ ਤੈਥੋਂ ਨਹੀਂ ਡਰਦੇ। ਪਤਾ ਨਹੀਂ ਕੀ ਕਰ ਦੇਣ? ਕਿਉਂਕਿ ਜਿਸ ਨੂੰ ਈਸ਼ਵਰ ਦਾ ਭੈਅ ਨਹੀਂ, ਉਸ ਦਾ ਹਿਰਦਾ ਪਵਿੱਤਰ ਨਹੀਂ ਹੋ ਸਕਦਾ। ਕਾਨੂੰਨ ਦੇ ਭੈਅ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ ਅਤੇ ਜਿਥੇ ਜਿਥੇ ਬੰਦੇ ਨੂੰ ਪਤਾ ਚਲ ਜਾਏ ਕਿ ਕਾਨੂੰਨ ਦੀਆਂ ਨਿਗਾਹਾਂ ਮੇਰੇ ਉੱਤੇ ਨਹੀਂ ਹਨ ਤਾਂ ਉਹ ਅਨਰਥ ਕਰਦੈ। ਈਸ਼ਵਰ ਦਾ ਭੈਅ ਹੀ ਨਿਰਮਲ ਕਰ ਸਕਦੈ। ਸਾਰੀ ਦੁਨੀਆਂ ਵਿਚ ਕਾਨੂੰਨ ਮੌਜੂਦ ਹੈ, ਪੁਲਿਸ ਮੌਜੂਦ ਹੈ, ਜੇਲ੍ਹਾਂ ਮੌਜੂਦ ਹਨ ਅਤੇ ਸਾਜ਼ਾਵਾਂ ਵੀ ਮੌਜੂਦ ਹਨ। ਸਾਰੀ ਦੁਨੀਆਂ ਵਿਚ ਚੋਰੀ ਮੌਜੂਦ ਹੈ, ਯਾਰੀ ਮੌਜੂਦ ਹੈ। ਪਿਛਲੇ ਸਾਲ ਇਕ ਬੀਬੀ ਕਹਿਣ ਲੱਗੀ, ਗਿਆਨੀ ਜੀ! ਮੈਂ ਲੰਗਰ ਛਕਣ ਗਈ ਤਾਂ ਪੌੜੀਆਂ ਵਿਚ ਮੇਰੀ ਜ਼ੰਜੀਰੀ ਕਿਸੇ ਨੇ ਖਿੱਚ ਲਈ। ਹੁਣ ਇਥੇ ਸਤਿਸੰਗ ਵਿਚ ਭੀ ਇਸ ਤਰ੍ਹਾਂ ਹੋ ਜਾਂਦਾ ਹੈ। ਕਾਨੂੰਨ ਦਾ ਭੈਅ ਭਾਵੇਂ ਹਰ ਥਾਂ 'ਤੇ ਵਿਆਪਕ ਹੈ, ਪਰ ਇਕ ਈਸ਼ਵਰ ਹੀ ਹੈ ਜੋ ਹਰ ਜਗ੍ਹਾ ਦੇਖਦੈ, ਕਾਨੂੰਨ ਹਰ ਜਗ੍ਹਾ ਨਹੀਂ ਵੇਖਦਾ। ਸਮਾਜ ਭੀ ਹਰ ਜਗ੍ਹਾ ਨਹੀਂ ਵੇਖਦਾ, ਇਹ ਭੀ ਮੈਂ ਅਰਜ਼ ਕਰ ਦਿਆਂ। ਹਰ ਜਗ੍ਹਾ ਸਮਾਜ ਕਿੱਥੇ ਵੇਖਦਾ ਹੋਵੇਗਾ! ਹਰ ਜਗ੍ਹਾ ਕਾਨੂੰਨ ਕਿੱਥੇ ਹੋਵੇਗਾ!! ਪਰ ਪ੍ਰਭੂ ਹਰ ਜਗ੍ਹਾ ਹੈ। ਪਰਮਾਤਮਾ ਦਾ ਭੈਅ ਹੀ ਨਿਰਮਲ ਕਰ ਸਕਦੈ, ਕਾਨੂੰਨ ਦਾ ਭੈਅ ਨਹੀਂ ਨਿਰਮਲ ਕਰ ਸਕਦਾ। ਸਾਰੀ ਦੁਨੀਆਂ ਵਿਚ ਕਾਨੂੰਨ ਮੌਜੂਦ ਹੈ, ਸਾਰੀ ਦੁਨੀਆਂ ਵਿਚ ਕਾਤਲ ਭੀ ਮੌਜੂਦ ਹਨ। ਚੋਰੀ ਭੀ ਮੌਜੂਦ ਹੈ, ਯਾਰੀ ਭੀ ਮੌਜੂਦ ਹੈ। ਇੱਜ਼ਤ ਭੀ ਖ਼ਤਰੇ ਵਿਚ

ਹੈ। ਜਾਨ ਭੀ ਖ਼ਤਰੇ ਵਿਚ ਹੈ। ਮਾਲ ਭੀ ਖ਼ਤਰੇ ਵਿਚ ਹੈ। ਈਸ਼ਵਰ ਦਾ ਭੈਅ ਹੀ ਹਿਰਦੇ ਨੂੰ ਨਿਰਮਲ ਕਰਦੈ, ਕਿਉਂਕਿ ਉਹ ਵਿਆਪਕ ਹੈ, ਕਾਨੂੰਨ ਵਿਆਪਕ ਨਹੀਂ ਹੈ, ਕਿਸੇ ਥਾਂ ਦੇਖਦੈ, ਕਿਸੇ ਥਾਂ ਨਹੀਂ ਦੇਖਦਾ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਕਈ ਦਫ਼ਾ ਕਾਨੂੰਨ ਦੇ ਮੁਹਾਫ਼ਿਜ਼ ਹੀ ਕਾਨੂੰਨ ਨੂੰ ਤੋੜਦੇ ਹਨ, ਜਿਨ੍ਹਾਂ ਦਾ ਕੰਮ ਹੁੰਦੈ ਰਖਵਾਲੀ ਕਰਨਾ। ਜਿਵੇਂ ਕਿ ਬੜੀ ਪੁਰਾਣੀ ਕਹਾਵਤ ਹੈ :

*ਉਲਟੀ ਬਾੜ ਖੇਤ ਕੋ ਖਾਏ।*

ਵਾੜ ਤਾਂ ਸੀ ਖੇਤ ਦੀ ਰਖਵਾਲੀ ਵਾਸਤੇ, ਪਰ ਵਾੜ ਹੀ ਖੇਤ ਨੂੰ ਖਾਨ ਲੱਗ ਪਈ, ਅਕਸਰ ਐਸਾ ਹੁੰਦੈ।

**ਬੈਠਤ ਉਠਤ ਕੁਟਿਲਤਾ ਚਾਲਹਿ ॥**
**ਆਪੁ ਗਏ ਅਉਰਨ ਹੂ ਘਾਲਹਿ ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਉਠਦਿਆਂ ਬੈਠਦਿਆਂ ਹਰ ਵਕਤ ਕੁਟਿਲਤਾ, ਹਰ ਵਕਤ ਮਾੜੀ ਸੋਚਣੀ, ਹਰ ਵਕਤ ਭੈੜੀ ਚਾਲ। ਇਕ ਨੁਕਤਾ ਹੋਰ ਬਿਆਨ ਕੀਤੈ ਭਗਤ ਕਬੀਰ ਨੇ :



**ਆਪਿ ਨ ਦੇਹਿ ਚੁਰੂ ਭਰਿ ਪਾਨੀ ॥**
**ਤਿਹ ਨਿੰਦਹਿ ਜਿਹ ਗੰਗਾ ਆਨੀ ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਭਾਗੀਰਥ ਦੀ ਨਿੰਦਾ ਕਰਦੇ ਹਨ, ਜਿਸ ਨੇ ਗੰਗਾ ਲਿਆਂਦੀ ਸੀ। ਆਪ ਚੁੱਲੂ ਭਰ ਪਾਣੀ ਭੀ ਦੇਣ ਨੂੰ ਤਿਆਰ ਨਹੀਂ, ਪਰ ਭਾਗੀਰਥ ਦੀ ਨਿੰਦਾ ਕਰਦੇ ਹਨ। ਕਬੀਰ ਜੀ ਅੱਗੇ ਫ਼ੁਰਮਾਉਂਦੇ ਹਨ :

**ਅਵਰਨ ਹਸਤ ਆਪ ਹਹਿ ਕਾਂਨੇ ॥**
**ਤਿਨ ਕਉ ਦੇਖਿ ਕਬੀਰ ਲਜਾਨੇ ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਮਨੁੱਖ ਹੋ ਕੇ ਪਸ਼ੂ ਦੀ ਤਰ੍ਹਾਂ ਅਚੇਤ ਹੈ। ਪੱਥਰ ਅਚੇਤ ਜ਼ਰੂਰ ਹੈ, ਪਰ ਬਿਲਕੁਲ ਬੇਖ਼ਬਰ ਹੈ। ਇਸ ਵਾਸਤੇ ਪੱਥਰ ਨੂੰ ਇਹ ਸੰਗਿਆ ਕਿ ਸੰਤ ਹੈ। ਸੰਤ ਕੈਸਾ ਹੁੰਦੈ ? ਦੁੱਖ-ਸੁੱਖ ਤੋਂ ਨਿਆਰਾ। ਉਸ ਕੋਲੋਂ ਪਰਮਾਤਮਾ ਬਾਰੇ ਕੁਝ ਪੁੱਛੋ, ਮੈਂ ਅਰਜ਼ ਕਰਾਂ ਉਹ ਕੁਝ ਭੀ ਦੱਸਣ ਜੋਗਾ ਨਹੀਂ ਹੁੰਦਾ। ਇਸ ਸਬੰਧ ਵਿਚ ਉਸਤਾਦ ਜ਼ੌਕ ਦਾ ਇਕ ਸ਼ੇਅਰ ਹੈ :

*ਕਿਸ ਸੇ ਪੂਛੇਂ ਪਤਾ ਜਾਇ-ਮੰਜ਼ਿਲ।*
*ਜਿਸ ਕੋ ਖ਼ਬਰ ਥੀ ਤੇਰੀ ਵੋਹੀ ਬੇਖ਼ਬਰ ਮਿਲਾ।*

ਜਿਸ ਨੂੰ ਤੇਰਾ ਕੁਝ ਪਤਾ ਸੀ, ਉਹ ਤਾਂ ਤੇਰਾ ਪਤਾ ਦੱਸਣ ਜੋਗਾ ਹੀ ਨਹੀਂ ਸੀ, "ਕਿਸ ਸੇ ਪੂਛੇਂ ਪਤਾ ਜਾਇ-ਮੰਜ਼ਿਲ, ਜਿਸ ਕੋ ਖ਼ਬਰ ਥੀ ਤੇਰੀ ਵੋਹੀ ਬੇਖ਼ਬਰ ਮਿਲਾ"। ਜਿਸ ਨੇ ਉਸ ਨੂੰ ਕੁਝ ਜਾਣਿਐ, ਉਹ ਤਾਂ ਕੁਝ ਕਹਿਣ ਜੋਗਾ ਹੀ ਨਾ ਰਿਹਾ। ਕਬੀਰ ਸਾਹਿਬ ਕਹਿੰਦੇ ਹਨ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**

*(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 334)*

ਮੈਂ ਫਿਰ ਅਰਜ਼ ਕਰਦਾ ਹਾਂ ਕਿ ਮਨੁੱਖ ਜਿਤਨਾ ਅਚੇਤ ਹੈ, ਉਤਨਾ ਕਠੋਰ ਹੈ। ਜਿਤਨਾ ਅਚੇਤ ਹੈ ਉਤਨਾ ਅਪਵਿੱਤਰ ਹੈ। ਜਿਤਨਾ ਅਚੇਤ ਹੈ ਉਤਨਾ ਝੂਠੈ। ਜਿਤਨਾ ਅਚੇਤ ਹੈ ਉਤਨਾ ਨਿੰਦਕ ਹੈ। ਹਰ ਵਕਤ ਕਠੋਰਤਾ, ਹਰ ਵਕਤ ਨਿੰਦਾ, ਹਰ ਵਕਤ ਚੁਗ਼ਲੀ, ਹਰ ਵਕਤ ਚੋਰੀ, ਹਰ ਵਕਤ ਝੂਠ। ਇਹ ਅਚੇਤ ਮਨੁੱਖ ਦੀ ਪਹਿਚਾਣ ਹੈ। ਜੈਸੇ ਪਸ਼ੂ ਗੰਦਗੀ ਖਾ ਲੈਂਦੇ ਹਨ, ਇਸ ਤਰ੍ਹਾਂ ਇਸ ਦਾ ਮਨ ਸਾਰਾ ਦਿਨ ਗੰਦਗੀ ਖਾਂਦੈ, ਗੰਦੇ ਵਿਚਾਰ, ਗੰਦੀ ਸੋਚਣੀ, ਗੰਦਾ ਚਿੰਤਨ। ਪਸ਼ੂ ਤਨ ਦੇ ਤਲ 'ਤੇ ਪਸ਼ੂ ਹੈ, ਮਨੁੱਖ ਤਨ ਦੇ ਤਲ 'ਤੇ ਤਾਂ ਠੀਕ ਹੋ ਗਿਐ ਪਰ ਮਨ ਦੇ ਤਲ 'ਤੇ ਪਸ਼ੂ ਹੈ। ਅਜਿਹੇ ਹੀ ਵਿਚਾਰ ਗੁਰੂ ਅਰਜਨ ਦੇਵ ਜੀ ਬਿਆਨ ਕਰਦੇ ਹਨ :



**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਗੁਰੂ ਅਮਰਦਾਸ ਜੀ ਇਵੇਂ ਫ਼ੁਰਮਾਉਂਦੇ ਹਨ :

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥**

*(ਵਡਹੰਸੁ ਮ: ੩, ਪੰਨਾ 558)*

ਤਨ ਤਾਂ ਇਸ ਨੇ ਬਥੇਰਾ ਸਾਫ਼ ਸੁਥਰਾ ਕਰ ਲਿਐ, ਕੱਪੜੇ ਭੀ ਸਾਫ਼, ਮੂੰਹ ਮੱਥਾ ਭੀ ਸਾਫ਼, ਚਿਕਨਾ-ਚੁਪੜਾ, ਪਰ ਮਨ ਦੀ ਮੈਲ ਨਹੀਂ ਗਈ।

ਗ਼ਜ਼ਬ ਦੀ ਗੱਲ ਹੈ, ਮਨੁੱਖ ਨੂੰ ਜੇ ਮਨ ਦੀ ਮੈਲ ਚੰਗੀ ਲੱਗਦੀ ਹੈ ਤਾਂ ਸੂਰ ਨੂੰ ਵੀ ਗੰਦਗੀ ਚੰਗੀ ਲੱਗਦੀ ਹੈ :

**ਕਊਆ ਕਹਾ ਕਪੂਰ ਚਰਾਏ॥** *(ਆਸਾ ਕਬੀਰ ਜੀ, ਪੰਨਾ 481)*

ਕਪੂਰ ਕੋਈ ਕਊਏ ਦੇ ਮੂੰਹ ਵਿਚ ਥੋੜੀ ਹੋਵੇਗਾ, ਗੰਦਗੀ ਹੋਵੇਗੀ। ਇੱਲ ਦੇ ਮੂੰਹ ਵਿਚ ਵੀ ਗੰਦਗੀ ਹੋਵੇਗੀ। ਮਨੁੱਖ ਦੇ ਮਨ ਵਿਚ ਹਰ ਵਕਤ ਗੰਦੇ ਵੀਚਾਰ, ਗੰਦੀ ਸੋਚਣੀ, ਗੰਦਾ ਚਿੰਤਨ ਚਲਦੈ, ਮਨ ਤਾਂ ਪਸ਼ੂ ਹੈ, ਅਚੇਤ ਹੈ। ਇਹ ਕਿਸ ਤਰ੍ਹਾਂ ਸੁਚੇਤ ਹੋਵੇ ? ਸੁੱਤੇ ਹੋਏ ਨੂੰ ਕਿਸ ਤਰ੍ਹਾਂ ਜਗਾਂਦੇ ਹਾਂ ? ਆਵਾਜ਼ ਨਾਲ। ਜਿਤਨੇ ਅਸੀਂ ਜਾਗੇ ਹੋਏ ਹਾਂ, ਬਸ ਇਥੋਂ ਹੀ ਯਾਤਰਾ ਸ਼ੁਰੂ ਹੋਵੇਗੀ। ਪਰਮਾਤਮਾ ਦੀ ਯਾਤਰਾ ਕਿੱਥੋਂ ਸ਼ੁਰੂ ਹੋਵੇਗੀ ? ਜਿਥੇ ਅਸੀਂ ਖੜੇ ਹਾਂ।

ਹਰ ਬੰਦਾ ਅਲੱਗ ਅਲੱਗ ਥਾਂ 'ਤੇ ਖੜਾ ਹੈ। ਇਤਨੀ ਮੈਂ ਅਰਜ਼ ਕਰ ਦਿਆਂ, ਆਪ ਇਤਨੇ ਸਾਰੇ ਬੈਠੇ ਹੋ, ਮੰਨਿਆ ਹੀ ਨਹੀਂ ਜਾ ਸਕਦਾ ਕਿ ਸਾਰੇ ਇੱਕੋ ਜਗ੍ਹਾ ਖੜੇ ਹੋਵਣਗੇ। ਕੋਈ ਬਹੁਤ ਅੱਗੇ ਹੋਵੇਗਾ, ਕੋਈ ਪਛੜਿਆ ਹੋਵੇਗਾ, ਕੋਈ ਬਹੁਤ ਪਛੜਿਆ ਹੋਵੇਗਾ। ਇਕ ਜਗ੍ਹਾ ਨਹੀਂ ਹੋਵੇਗਾ। ਇਸ ਵਾਸਤੇ ਸਤਿਸੰਗ ਨੂੰ ਇਕ ਵਿਦਿਆਲਾ ਕਹਿੰਦੇ ਹਨ, ਸਕੂਲ ਕਹਿੰਦੇ ਹਨ। ਸੋ ਸਕੂਲ ਵਿਚ ਪਹਿਲੀ ਕਲਾਸ ਭੀ ਹੈ, ਦੂਜੀ, ਤੀਜੀ ਭੀ ਹੈ, ਚੌਥੀ ਭੀ ਹੈ, ਪੰਜਵੀਂ ਭੀ ਹੈ। ਕਈ ਦਫ਼ਾ ਕਈ ਸੱਜਣ ਮਿਲਦੇ ਹਨ ਤਾਂ ਕਹਿੰਦੇ ਹਨ, ਗਿਆਨੀ ਜੀ! ਇਕ ਸ਼ਬਦ ਕੁਝ ਕਹਿੰਦੈ, ਦੂਜਾ ਸ਼ਬਦ ਕੁਝ ਕਹਿੰਦੈ, ਤੀਜਾ ਕੁਝ ਕਹਿੰਦੈ। ਮੈਂ ਕਿਹਾ, ਇਸ ਤਰ੍ਹਾਂ ਹੀ ਹੁੰਦੈ। ਪਹਿਲੀ ਕਲਾਸ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹੈ, ਦੂਜੀ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹੈ, ਤੀਜੀ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹੈ। ਇਹ ਤੇ ਕਲਾਸਾਂ ਹਨ। ਇਥੇ ਭੀ ਜਿਵੇਂ ਜਿਵੇਂ ਸੁਰਤ ਅੱਗੇ ਵਧਦੀ ਹੈ, ਉਸੀ ਤਰ੍ਹਾਂ ਕੁਝ ਹੋਰ ਅਨੁਭਵ ਜਾਗਦੇ ਹਨ। ਇਸ ਤਰ੍ਹਾਂ ਦੀਆਂ ਗੱਲਾਂ ਚਲਦੀਆਂ ਹਨ। ਸੁੱਤੇ ਹੋਏ ਨੂੰ ਜਗਾਉਣ ਦਾ ਤਰੀਕਾ ਇੱਕੋ ਹੀ ਹੈ—ਆਵਾਜ਼ ਦੇਣੀ। ਪਸ਼ੂਆਂ ਕੋਲ ਆਵਾਜ਼ ਹੈ, ਅਲਫ਼ਾਜ਼ ਨਹੀਂ। ਬਨਸਪਤੀ ਕੋਲ ਆਵਾਜ਼ ਨਹੀਂ ਹੈ, ਇਸ ਵਾਸਤੇ ਬਨਸਪਤੀ ਕਿਸੇ ਨਾਲ ਭੀ ਸੰਬੰਧ ਜੋੜਨ ਵਿਚ ਅਸਮਰਥ ਹੈ। ਸੰਬੰਧ ਜੁੜਦੇ ਹਨ ਬੋਲ ਕੇ। ਬਹੁਤ ਕੀਮਤੀ ਬੋਲ ਹਨ :

**ਤਾ ਮਰਦੇ ਸੁਖ਼ਨ ਨਾ ਗੁਫ਼ਤਾ ਬਾਸ਼ਦ, ਐਬੋ ਹੁਨਰ ਨ ਗੁਫ਼ਤਾ ਬਾਸ਼ਦ ॥**

ਮਨੁੱਖ ਦੀ ਬਹੁਤੀ ਅਹਿਮੀਅਤ, ਹੈਸੀਅਤ ਜਾਂ ਉਸ ਦਾ ਘਿਨਾਉਣਾ ਰੂਪ ਬੋਲ-ਚਾਲ ਤੋਂ ਹੀ ਪ੍ਰਗਟ ਹੁੰਦੈ, "ਤ ਮਰਦੇ ਸੁਖ਼ਨ ਨ ਗੁਫ਼ਤਾ ਬਾਸ਼ਦ, ਐਬੋ ਹੁਨਰ ਨ ਗੁਫ਼ਤਾ ਬਾਸ਼ਦ"। ਕਹਿੰਦੇ ਨੇ, ਮਨੁੱਖ ਦੇ ਹੱਥ ਇਤਨੇ ਗੰਦੇ ਨਹੀਂ, ਪੈਰ ਇਤਨੇ ਗੰਦੇ ਨਹੀਂ, ਜਿਤਨੇ ਬੋਲ ਗੰਦੇ ਹਨ। ਹੈਰਾਨ ਹੁੰਦਾ ਹਾਂ ਕਿ ਗਾਲ੍ਹ ਬਾਰ ਬਾਰ ਕੱਢਣਗੇ ਤੇ ਗੱਲ ਇਕ ਕਰਨਗੇ। ਬੋਲ ਇਤਨੇ ਗੰਦੇ ਹਨ। ਬਹੁਤ ਸਾਰੇ ਮਨੁੱਖ, ਹੱਥ ਤਾਂ ਸਾਫ਼ ਹਨ, ਪੈਰ ਤਾਂ ਠੀਕ ਹਨ, ਬੋਲ ਗੰਦੇ ਹਨ। ਨੱਬੇ ਫ਼ੀਸਦੀ ਮਨੁੱਖ ਬਾਹਰ ਪ੍ਰਗਟ ਹੁੰਦੈ ਆਪਣੇ ਬੋਲਾਂ ਵਿੱਚੋਂ। ਬੋਲਾਂ ਵਿਚ ਨਿੰਦੈ, ਬੋਲਾਂ ਵਿਚ ਕਠੋਰਤਾ ਹੈ, ਬੋਲਾਂ ਵਿਚ ਝੂਠ ਹੈ, ਬੋਲਾਂ ਵਿਚ ਗਾਲ੍ਹਾਂ ਹਨ, ਇਸ ਤੋਂ ਹੀ ਪਤਾ ਚਲਦੈ ਕਿ ਮਨੁੱਖ ਕੀ ਹੈ ?

**ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ**
**ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ ॥੫੫॥** *(ਜ਼ਫ਼ਰਨਾਮਾ)*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਐ ਔਰੰਗਜ਼ੇਬ ! ਮਰਦ ਤਾਂ ਉਹੀ ਹੈ ਜਿਸ ਦੇ ਬੋਲਣ ਵਿਚ ਸੁਖ਼ਨ ਹੋਵੇ, ਬੋਲਣਾ ਠੀਕ ਹੋਵੈ। ਔਰੰਗਜ਼ੇਬ

ਦਾ ਬੋਲਣਾ ਬੜਾ ਕਠੋਰ ਸੀ, ਸਖ਼ਤ ਬੋਲਦਾ ਸੀ, ਉਸ ਦੇ ਬੋਲਾਂ ਵਿਚ ਬੜੀ ਸਖ਼ਤੀ ਸੀ। ਕਠੋਰ ਬੋਲਣਾ ਇੰਜ ਹੈ ਜਿਵੇਂ ਹਿਰਦਾ ਅਜੇ ਪੱਥਰ ਹੈ ਤੇ ਪੱਥਰ ਤਾਂ ਕਠੋਰ ਹੈ, ਇਹ ਹਿਰਦਾ ਅਜੇ ਪੱਥਰ ਹੈ। ਇਹ ਮਨੁੱਖ ਦੀ ਸ਼ਕਲ ਹੈ ਤੇ ਪੱਥਰ ਦਾ ਸੁਭਾਉ ਇਸ ਕੋਲ ਬਹੁਤ ਜ਼ਿਆਦੈ ਤਾਂ ਪ੍ਰਗਟ ਤਾਂ ਬੋਲਾਂ ਤੋਂ ਹੀ ਹੋਵੇਗਾ। ਇਨ੍ਹਾਂ ਬੋਲਾਂ ਨੂੰ ਬਦਲਣਾ ਹੈ। ਗੁਰੂ ਨੇ ਇਕ ਬੋਲ ਦਿੱਤੇ ਜਿਸ ਨੂੰ ਗੁਰ-ਮੰਤ੍ਰ ਕਹਿ ਦਿੰਦੇ ਹਨ। ਗੁਰੂ ਕਹਿੰਦੇ ਹਨ—ਲੰਬੇ ਚੌੜੇ ਗਿਆਨ ਨੂੰ ਛੱਡ, ਇਤਨਾ ਤੇਰੀ ਪਕੜ ਵਿਚ ਆਵੇ, ਇਤਨਾ ਤੂੰ ਜਾਗਿਆ ਹੋਇਆ/ਨਹੀਂ ਹੈ। ਇਹ ਭੀ ਮੈਂ ਅਰਜ਼ ਕਰ ਦਿਆਂ, ਗਿਆਨ ਦੇ ਭੰਡਾਰ ਹਨ ਗੁਰੂ ਗੰ੍ਥ ਸਾਹਿਬ ਜੀ ਮਹਾਰਾਜ। ਇਤਨਾ ਗਿਆਨ ਮਨੁੱਖ ਕੋਲ ਨਹੀਂ ਹੈ, ਜਿਤਨੇ ਗਿਆਨ ਦੀ ਮਨੁੱਖ ਪਾਤਰਤਾ ਰੱਖਦੈ, ਕਿਉਂਕਿ ਇਹ ਜਾਗਿਆ ਹੋਇਆਂ ਦੇ ਬੋਲ ਹਨ :

**ਕਲਿ ਜਾਗੇ ਨਾਮਾ ਜੈਦੇਵ ॥** *(ਬਸੰਤ ਕਬੀਰ ਜੀ, ਪੰਨਾ 1194)*

ਸਤਿਗੁਰਾਂ ਦੀ ਬਾਣੀ ਕਹਿੰਦੀ ਹੈ, ਨਾਮਦੇਉ ਜਾਗੇ ਹੋਏ ਹਨ, ਕਬੀਰ ਜਾਗਿਆ ਹੋਇਐ, ਤ੍ਰਿਲੋਚਨ ਜਾਗੇ ਹੋਏ ਹਨ, ਪਰ ਜਗਤ ਸੁੱਤਾ ਹੋਇਐ, ਸੰਸਾਰ ਸੁੱਤਾ ਹੋਇਐ। ਸੁੱਤੇ ਹੋਏ ਤੋਂ ਮੁਰਾਦ ਹੈ ਅਚੇਤ। ਸੁੱਤਾ ਹੋਣਾ ਇਸ ਤਰ੍ਹਾਂ ਹੈ ਜਿਵੇਂ ਪੱਥਰ। ਮੈਂ ਇਕ ਦਫ਼ਾ ਫਿਰ ਦੁਹਰਾਵਾਂ, ਜਿਤਨਾ ਮਨੁੱਖ ਅਚੇਤ ਹੋਵੇਗਾ, ਕਠੋਰ ਹੋਵੇਗਾ। ਜਿਤਨਾ ਅਚੇਤ ਹੋਵੇਗਾ, ਸ਼ੂਮ ਹੋਵੇਗਾ। ਜਿਤਨਾ ਅਚੇਤ ਹੋਵੇਗਾ, ਦੂਜੇ ਦਾ ਬੁਰਾ ਹੀ ਮੰਗੇਗਾ। ਜਿਤਨਾ ਅਚੇਤ ਹੋਵੇਗਾ, ਉਸ ਦੇ ਬੋਲਾਂ ਵਿਚ ਭੀ ਗੰਦਗੀ ਹੋਵੇਗੀ। ਇਹ ਅਚੇਤ ਮਨੁੱਖ ਦੀ ਪਹਿਚਾਣ ਹੈ। ਇਹ ਅਚੇਤ ਮਨੁੱਖ ਦੇ ਲੱਛਣ ਹਨ। ਸੁਚੇਤ ਕਿਵੇਂ ਹੋਈਏ ? ਕਹਿੰਦੇ ਨੇ, ਸਰੀਰਕ ਤਲ 'ਤੇ ਕੋਈ ਸੁੱਤਾ ਹੋਵੇ ਤਾਂ ਕੋਈ ਦੂਜਾ ਜਗਾ ਵੀ ਸਕਦੈ, ਪਰ ਮਾਨਸਿਕ ਤਲ 'ਤੇ ਸੁੱਤੇ ਹੋਏ ਨੂੰ ਤਾਂ ਕੋਈ ਦੂਜਾ ਨਹੀਂ ਜਗਾ ਸਕਦਾ, ਅਸੀਂ ਆਪ ਹੀ ਜਗਾਉਣਾ ਹੈ :

**ਆਪਿ ਕਥੈ ਆਪਿ ਸੁਨਨੈਹਾਰੁ ॥** *(ਗਉੜੀ ਸੁਖਮਨੀ ਮ: ੫, ਪੰਨਾ 292)*

ਇਹ ਵਾਹਿਗੁਰੂ ਵਾਹਿਗੁਰੂ ਦਾ ਜਪ ਵਾਹਿਗੁਰੂ ਨੂੰ ਸੁਨਾਣ ਵਾਸਤੇ ਨਹੀਂ, ਆਪਣੇ ਆਪ ਨੂੰ ਜਗਾਣ ਵਾਸਤੇ ਹੈ। ਤਾਂ ਜਾਗਾਂਗੇ ਕਿਵੇਂ ? ਚਲੋ, ਦਸ ਫ਼ੀਸਦੀ ਮਨ ਜਾਗਿਆ ਹੋਇਐ ਤਾਂ ਇਤਨਾ ਹੀ ਸੁਣੇ। ਜ਼ਬਾਨ ਜਦ ਬੋਲੇ ਵਾਹਿਗੁਰੁ ਤਾਂ ਦਸ ਫ਼ੀਸਦੀ ਮਨ ਜਾਗਿਆ ਹੋਇਆ ਸੁਣੇ। ਗੁਰਬਾਣੀ ਤਾਂ ਇੰਜ ਕਹਿੰਦੀ ਹੈ ਕਿ ਇਕ ਦਫ਼ਾ ਸੁਣਦਿਆਂ ਭੀ ਪੂਰਾ ਜਾਗ ਜਾਏਗਾ, ਪੂਰਾ ਸੁਚੇਤ ਹੋ ਜਾਏਗਾ :

**ਏਕ ਚਿੱਤ ਜਿਹ ਇਕ ਛਿਨ ਧਿਆਇਓ॥**
**ਕਾਲ ਫਾਸ ਕੇ ਬੀਚ ਨ ਆਇਓ॥** *(ਅਕਾਲ ਉਸਤਤ, ਪਾ: ੧੦)*

ਇਸ ਨੂੰ ਕਿਧਰੇ ਅਤਿਕਥਨੀ ਨਾ ਲੈ ਲੈਣਾ ਕਿ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਕ ਦਫ਼ਾ। ਜਿਸ ਨੇ ਇਕ ਦਫ਼ਾ ਆਖਿਐ ਵਾਹਿਗੁਰੂ, ਸਮਝੋ ਖੇਡ ਬਣ ਗਈ।

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

*(ਸੂਹੀ ਮਹਲਾ ੫, ਪੰਨਾ 747)*

ਨਿਮਖ ਇਕ ਛਿਣ ਹੈ, ਇਕ ਸੈਕਿੰਡ ਹੈ। ਜੇ ਮੈਂ ਕਹਾਂ ਕਿ ਸਾਰੇ ਮਹਾਂ ਮੰਤ੍ਰ ਦੁਨੀਆਂ ਦੇ ਇਕ ਸੈਕਿੰਡ ਵਿਚ ਪੂਰੇ ਹੋ ਜਾਂਦੇ ਹਨ। ਅੱਲਾਹ ਹੂ ਇਕ ਸੈਕਿੰਡ ਵਿਚ ਪੂਰਾ ਹੋ ਜਾਂਦੈ। ਓਮ ਇਕ ਸੈਕਿੰਡ ਵਿਚ ਪੂਰਾ ਹੋ ਜਾਂਦਾ ਹੈ। ਰਾਮ ਇਕ ਸੈਕਿੰਡ ਵਿਚ ਪੂਰਾ ਹੋ ਜਾਂਦਾ ਹੈ। ਵਾਹਿਗੁਰੂ ਇਕ ਸੈਕਿੰਡ ਵਿਚ ਪੂਰਾ ਹੋ ਜਾਂਦੈ। ਇਕ ਸੈਕਿੰਡ ਇਕ ਦਮ ਹੈ, ਇਕ ਦਮ ਇਕ ਸੈਕਿੰਡ ਹੈ ਅਤੇ ਪਰਮਾਤਮਾ ਵੀ ਮਿਲੇਗਾ ਇਕ ਦਮ ਵਿਚ ਹੀ। ਸੋ ਇਕ ਦਮ ਵਿਚ ਖੇਡ ਬਣ ਸਕਦੀ ਹੈ। ਫਿਰ ਤੁਸੀਂ ਆਖੋਗੇ, ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਣ ਦੀ ਕੀ ਲੋੜ ਹੈ, ਇਕ ਦਫ਼ਾ ਠੀਕ ਹੈ। ਜ਼ਬਾਨ ਵਾਹਿਗੁਰੂ ਆਖੇ ਤੇ ਮਨ ਸੁਣੇ। ਜਿਤਨਾ ਜਾਗਿਆ ਹੋਇਆ ਮਨ ਹੈ, ਇਹ ਸੁਣੇ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਇਸ ਵਾਸਤੇ ਆਖਣੈ ਕਿ ਇਕ ਦਫ਼ਾ ਵਾਹਿਗੁਰੂ ਕਹਿਣ ਦੀ ਜਾਚ ਆ ਜਾਏ। ਇਕ ਦਫ਼ਾ ਕਹਿਣਾ ਹੀ ਕਾਫ਼ੀ ਹੈ, ਕਰੋੜ ਦਫ਼ਾ ਆਖਣ ਦੀ ਲੋੜ ਨਹੀਂ ਤੇ ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਗੱਲ ਬਣੇਗੀ ਭੀ ਕੁਝ ਨਹੀਂ। ਬਣੇਗੀ ਇਕ ਦਫ਼ਾ ਕਹਿਣ ਨਾਲ ਹੀ, "ਏਕ ਚਿੱਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥" ਗੁਰਬਾਣੀ ਨੇ, ਭਾਈ ਗੁਰਦਾਸ ਨੇ, ਭਾਈ ਨੰਦ ਲਾਲ ਜੀ ਨੇ ਇਸ ਨੂੰ ਬੜੀ ਬਾਰੀਕੀ ਨਾਲ ਬਿਆਨ ਕੀਤੈ। ਮਨੁੱਖ ਜਿਤਨਾ ਅਚੇਤ ਹੈ, ਇਸ ਤੋਂ ਜ਼ਿਆਦਾ ਭੀ ਅਚੇਤ ਹੋ ਸਕਦੈ, ਜੇਕਰ ਕੁਸੰਗਤੀ ਹੋ ਜਾਏ। ਮਨੁੱਖ ਜਿਤਨਾ ਸੁਚੇਤ ਹੈ, ਇਸ ਤੋਂ ਜ਼ਿਆਦਾ ਭੀ ਸੁਚੇਤ ਹੋ ਸਕਦੈ, ਪੂਰਨ ਸੁਚੇਤ ਹੋ ਸਕਦੈ, ਜੇਕਰ ਸਤਿਸੰਗੀ ਹੋ ਜਾਏ। ਇਹ ਸਤਿਸੰਗ ਸਿਰਫ਼ ਸੁਚੇਤ ਕਰਨ ਵਾਸਤੇ ਹੈ, ਜਗਾਉਣ ਵਾਸਤੇ ਹੈ। ਇਥੋਂ ਇਹ ਪ੍ਰੇਰਨਾ ਲੈਣੀ ਹੈ ਕਿ ਵਾਹਿਗੁਰੂ ਮੰਤ੍ਰ ਦੇ ਜਪ ਨਾਲ ਆਪਣੇ ਆਪ ਨੂੰ ਜਗਾਈਏ, ਗੁਰਬਾਣੀ ਇਹੀ ਕਹਿੰਦੀ ਹੈ:

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥**

*(ਸੂਹੀ ਅਸਟਪਦੀਆ ਮ: ੪, ਪੰਨਾ 758)*

ਇਕ ਹੋਰ ਪ੍ਰਕਰਣ ਮੈਂ ਆਪ ਜੀ ਅੱਗੇ ਥੋੜ੍ਹੇ ਜਿਹੇ ਸ਼ਬਦਾਂ ਵਿਚ ਮੁਕੰਮਲ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਜਿਵੇਂ ਜ਼ਿੰਦਗੀ ਦੇ ਵੱਖ ਵੱਖ ਪੜਾਉ ਤੋਂ ਅਸੀਂ ਲੰਘ ਕੇ ਆਏ ਹਾਂ ਅਤੇ ਕਈ ਰੂਪ ਧਾਰਨ ਕੀਤੇ ਹਨ, ਅਨੰਤ ਰੂਪ:

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥**
**ਕਈ ਜਨਮ ਸੈਲ ਗਿਰਿ ਕਰਿਆ॥**
**ਕਈ ਜਨਮ ਗਰਭ ਹਿਰਿ ਖਰਿਆ॥** *(ਗਉੜੀ ਗੁਆਰੇਰੀ ਮ: ੫, ਪੰਨਾ 176)*

ਬੜਾ ਲੰਬਾ ਚੌੜਾ ਸ਼ਬਦ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਤਾ ਨਹੀਂ ਕਿਤਨੇ ਲੰਬੇ ਸਮੇਂ ਤੂੰ ਪਹਾੜ ਸੀ, ਪੱਥਰ ਸੀ। ਕਹਿੰਦੇ ਹਨ, ਇਹ ਜ਼ਮੀਨ ਸੂਰਜ ਤੋਂ ਟੁੱਟਿਆ ਹੋਇਆ ਇਕ ਟੁੱਕੜਾ ਹੈ। ਠੰਢੀ ਹੋਈ ਤਾਂ ਪੱਥਰ ਹੋਈ। ਇਥੇ ਹਰ ਜੀਵ ਦੀ ਉਮਰ ਹੈ, ਸਭ ਦੀ ਉਮਰ ਹੈ। ਤਾਂ ਪੱਥਰ ਦੀ ਭੀ ਆਪਣੀ ਉਮਰ ਹੈ। ਪੱਥਰ ਰੂਪ ਬਦਲਦੈ। ਇਕ ਦਿਨ ਮਿੱਟੀ ਹੁੰਦੈ, ਰੇਤ ਹੁੰਦੈ। ਸ਼ਾਇਦ ਜਿਨ੍ਹਾਂ ਨੇ ਦਿੱਲੀ ਦਾ ਲਾਲ ਕਿਲ੍ਹਾ ਵੇਖਿਐ, ਹੁਣ ਪੱਥਰ ਮਿੱਟੀ ਹੋਣ ਲੱਗਿਐ, ਪੱਥਰ ਮਿੱਟੀ ਹੁੰਦੇ ਜਾ ਰਹੇ ਹਨ। ਪੱਥਰ ਦੀ ਭੀ ਆਪਣੀ ਉਮਰ ਹੈ। ਸਮਾਂ ਪਾ ਕੇ ਪੱਥਰ ਮਿੱਟੀ ਬਣਦੈ। ਮਿੱਟੀ ਦੀ ਭੀ ਆਪਣੀ ਉਮਰ ਹੈ, ਸਮੇਂ ਦੀ ਧਾਰਾ ਵਿੱਚੋਂ ਲੰਘ ਕੇ ਇਹ ਮਿੱਟੀ ਬਨਸਪਤੀ ਬਣਦੀ ਹੈ। ਬਨਸਪਤੀ ਦੀ ਭੀ ਆਪਣੀ ਉਮਰ ਹੈ। ਬਹੁਤ ਲੰਬੀ ਯਾਤਰਾ ਤੋਂ ਬਾਅਦ ਇਹ ਬਨਸਪਤੀ ਪਸ਼ੂ-ਪੰਛੀ ਬਣਦੀ ਹੈ। ਪਰ ਪਸ਼ੂ-ਪੰਛੀਆਂ ਦੀ ਜ਼ਿੰਦਗੀ ਦੀ ਇਕ ਲਿਮਿਟ ਹੈ। ਆਖ਼ਰ ਸਮੇਂ ਦੀ ਧਾਰਾ ਪਸ਼ੂ-ਪੰਛੀਆਂ ਨੂੰ ਜਿਹੜਾ ਰੂਪ ਦਿੰਦੀ ਹੈ, ਉਸ ਨੂੰ ਕਹਿੰਦੇ ਹਨ ਮਨੁਸ਼, ਮਨੁੱਖ। ਪੱਥਰ ਦੀਆਂ ਕੋਈ ਲੋੜਾਂ ਨਹੀਂ, ਪਰ ਮਨੁੱਖ ਦੀਆਂ ਲੋੜਾਂ ਦੀ ਗਿਣਤੀ ਨਹੀਂ, ਅਨੰਤ ਲੋੜਾਂ ਹਨ। ਪੱਥਰ ਦੀ ਕੋਈ ਖ਼ਾਹਿਸ਼ ਨਹੀਂ, ਪਰ ਮਨੁੱਖ ਦੀਆਂ ਅਨੰਤ ਖ਼ਾਹਿਸ਼ਾਂ ਹਨ। ਪੱਥਰ ਕੋਲ ਕੋਈ ਦੁੱਖ ਨਹੀਂ, ਪਰ ਮਨੁੱਖ ਤਾਂ ਦੁੱਖਾਂ ਦੀ ਪੰਡ ਹੈ:

**ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਪੱਥਰ ਨੂੰ ਤੋੜਾਂਗੇ ਤਾਂ ਰੇਜ਼ਾ ਰੇਜ਼ਾ ਹੋ ਕੇ ਖ਼ਾਕ (ਮਿੱਟੀ) ਹੋ ਜਾਏਗਾ। ਜੇ ਮਨੁੱਖ ਨੂੰ ਖੋਲ੍ਹੀਏ ਤਾਂ ਸਿਵਾਏ ਦੁੱਖ ਦੇ ਹੋਰ ਕੁਝ ਭੀ ਨਹੀਂ। ਮੈਂ ਅਕਸਰ ਅਰਜ਼ ਕਰਦਾ ਹਾਂ ਕਿ ਮਨੁੱਖ ਨੂੰ ਖੋਲ੍ਹਣ ਦਾ ਢੰਗ ਕੀ ਹੈ? ਬਸ ਤੁਸੀਂ ਉਸ ਨੂੰ ਆਪਣਾ ਸਿਰਫ਼ ਇਕ ਦੁੱਖ ਸੁਣਾਓ ਤਾਂ ਫਿਰ ਉਹ ਚੁੱਪ ਨਹੀਂ ਕਰੇਗਾ, ਆਪਣੇ ਸੈਂਕੜੇ ਦੁੱਖ ਸੁਣਾਏਗਾ। ਪੱਥਰ ਦੁੱਖ ਸੁਖ ਤੋਂ ਨਿਆਰਾ ਹੈ ਅਤੇ ਮਨੁੱਖ ਤਾਂ ਦੁੱਖ ਸੁਖ ਵਿਚ ਜੀ ਜਿਊਂਦੈ। ਪੱਥਰ ਖ਼ੁਸ਼ੀ ਗ਼ਮੀ ਤੋਂ ਨਿਆਰੈ, ਪਰ ਮਨੁੱਖ

ਤਾਂ ਕਦੀ ਖ਼ੁਸ਼ ਹੈ, ਕਦੀ ਗ਼ਮਗ਼ੀਨ ਹੈ। ਪੱਥਰ ਦੀਆਂ ਕੋਈ ਲੋੜਾਂ ਨਹੀਂ, ਮਨੁੱਖ ਦੀਆਂ ਅਨੰਤ ਲੋੜਾਂ ਹਨ। ਪੱਥਰ ਲੰਬੀ ਯਾਤਰਾ ਤੋਂ ਬਾਅਦ ਬਨਸਪਤੀ ਬਣਿਆ। ਬਨਸਪਤੀ ਥੋੜਾ ਜਿਹਾ ਜਾਗੀ ਤਾਂ ਉਸ ਦੀਆਂ ਲੋੜਾਂ ਹਨ—ਉਸ ਨੂੰ ਪਿਆਸ ਲੱਗਦੀ ਹੈ, ਉਸ ਨੂੰ ਪਾਣੀ ਚਾਹੀਦੈ, ਸਰਦੀ ਗਰਮੀ ਤੋਂ ਮੁੱਤਾਸਰ ਹੁੰਦੀ ਹੈ। ਫਿਰ ਹੋਰ ਅੱਗੇ ਚਲੋ। ਪਸ਼ੂ-ਪੰਛੀ ਜ਼ਿਆਦਾਂ ਜਾਗ ਗਏ ਤਾਂ ਦੁੱਖ ਸੁਖ ਭੀ ਜ਼ਿਆਦਾ ਮਹਿਸੂਸ ਕਰਨ ਲਗ ਪਏ, ਲੋੜਾਂ ਭੀ ਕੁਝ ਜ਼ਿਆਦਾ ਹੋ ਗਈਆਂ। ਪਿਆਸ ਦੇ ਨਾਲ ਨਾਲ ਭੁੱਖ ਭੀ ਪੈਦਾ ਹੋਈ, ਪਰ ਮਨੁੱਖ ਅੰਦਰ ਭੁੱਖ ਪਿਆਸ ਦੇ ਨਾਲ ਨਾਲ ਲੱਖਾਂ ਤਰ੍ਹਾਂ ਦੀਆਂ ਖ਼ਾਹਿਸ਼ਾਂ ਪੈਦਾ ਹੋਈਆਂ, ਕਾਮਨਾਵਾਂ ਪੈਦਾ ਹੋਈਆਂ, ਇੱਛਾਵਾਂ ਪੈਦਾ ਹੋਈਆਂ। ਬਹਾਦਰ ਸ਼ਾਹ ਜ਼ਫ਼ਰ ਕਹਿੰਦੈ, "ਉਮਰੇ ਦਰਾਜ਼ ਮਾਂਗ ਕਰ ਲਾਏ ਥੇ ਚਾਰ ਦਿਨ"। ਬੜੀ ਲੰਬੀ ਉਮਰ ਮੈਂ ਖ਼ੁਦਾ ਤੋਂ ਲੈ ਕੇ ਆਇਆ ਸਾਂ :

*ਉਮਰੇ ਦਰਾਜ਼ ਮਾਂਗ ਕਰ ਲਾਏ ਥੇ ਚਾਰ ਦਿਨ।*
*ਦੋ ਆਰਜ਼ੂ ਮੇਂ ਕਟ ਗਏ, ਦੋ ਇੰਤਜ਼ਾਰ ਮੇਂ।*

ਚਾਰ ਦਿਨ ਦੀ ਮੈਂ ਲੰਬੀ ਜ਼ਿੰਦਗੀ ਲੈ ਕੇ ਆਇਆ ਸਾਂ। ਦੋ ਦਿਨ ਲੰਘ ਗਏ ਆਰਜ਼ੂ ਕਰਦਿਆਂ, ਇੱਛਾਵਾਂ ਕਰਦਿਆਂ, ਕਾਮਨਾਵਾਂ ਕਰਦਿਆਂ ਅਤੇ ਦੋ ਦਿਨ ਲੰਘ ਗਏ ਉਡੀਕ ਕਰਦਿਆਂ ਕਿ ਇੱਛਾ ਅੱਜ ਪੂਰੀ ਹੋਵੇਗੀ, ਕੱਲ ਪੂਰੀ ਹੋਵੇਗੀ। ਇਵੇਂ ਜ਼ਿੰਦਗੀ ਖ਼ਤਮ ਹੋ ਗਈ। ਕਦੀ ਜੀਵਨ ਦਾ ਮੁਤਾਲਿਆ ਕਰੀਏ। ਕਿਸੇ ਵਕਤ ਖ਼ਾਹਿਸ਼ਾਂ ਚਲਦੀਆਂ ਹਨ, ਕਿਸੇ ਵਕਤ ਬੜੀ ਤੀਬਰ ਇੱਛਾ ਹੁੰਦੀ ਹੈ ਕਿ ਖ਼ਾਹਿਸ਼ ਕਦੋਂ ਪੂਰੀ ਹੋਵੇ। ਅੱਧੀ ਜ਼ਿੰਦਗੀ ਲੰਘ ਗਈ ਖ਼ਾਹਿਸ਼ਾਂ ਕਰਦੇ, ਅੱਧਾ ਜੀਵਨ ਲੰਘ ਗਿਆ ਉਡੀਕ ਕਰਦਿਆਂ ਕਿ ਖ਼ਾਹਿਸ਼ ਅੱਜ ਪੂਰੀ ਹੋਵੇਗੀ, ਕੱਲ ਪੂਰੀ ਹੋਵੇਗੀ। ਖ਼ਾਹਿਸ਼ਾਂ ਦਾ ਲੰਬਾ ਚੌੜਾ ਵਿਸਥਾਰ ਮੈਂ ਨਾ ਹੀ ਕਰਾਂ ਤਾਂ ਅੱਛਾ ਹੈ ਕਿਉਂਕਿ ਮਨੁੱਖ ਪਹਿਲਾਂ ਹੀ ਬਹੁਤ ਦੁਖੀ ਹੈ। ਪੱਥਰ ਦੁੱਖ-ਸੁੱਖ ਤੋਂ ਨਿਆਰਾ ਹੈ, ਮਨੁੱਖ ਤਾਂ ਦੁੱਖ-ਸੁਖ ਵਿਚ ਜਿਊਂਦੈ :

**ਦੂਖ ਸੂਖ ਕਰਤ ਜਨਮਿ ਫੁਨਿ ਮੂਆ॥**

*(ਬਿਲਾਵਲੁ ਮਹਲਾ ੫, ਪੰਨਾ 804)*

ਕਦੀ ਹੱਸਦਾ ਪਿਐ, ਕਦੀ ਰੋ ਰਿਹੈ। ਪ੍ਰਸੰਨ-ਚਿੱਤ ਬੈਠੈ, ਫਿਰ ਉਦਾਸ ਹੈ, ਦੁਖੀ ਹੈ। ਲੰਬੀ ਯਾਤਰਾ ਤੋਂ ਬਾਅਦ ਅਤੇ ਪਤਾ ਨਹੀਂ, ਲੱਖਾਂ ਸਾਲ ਹਨ ਕਿ ਅਰਬਾਂ ਖ਼ਰਬਾਂ ਸਾਲ ਹਨ, ਕਿਉਂਕਿ ਸਮਾਂ ਨਹੀਂ ਸੀ। ਸਮਾਂ ਚੱਲਿਐ ਸੂਰਜ ਦੇ ਨਾਲ। ਗੁਰਬਾਣੀ ਕਹਿੰਦੀ ਹੈ ਕਿ ਸਾਡੀ ਯਾਤਰਾ ਲੰਬੀ ਹੈ। ਖ਼ੈਰ! ਇਸ ਵਕਤ ਮੈਂ ਇਸ ਨੂੰ ਨਹੀਂ ਲੈਣਾ। ਅਸਥੂਲ ਰੂਪ ਜੋ ਬਣਿਆ ਪੱਥਰ ਤੇ ਫਿਰ ਇਸ ਧਰਤੀ ਵਿਚ ਜੋ ਸਿਰਮੌਰ ਰੂਪ ਬਣਿਆ, ਉਹ ਹੈ ਮਨੁੱਖ, ਇਸ ਤੋਂ ਅੱਗੇ ਕੁਝ ਨਹੀਂ। ਸਭ ਕੁਝ ਮਨੁੱਖ ਤੋਂ ਥੱਲੇ ਹੈ। ਇਸ ਨੂੰ ਭੀ ਜ਼ਫ਼ਰ ਇੰਜ ਕਹਿੰਦੈ :

*ਬਨਾਇਆ ਐ ਜ਼ਫ਼ਰ ਖ਼ਾਲਿਕ ਨੇ ਕਬ ਇਨਸਾਨ ਸੇ ਬੜ ਕਰ;*
*ਮਲਕ ਕੋ, ਦੇਵ ਕੋ, ਜਿੰਨ ਕੋ, ਪਰੀ ਕੋ, ਹੂਰੇ ਗ਼ਿਲਮਾਂ ਕੋ।*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਸਿਰਮੌਰ ਹੈ:

**ਅਵਰ ਜੋਨਿ ਤੇਰੀ ਪਨਿਹਾਰੀ ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥** *(ਆਸਾ ਮਹਲਾ ੫, ਪੰਨਾ 374)*

ਅਸ਼ਰਫ਼ ਮਖ਼ਲੂਕਾਤ, ਸਿਰਮੌਰ, ਸਰਦਾਰ, ਪਰਮਾਤਮਾ ਇਕ ਸ਼ਕਤੀ ਹੈ ਤੇ ਜੋ ਕੁਝ ਆਇਐ, ਪਰਮਾਤਮਾ ਤੋਂ ਆਇਐ ਤਾਂ ਮਨੁੱਖ ਭੀ ਸ਼ਕਤੀ ਹੈ। ਮਨੁੱਖ ਕੋਲ ਪ੍ਰਿਥਮ ਤਾਂ ਇੰਦਰਿਆਂ ਦੀ ਸ਼ਕਤੀ ਹੈ। ਵੇਖਣਾ ਇਕ ਸ਼ਕਤੀ ਹੈ, ਵੇਖਣਾ ਇਕ ਰਸ ਹੈ। ਸੁਣਨਾ ਇਕ ਸ਼ਕਤੀ ਹੈ, ਸੁਣਨਾ ਇਕ ਰਸ ਹੈ। ਬੋਲਣਾ ਇਕ ਸ਼ਕਤੀ ਹੈ ਅਤੇ ਰਸਨਾ ਇਕ ਰਸ ਹੈ। ਨਾਸਿਕਾ ਇਕ ਸ਼ਕਤੀ ਹੈ ਅਤੇ ਨਾਸਿਕਾ ਲਈ ਸੁਗੰਧ ਇਕ ਰਸ ਹੈ। ਖਲੜੀ ਭੀ ਇਕ ਸ਼ਕਤੀ ਹੈ, ਖਲੜੀ ਇਕ ਰਸ ਹੈ। ਕੋਈ ਇਕ ਅੱਧ ਇੰਦਰਾ ਮਨੁੱਖ ਦਾ ਨਕਾਰਾ ਹੋ ਜਾਏ, ਤਾਂ ਸਮਝ ਲਵੋ ਕਿ ਉਤਨੀ ਸ਼ਕਤੀ ਉਸ ਦੀ ਖ਼ਤਮ ਹੋ ਜਾਂਦੀ ਹੈ। ਅੱਖਾਂ ਕੰਮ ਨਹੀਂ ਕਰਦੀਆਂ ਤਾਂ ਬਹੁਤ ਕੁਝ ਘਟ ਗਿਆ। ਕੰਨ ਕੰਮ ਨਹੀਂ ਕਰਦੇ ਤਾਂ ਬਹੁਤ ਕੁਝ ਘਟ ਗਿਐ। ਜ਼ਬਾਨ ਬੋਲ ਨਹੀਂ ਸਕਦੀ ਤਾਂ ਬਹੁਤ ਕੁਝ ਘਟ ਗਿਐ, ਕਿਸੇ ਨਾਲ ਸੰਬੰਧ ਨਹੀਂ ਜੋੜ ਸਕਦਾ। ਮੈਂ ਅਰਜ਼ ਕਰਾਂ, ਪੱਥਰ ਕੋਲ ਆਵਾਜ਼ ਨਹੀਂ, ਬਨਸਪਤੀ ਕੋਲ ਭੀ ਆਵਾਜ਼ ਨਹੀਂ। ਪਸ਼ੂਆਂ ਕੋਲ ਆਵਾਜ਼ ਹੈ, ਪਰ ਅਲਫ਼ਾਜ਼ ਨਹੀਂ; ਧੁਨ ਹੈ, ਅੱਖਰ ਨਹੀਂ। ਪਸ਼ੂ-ਪੰਛੀ ਜਦ ਆਵਾਜ਼ ਕਰਦੇ ਨੇ ਤਾਂ ਇਤਨਾ ਪਤਾ ਚਲਦੈ ਕਿ ਇਹ ਮੁਰਗ਼ਾ ਹੈ, ਇਹ ਚਿੜੀ ਹੈ, ਇਹ ਸ਼ੇਰ ਹੈ, ਇਹ ਕੁੱਤੈ, ਇਹ ਗਊ ਹੈ, ਪਰ ਕਿਸੇ ਗਊ ਨੂੰ ਕਹੀਏ ਕਿ ਤੂੰ ਕਿੱਥੋਂ ਆ ਰਹੀ ਹੈਂ, ਜਾਣਾ ਕਿੱਥੇ ਹੈ ਤਾਂ ਅਲਫ਼ਾਜ਼ ਕੋਈ ਨਹੀਂ, ਅੱਖਰ ਕੋਈ ਨਹੀਂ। ਆਵਾਜ਼ ਹੈ, ਅਲਫ਼ਾਜ਼ ਨਹੀਂ। ਮਨੁੱਖ ਕੋਲ ਆਵਾਜ਼ ਭੀ ਹੈ, ਅਲਫ਼ਾਜ਼ ਭੀ ਹਨ, ਧੁਨ ਭੀ ਹੈ, ਅੱਖਰ ਭੀ ਹਨ:

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**

*(ਗਉੜੀ ਬਾਵਨ ਅਖਰੀ ਮਹਲਾ ੫, ਪੰਨਾ 261)*

ਤਿੰਨਾਂ ਲੋਕਾਂ ਦਾ ਗਿਆਨ ਅੱਖਰਾਂ ਵਿਚ ਬੰਦ ਹੈ ਅਤੇ ਸਾਰੇ ਸੰਬੰਧ ਭੀ ਅੱਖਰਾਂ ਉਪਰ ਖੜੇ ਹਨ, ਅਲਫ਼ਾਜ਼ਾਂ 'ਤੇ ਖੜੇ ਹਨ। ਗੂੰਗਾ ਸੰਬੰਧ ਜੋੜਨ ਵਿਚ ਅਸਮਰਥ ਹੈ। ਗੂੰਗੇ ਦੇ ਦੋਸਤ ਨਹੀਂ ਹੁੰਦੇ। ਕਿਉਂਕਿ ਆਵਾਜ਼ ਤਾਂ ਹੈ, ਅਲਫ਼ਾਜ਼ ਕੋਈ ਨਹੀਂ ਹੈ। ਅੰਧੇ ਦੇ ਦੋਸਤ ਹੁੰਦੇ ਹਨ, ਨੇਤਰਹੀਣ ਦੇ ਦੋਸਤ ਹੁੰਦੇ ਹਨ, ਸੰਬੰਧ ਜੋੜ ਸਕਦੈ। ਦੂਰ ਕਿਉਂ ਜਾਈਏ, ਸ਼ੁਗ਼ਲ ਜੀ ਕਵਿਤਾ ਸੁਣਾਉਂਦੇ ਗਏ ਹਨ, ਨੇਤਰਹੀਣ ਹਨ। ਮਿੱਤਰਾਂ ਦੇ ਮਿੱਤਰ ਹਨ। ਇਨ੍ਹਾਂ ਦੇ ਬਹੁਤ ਮਿੱਤਰ

ਹਨ। ਸੰਬੰਧ ਜੁੜਦੇ ਨੇ ਬੋਲਾਂ ਨਾਲ, ਅੱਖਰਾਂ ਨਾਲ, "ਤਾ ਮਰਦੇ ਸੁਖ਼ਨ ਨਾ ਗੁਫ਼ਤਾ ਬਾਸ਼ਦ, ਐਬੋ ਹੁਨਰ ਨ ਗੁਫ਼ਤਾ ਬਾਸ਼ਦ"। ਬੋਲਣਾ ਇਕ ਬਹੁਤ ਵੱਡੀ ਸ਼ਕਤੀ ਪਰਮਾਤਮਾ ਨੇ ਦਿੱਤੀ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ, ਸਾਰੇ ਸੰਬੰਧ ਤਾਂ ਬੋਲ-ਚਾਲ 'ਤੇ ਖੜੇ ਹਨ ਅਤੇ ਸਾਰਾ ਗਿਆਨ ਧਿਆਨ ਬੋਲਾਂ ਉਪਰ ਖੜਾ ਹੈ :

**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ ਸੰਜੋਗੁ ਵਖਾਣਿ ॥** *(ਜਪੁ ਜੀ, ਪੰਨਾ 4)*

ਤੁਹਾਡੇ ਵਿੱਚੋਂ ਜਿਨ੍ਹਾਂ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਸਾਰਾ ਪਾਠ ਕੀਤਾ ਹੋਵੇ, ਅੱਖਰਾਂ ਦੀ, ਮਹਿਮਾ ਦੀ ਬਾਣੀ ਹੈ। ਗਉੜੀ ਮਹਲਾ ੫, ਬਾਵਨ ਅੱਖਰੀ। ਅੱਖਰਾਂ ਦੀ ਮਹਿਮਾ, ਗਉੜੀ ਸ੍ਰੀ ਕਬੀਰ ਜੀ ਬਾਵਨ ਅੱਖਰੀ, ਅੱਖਰਾਂ ਦੀ ਮਹਿਮਾ। ਆਸਾ ਮਹਲਾ ਪਹਿਲਾ ਪਟੀ ਲਿਖੀ, ਅੱਖਰਾਂ ਦੀ ਮਹਿਮਾ। ਹੈਰਾਨਗੀ ਹੁੰਦੀ ਹੈ ਕਿ ਗੁਰੂ ਨਾਨਕ ਜੀ ਅੱਖਰਾਂ ਦੀ ਮਹਿਮਾ ਗਾਇਨ ਪਏ ਕਰਦੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਅੱਖਰਾਂ ਦੀ ਮਹਿਮਾ ਗਾਇਨ ਪਏ ਕਰਦੇ ਹਨ। ਭਗਤ ਕਬੀਰ ਅੱਖਰਾਂ ਦੀ ਮਹਿਮਾ ਬਿਆਨ ਕਰ ਰਹੇ ਹਨ। ਕਿਉਂਕਿ ਮਨੁੱਖ ਦਾ ਸਾਰਾ ਵਿਕਾਸ ਬੋਲ-ਚਾਲ ਉੱਤੇ ਖੜਾ ਹੈ। ਗੂੰਗੇ ਦਾ ਵਿਕਾਸ ਰੁਕ ਜਾਂਦੈ। ਤੁਸੀਂ ਸੰਸਾਰ ਦੇ ਇਤਿਹਾਸ 'ਤੇ ਨਿਗਾਹ ਮਾਰੋ, ਕੋਈ ਗੂੰਗਾ ਦਾਰਸ਼ਨਿਕ ਨਹੀਂ ਮਿਲੇਗਾ, ਨਾ ਫ਼ਿਲਾਸਫ਼ਰ ਮਿਲੇਗਾ, ਨਾ ਕਵੀ ਮਿਲੇਗਾ, ਨਾ ਸੰਗੀਤਕਾਰ ਮਿਲੇਗਾ, ਨਾ ਰਾਜਨੀਤਕ ਮਿਲੇਗਾ, ਨਾ ਕੋਈ ਚੰਗਾ ਵਪਾਰੀ ਮਿਲੇਗਾ। ਗੂੰਗੇ ਦੇ ਵਿਕਾਸ ਦੇ ਦਰਵਾਜ਼ੇ ਲਗਪਗ ਸਾਰੇ ਹੀ ਬੰਦ ਹਨ, ਕਿਉਂਕਿ ਸੰਬੰਧ ਜੋੜਨ ਵਿਚ ਅਸਮਰਥ ਹੈ। ਪੰਜਾਬੀ ਵਿਚ ਕਹਿੰਦੇ ਹਨ, ਗੂੰਗੇ ਦੇ ਇਸ਼ਾਰੇ ਗੂੰਗੇ ਦੀ ਮਾਂ ਜਾਣੇ, ਹੋਰ ਕੌਣ ਜਾਣਦੈ। ਮਾੜਾ ਮੋਟਾ ਸੰਬੰਧ ਮਾਂ ਨਾਲ ਜੁੜਦੈ, ਬਾਕੀ ਨਹੀਂ। ਬੋਲ ਕੇ ਹੀ ਸੰਸਾਰ ਨਾਲ ਸੰਬੰਧ ਜੁੜਦੈ। ਬੋਲ ਕੇ ਹੀ ਨਿਰੰਕਾਰ ਨਾਲ ਸੰਬੰਧ ਜੁੜਦੈ :

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
*(ਜਪੁ ਜੀ, ਪੰਨਾ 2)*

ਬੋਲਣਾ ਕਰਤਾਰ ਨਾਲ ਜੋੜਦੈ, ਬੋਲਣਾ ਨਿਰੰਕਾਰ ਨਾਲ ਜੋੜਦੈ। ਬੋਲਣ ਦੀ ਗ਼ਲਤ ਵਰਤੋਂ ਭੀ ਕੀਤੀ ਜਾ ਸਕਦੀ ਹੈ :

**ਟੂਟਿ ਪਰੀਤਿ ਗਈ ਬੁਰ ਬੋਲਿ ॥** *(ਰਾਮਕਲੀ ਮਹਲਾ ੧, ਪੰਨਾ 933)*

ਕੁਝ ਐਸੇ ਬੋਲ ਭੀ ਹਨ ਕਿ ਮਿੱਤਰਤਾ ਦੁਸ਼ਮਣੀ ਵਿਚ ਬਦਲ ਜਾਂਦੀ ਹੈ। ਕੁਝ

ਐਸੇ ਭੀ ਬੋਲ ਹਨ ਜੋ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਕਰ ਦਿੰਦੇ ਹਨ। ਪਰ ਹਨ ਕੁਝ ਐਸੇ ਬੋਲ ਜੋ ਮਨੁੱਖ ਨੂੰ ਪਰਮਾਤਮਾ ਦਾ ਰੂਪ ਬਣਾ ਦਿੰਦੇ ਹਨ। ਹੈਗੇ ਨੇ ਕੁਝ ਐਸੇ ਬੋਲ ਜੋ ਜਗਤ ਨਾਲ ਸਾਂਝ ਪਾ ਦਿੰਦੇ ਹਨ। ਪੱਥਰ ਕੋਲ ਆਵਾਜ਼ ਨਹੀਂ, ਅਲਫ਼ਾਜ਼ ਨਹੀਂ, ਬਨਸਪਤੀ ਕੋਲ ਭੀ ਨਹੀਂ। ਪਸ਼ੂ ਕੋਲ ਆਵਾਜ਼ ਤਾਂ ਹੈ, ਅਲਫ਼ਾਜ਼ ਨਹੀਂ ਹਨ। ਮਨੁੱਖ ਦੇ ਕੋਲ ਆਵਾਜ਼ ਭੀ ਹੈ, ਅਲਫ਼ਾਜ਼ ਭੀ ਹਨ, ਧੁਨ ਭੀ ਹੈ, ਅੱਖਰ ਭੀ ਹਨ ਅਤੇ ਇਸ ਤਰੀਕੇ ਦੇ ਨਾਲ ਜ਼ਬਾਨ ਪਰਮਾਤਮਾ ਨੇ ਇਕ ਬਹੁਤ ਵੱਡੀ ਸ਼ਕਤੀ ਦਿੱਤੀ ਹੈ। ਅੱਖਾਂ ਇਕ ਬਹੁਤ ਵੱਡੀ ਸ਼ਕਤੀ ਹਨ, ਕੰਨ ਬਹੁਤ ਵੱਡੀ ਸ਼ਕਤੀ ਹਨ, ਰਸ ਭੀ ਹਨ, ਸ਼ਕਤੀ ਭੀ ਹਨ। ਹੁਣ ਸਾਰੇ ਭਗਤ ਕਹਿੰਦੇ ਹਨ ਕਿ ਇਨ੍ਹਾਂ ਇੰਦਰਿਆਂ ਦੀ ਸ਼ਕਤੀ ਦੇ ਨਾਲ ਅਸੀਂ ਪਰਮਾਤਮਾ ਨੂੰ ਨਹੀਂ ਸਮਝ ਸਕਦੇ। ਭਾਵੇਂ ਅੱਖਾਂ ਮਹਾਨ ਸ਼ਕਤੀ ਹਨ, ਪੂਰਾ ਨਹੀਂ ਵੇਖ ਸਕਦੀਆਂ। ਜ਼ਬਾਨ ਮਹਾਨ ਸ਼ਕਤੀ ਹੈ, ਪੂਰਾ ਕਥਨ ਨਹੀਂ ਕਰ ਸਕਦੀ। ਇਸੇ ਵਾਸਤੇ ਕਹਿ ਦਿੰਦੇ ਹਨ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**

*(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 334)*

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥**

*(ਕਾਨੜਾ ਮਹਲਾ ੫, ਪੰਨਾ 1302)*

ਪਰਮਾਤਮਾ ਅਕੱਥ ਹੈ, ਪੂਰਾ ਸੁਣ ਨਹੀਂ ਸਕਦੇ, ਪੂਰਾ ਵੇਖ ਨਹੀਂ ਸਕਦੇ। ਇਨ੍ਹਾਂ ਇਸ਼ਾਰਿਆਂ ਦੀ ਸ਼ਕਤੀ ਨਾਲ ਉਸ ਨੂੰ ਪੂਰਾ ਜਾਨਣਾ ਕਠਨ ਹੈ। ਅਗਮ ਅਗੋਚਰ ਕਹਿ ਦਿੱਤਾ ਹੈ, ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ। ਇਕ ਪਰਮਾਤਮਾ ਅਗਮ ਅਗੋਚਰ ਹੈ, ਇਕ ਉਹ ਜੋ ਪਰਮਾਤਮਾ ਦਾ ਰੂਪ ਹੋ ਗਿਐ, ਅਗਮ ਅਗੋਚਰ ਹੈ :

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
**ਜੇਤਾ ਸੁਨਹਿ ਤੇਤਾ ਬਖਿਆਨਹਿ ॥**

*(ਗਉੜੀ ਸੁਖਮਨੀ ਮ: ੫, ਪੰਨਾ 272)*

ਇਕ ਪਰਮਾਤਮਾ ਦੀ ਮਹਿਮਾ ਪੂਰੀ ਨਹੀਂ ਬਿਆਨ ਕੀਤੀ ਜਾ ਸਕਦੀ। ਇਕ ਸਾਗਰ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ, ਅਥਾਹ ਹੈ। ਇਕ ਉਸ ਬੂੰਦ ਦੀ ਭੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ਜੋ ਸਾਗਰ ਵਿਚ ਲੀਨ ਹੋ ਕੇ ਸਾਗਰ ਹੋ ਗਈ ਹੈ। ਸਾਧ ਦੀ ਮਹਿਮਾ ਭੀ ਬਿਆਨ ਨਹੀਂ ਕੀਤੀ ਜਾ ਸਕਦੀ, "ਸਾਧ ਕੀ ਮਹਿਮਾ ਬੇਦ ਨ ਜਾਨਹਿ॥ ਜੇਤਾ ਸੁਨਹਿ ਤੇਤਾ ਬਖਿਆਨਹਿ॥" ਅਕੱਥ ਹੈ ਪਰਮਾਤਮਾ, ਅਕੱਥ ਹੈ ਸੰਤ, ਬ੍ਰਹਮ ਗਿਆਨੀ,

ਅਵਤਾਰੀ ਪੁਰਸ਼, ਭਗਤ, ਉਸ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਮੈਂ ਇਹ ਅਰਜ਼ ਕਰਾਂ, ਸੰਤ ਹੋਣਾ ਇਕ ਅਵਸਥਾ ਹੈ, ਭਗਤ ਹੋਣਾ ਇਕ ਮਾਨਸਿਕ ਅਵਸਥਾ ਹੈ। ਕਿਰਿਆ ਤੋਂ ਕੁਝ ਭੀ ਨਹੀਂ ਪਤਾ ਚਲੇਗਾ। ਕਿਰਤ ਤੋਂ ਕੁਝ ਭੀ ਨਹੀਂ ਪਤਾ ਚਲੇਗਾ। ਜੇ ਕਿਰਤ ਵੇਖਣੀ ਹੋਵੇ ਕਿਸੇ ਅਵਤਾਰੀ ਪੁਰਸ਼ ਦੀ, ਕਿਸੇ ਸੰਤ ਦੀ ਤਾਂ ਇਕ ਸੰਤ ਨਾਲ ਦੂਜੇ ਦੀ ਕਿਰਤ ਮਿਲਦੀ ਭੀ ਨਹੀਂ। ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਜਿਵੇਂ ਸ੍ਰੀ ਰਾਮ ਹਨ, ਕ੍ਰਿਸ਼ਨ ਵੈਸੇ ਨਹੀਂ ਹਨ। ਹਰ ਕਦਮ 'ਤੇ ਰਾਮ ਮਰਯਾਦਾ ਦੀ ਪਾਲਣਾ ਕਰਦੇ ਹਨ, ਹਰ ਕਦਮ 'ਤੇ ਸ੍ਰੀ ਕ੍ਰਿਸ਼ਨ ਮਰਯਾਦਾ ਨੂੰ ਤੋੜਦੇ ਹਨ। ਉਹ ਤਾਂ ਕਿਸੇ ਭੀ ਮਰਯਾਦਾ ਦੀ ਪਾਲਣਾ ਨਹੀਂ ਕਰਦੇ। ਤਾਂ ਹੁਣ ਇਹ ਕਹਿ ਦੇਈਏ ਕਿ ਕਿਉਂਕਿ ਰਾਮ ਮਰਯਾਦਾ ਪੁਰਸ਼ੋਤਮ ਹਨ, ਭਗਵਾਨ ਹਨ, ਅਵਤਾਰ ਹਨ, ਕ੍ਰਿਸ਼ਨ ਨਹੀਂ। ਬਾਹਰ ਦੀ ਕਿਰਿਆ ਤੋਂ ਨਹੀਂ ਪਹਿਚਾਣ ਸਕਦੇ। ਜਿਸ ਤਰ੍ਹਾਂ ਦੇ ਰਾਮ ਹਨ, ਉਸ ਤਰ੍ਹਾਂ ਦੇ ਕ੍ਰਿਸ਼ਨ ਨਹੀਂ ਹਨ ਅਤੇ ਜਿਸ ਤਰ੍ਹਾਂ ਦੇ ਕ੍ਰਿਸ਼ਨ ਹਨ, ਉਸ ਤਰ੍ਹਾਂ ਦੇ ਮਹਾਤਮਾ ਬੁੱਧ ਨਹੀਂ ਹਨ। ਜਿਸ ਤਰ੍ਹਾਂ ਦੇ ਮਹਾਤਮਾ ਬੁੱਧ ਹਨ, ਗੁਰੂ ਨਾਨਕ ਨਹੀਂ ਹਨ। ਮਹਾਤਮਾ ਬੁੱਧ ਕਹਿੰਦੇ ਹਨ—ਅਹਿੰਸਾ ਪਰਮੋ ਧਰਮ। ਹਰ ਪੱਖ ਵਿਚ ਅਹਿੰਸਾ ਪਰਮ ਧਰਮ ਹੈ, ਸਵਾਮੀ ਮਹਾਵੀਰ ਭੀ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਅਹਿੰਸਾ ਧਰਮ ਦਾ ਇਕ ਨਿੱਕਾ ਜਿਹਾ ਅੰਗ ਹੈ, ਪੂਰਾ ਧਰਮ ਨਹੀਂ ਹੈ। ਜਿਵੇਂ ਇਕ ਉਂਗਲ ਸਰੀਰ ਦਾ ਇਕ ਹਿੱਸਾ ਹੈ, ਪੂਰਨ ਸਰੀਰ ਨਹੀਂ ਹੈ। ਇਕ ਉਂਗਲ ਤੋਂ ਬਿਨਾਂ ਭੀ ਸਰੀਰ ਹੋ ਸਕਦੈ। ਜਿਵੇਂ ਇਹ ਦੰਦ ਸਰੀਰ ਦਾ ਹਿੱਸਾ ਹਨ, ਪੂਰਾ ਸਰੀਰ ਨਹੀਂ ਹੈ, ਇਕ ਦੰਦ ਤੋਂ ਬਿਨਾ ਭੀ ਸਰੀਰ ਹੋ ਸਕਦੈ। ਅਹਿੰਸਾ ਧਰਮ ਦਾ ਇਕ ਅੰਗ ਹੈ, ਸਿਰਫ਼ ਇਕ ਅੰਗ ਅਤੇ ਕਿਧਰੇ ਕਿਧਰੇ ਹਾਲਾਤ ਦਾ ਐਸਾ ਤਕਾਜ਼ਾ ਹੁੰਦੈ ਕਿ ਧਰਮ ਦੀ ਰਕਸ਼ਾ ਦੇ ਲਈ ਉਹ ਅੰਗ ਕੁਰਬਾਨ ਕਰਨਾ ਪੈਂਦੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

**ਬ ਲਾਚਾਰਗੀ ਦਰਮਯਾਂ ਆਮਦੰਦ॥**
**ਬ ਤਦਬੀਰਿ ਤੀਰੋ ਤੁਫ਼ੰਗ ਆਮਦੰਦ॥੨੧॥** *(ਜ਼ਫ਼ਰਨਾਮਾ, ਪਾ: ੧੦)*

ਲਾਚਾਰ ਹੋ ਕੇ, ਮਜਬੂਰ ਹੋ ਕੇ ਤਲਵਾਰ ਚੁੱਕੀ ਹੈ, ਮੇਰਾ ਕੋਈ ਸ਼ੌਕ ਨਹੀਂ, ਮਜਬੂਰੀ ਹੈ, ਮੇਰੀ ਖ਼ੁਸ਼ੀ ਨਹੀਂ ਹੈ, "ਬ ਲਾਚਾਰਗੀ ਦਰਮਯਾਂ ਆਮਦੰਦ॥ ਬ ਤਦਬੀਰਿ ਤੀਰੋ ਤੁਫ਼ੰਗ ਆਮਦੰਦ॥" ਐਸੀ ਕੀ ਲਾਚਾਰੀ ਹੈ ? ਤੁਸੀਂ ਸੰਤ, ਤੁਸੀਂ ਮਾਲਾ ਫੇਰਨ ਵਾਲੇ, ਪ੍ਰਭੂ ਦਾ ਜਪ ਕਰਨ ਵਾਲੇ ਤੇ ਉਪਦੇਸ਼ ਦਿੰਦੇ ਹੋ :

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥੨੨॥** *(ਜ਼ਫ਼ਰਨਾਮਾ)*

ਹੱਥ ਜੋੜਿਆਂ ਵੀ ਜੇਕਰ ਜ਼ਾਲਮ ਆਪਣੇ ਕਦਮ ਨਹੀਂ ਰੋਕਦਾ ਅਤੇ ਉਹ ਆਪਣੇ ਕਦਮਾਂ ਦੇ ਥੱਲੇ ਮਜ਼ਲੂਮਾਂ ਨੂੰ ਮਸਲਦੈ, ਕੁਚਲਦੈ, ਦਲਦੈ, ਮਾਰਦੈ। ਜੇਕਰ ਹੱਥ ਜੋੜ ਕੇ ਉਹ ਰੁਕਦਾ ਨਹੀਂ, ਬੋਲਾਂ ਦੇ ਨਾਲ ਭੀ ਉਸ ਦੇ ਕਦਮ ਨਹੀਂ ਰੁਕਦੇ, ਸਿਰ ਝੁਕਾਅ ਦੇਈਏ ਤਾਂ ਭੀ ਉਸ ਦੇ ਕਦਮ ਨਹੀਂ ਰੁਕਦੇ, ਤਾਂ ਤਲਵਾਰ ਚੁੱਕ ਕੇ ਉਸ ਦੇ ਕਦਮਾਂ ਨੂੰ ਰੋਕਣਾ ਮੈਂ ਆਪਣਾ ਧਰਮ ਸਮਝਦਾ ਹਾਂ, "ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ, ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ"। ਮੈਂ ਇਸ ਨੂੰ ਹਲਾਲ ਸਮਝਦਾ ਹਾਂ। ਹਲਾਲ ਤੋਂ ਮੁਰਾਦ ਇਸ ਨੂੰ ਮੈਂ ਧਰਮ ਸਮਝਦਾ ਹਾਂ, ਜਾਇਜ਼ ਸਮਝਦਾ ਹਾਂ। ਉਥੇ ਮੈਂ ਕੋਈ ਅਹਿੰਸਾ ਦੀ ਪਾਲਣਾ ਨਹੀਂ ਕਰਦਾ। ਮੈਂ ਅਹਿੰਸਾ ਕਰਾਂਗਾ, ਮੈਂ ਅਹਿੰਸਾ ਕਰਾਂਗਾ, ਐਸਾ ਅਸੀਂ ਰੋਜ਼ ਦੇਖਦੇ ਹਾਂ। ਇਕ ਡਾਕਟਰ ਸਾਨੂੰ ਕੋਈ ਦਵਾਈ ਦਿੰਦੈ, ਕੋਈ ਗੋਲੀ ਦਿੰਦੈ, ਅਸੀਂ ਉਸ ਨੂੰ ਖਾਂਦੇ ਹਾਂ। ਰੋਗ ਦੇ ਤਾਂ ਕੀਟਾਣੂੰ ਹੁੰਦੇ ਹਨ, ਵਿਚਾਰੇ ਮਰਦੇ ਹਨ। ਜੇਕਰ ਇਥੇ ਵੀ ਅਹਿੰਸਾ ਦਾ ਆਸਰਾ ਲਵਾਂਗੇ ਤਾਂ ਫਿਰ ਉਨ੍ਹਾਂ ਨੂੰ ਪਲਣ ਦਈਏ। ਪਰ ਵੱਡੇ ਤੋਂ ਵੱਡਾ ਅਹਿੰਸਾ ਦਾ ਪੁਜਾਰੀ ਭੀ ਦੁਆਈ ਖਾਵੇਗਾ, ਦਵਾਈ ਨਾਲ ਤਾਂ ਕੀਟਾਣੂੰ ਮਰਦੇ ਹਨ। ਹੈਨ ਕਈ ਐਸੇ ਕੀਟਾਣੂੰ ਜੋ ਸਰੀਰ ਨੂੰ ਬੇਹਾਲ ਕਰ ਦਿੰਦੇ ਹਨ, ਨਿਢਾਲ ਕਰ ਦਿੰਦੇ ਹਨ ਅਤੇ ਹੈਨ ਐਸੇ ਕੁਝ ਮਨੁੱਖ ਜੋ ਕੌਮਾਂ ਲਈ ਨਰਕ ਬਣ ਜਾਂਦੇ ਹਨ, ਦੇਸ਼ ਲਈ ਨਰਕ ਬਣ ਜਾਂਦੇ ਹਨ। ਦਵਾਈ ਖਾ ਕੇ ਉਨ੍ਹਾਂ ਕੀਟਾਣੂਆਂ ਨੂੰ ਮਿਟਾਣਾ ਪੈਂਦੈ ਤਾਂ ਕਿ ਸਰੀਰ ਬਚ ਜਾਏ। ਸ਼ਸਤਰ ਚੁੱਕ ਕੇ ਉਨ੍ਹਾਂ ਜ਼ਾਲਮਾਂ ਨੂੰ ਮਿਟਾਣਾ ਪੈਂਦੈ ਤਾਂ ਕਿ ਦੇਸ਼ ਬਚ ਜਾਏ, ਕੌਮ ਬਚ ਜਾਏ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ, ਜੇ ਕਲਗ਼ੀਧਰ ਸ਼ਸਤਰ ਨਾ ਚੁੱਕਦੇ ਤਾਂ ਸਭ ਖ਼ਤਮ ਹੋ ਜਾਣੇ ਸਨ, ਬਸ ਇਕ ਇਸਲਾਮ ਹੋਣਾ ਸੀ, ਦੂਸਰਾ ਕੋਈ ਨਹੀਂ।

ਅਫ਼ਗ਼ਾਨਿਸਤਾਨ ਸਾਰੇ ਦਾ ਸਾਰਾ ਬੋਧੀ ਸੀ। ਮਹਾਤਮਾ ਬੁੱਧ ਦੀ ਦੁਨੀਆਂ ਦੀ ਸਭ ਤੋਂ ਵੱਡੀ, ਉੱਚੀ ਤੇ ਸੋਹਣੀ ਮੂਰਤੀ ਅਫ਼ਗ਼ਾਨਿਸਤਾਨ ਵਿਚ ਹੈ। ਜੋ ਸੰਸਾਰ ਦਾ ਮੁਤਾਲਿਆ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਸ਼ਾਇਦ ਪਤਾ ਹੋਵੇਗਾ ਕਿ ਪਿਛਲੇ ਦਿਨੀਂ ਤਾਲਿਬਾਨ ਦੀ ਹਕੂਮਤ ਨੇ ਐਲਾਨ ਕੀਤਾ ਸੀ ਕਿ ਬੁੱਧ ਦੀ ਮੂਰਤੀ ਅਸੀਂ ਤੋੜ ਦੇਣੀ ਹੈ, ਕਿਉਂਕਿ ਇਸਲਾਮ ਵਿਚ ਮੂਰਤੀ ਦੀ ਪੂਜਾ ਨਹੀਂ ਕੀਤੀ ਜਾਂਦੀ, ਇਹ ਮੂਰਤੀ ਇਸਲਾਮੀ ਦੇਸ਼ ਵਿਚ ਕਿਉਂ ਹੈ ? ਦੁਨੀਆਂ ਦੀ ਸਭ ਤੋਂ ਵੱਡੀ ਮੂਰਤੀ, ਸਿਰਫ਼ ਵੱਡੀ ਹੀ ਨਹੀਂ, ਦੁਨੀਆਂ ਦੀ ਸਭ ਤੋਂ ਖ਼ੂਬਸੂਰਤ ਮੂਰਤੀ, ਇਕ ਸੌ ਦਸ ਫ਼ੁਟ ਉੱਚੀ ਹੈ। ਪਹਾੜ ਨੂੰ ਤਰਾਸ਼ ਕੇ ਬਣਾਈ ਗਈ ਹੈ। ਸਾਰੇ ਦਾ ਸਾਰਾ ਅਫ਼ਗ਼ਾਨਿਸਤਾਨ ਬੋਧੀ ਸੀ, ਬੁਧਿਸਟ ਸੀ, ਮਹਾਤਮਾ ਬੁੱਧ ਨੂੰ ਮੰਨਣ ਵਾਲਾ ਸੀ। ਜਲਾਲਾਬਾਦ ਵਿਚ ਇਕ ਮੰਦਰ

ਮਿਲਿਐ, ਇਕ ਮਿੱਟੀ ਦੇ ਟੀਲੇ ਵਿਚ ਮਹਾਤਮਾ ਬੁੱਧ ਦਾ ਮੰਦਰ ਸੀ। ਮਿੱਟੀ ਦੇ ਟੀਲੇ ਵਿਚ ਦੱਬਿਆ ਪਿਆ ਸੀ। ਸੋਨੇ ਦੀਆਂ ਮੂਰਤੀਆਂ ਉਥੋਂ ਨਿਕਲੀਆਂ ਹਨ। ਸਾਰੇ ਦਾ ਸਾਰਾ ਅਫ਼ਗਾਨਿਸਤਾਨ ਬੁਧਿਸਟ—ਅਹਿੰਸਾ ਪਰਮੋ ਧਰਮ। ਨਹੀਂ ਟਿਕ ਸਕੇ ਹਿੰਸਾ ਦੇ ਸਾਹਮਣੇ। ਇਨ੍ਹਾਂ ਦੀ ਅਹਿੰਸਾ ਨਹੀਂ ਟਿਕ ਸਕੀ, ਇਹ ਭੀ ਮੈਂ ਅਰਜ਼ ਕਰ ਦਿਆਂ। ਇਸੇ ਦਾ ਹੀ ਜ਼ਿਕਰ ਭਾਈ ਸੰਤੋਖ ਸਿੰਘ ਜੀ ਕਰਦੇ ਹਨ :

*ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,*
*ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।*

ਪਿਆਰ ਦੇ ਬੋਲਾਂ ਨਾਲ ਰਾਵਣ ਨਹੀਂ ਮਰਿਆ ਸੀ, ਤੀਰ ਕਮਾਨ ਚੁੱਕਣਾ ਪਿਆ ਸੀ ਰਾਮ ਨੂੰ। ਕੋਈ ਪਿਆਰ ਦੇ ਬੋਲਾਂ ਨਾਲ ਦੁਰਯੋਜਨ ਖ਼ਤਮ ਨਹੀਂ ਹੋਇਆ ਸੀ। ਜਰਾਸਿੰਧ ਖ਼ਤਮ ਨਹੀਂ ਹੋਇਆ ਸੀ, ਸ਼ਸਤਰ ਚੁੱਕਣਾ ਪੈ ਗਿਆ ਸੀ ਕ੍ਰਿਸ਼ਨ ਨੂੰ, ਇਹ ਤਾਂ ਇਤਿਹਾਸ ਹੈ। ਭਾਵੇਂ ਜੰਗਲ ਵਿਚ ਰਹਿੰਦੇ ਹਨ, ਬੈਰਾਗੀ ਹਨ ਪਰ ਆਪਣੀ ਰਖਸ਼ਾ ਲਈ ਤਰਸ਼ੂਲ ਚੁੱਕਣਾ ਪੈ ਗਿਆ ਸ਼ਿਵਜੀ ਨੂੰ, ਇਹ ਤਾਂ ਅਸੀਂ ਦੇਖਦੇ ਹਾਂ। ਸੋ ਅਹਿੰਸਾ ਧਰਮ ਦਾ ਇਕ ਨਿੱਕਾ ਜਿਹਾ ਅੰਗ ਹੈ, ਪੂਰਾ ਧਰਮ ਨਹੀਂ ਹੈ। ਅਹਿੰਸਾ ਪਰਮੋ ਧਰਮ ਦੇ ਨਾਅਰਿਆਂ ਨੇ ਇਕ ਹਜ਼ਾਰ ਸਾਲ ਤੋਂ ਇਸ ਦੇਸ਼ ਨੂੰ ਗ਼ੁਲਾਮ ਬਣਾਈ ਰਖਿਐ ਅਤੇ ਜੇਕਰ ਦੇਸ਼ ਅੱਜ ਆਜ਼ਾਦੀ ਦੀ ਹਵਾ ਵਿਚ ਜੀਅ ਰਿਹੈ ਤਾਂ ਇਸ ਦੇ ਵਿਚ ਕੁਰਬਾਨੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਗੀਤਾ ਦੀ ਆਵਾਜ਼, ਰਾਮਾਇਣ ਦੀ ਕਥਾ, ਵੇਦਾਂ ਦੇ ਪਾਠ ਕਿਧਰੇ ਸੁਣਾਈ ਨਹੀਂ ਦੇਣੇ ਸਨ :

*ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ,*
*ਬਰਣ ਗ਼ਰੱਕ ਜਾਤੇ ਸਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,*
*ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।*
*ਸ਼੍ਰੀ ਗੁਰੂ ਗੁਬਿੰਦ ਸਿੰਘ ਪਾਵਨ ਪਰਮ ਸੂਰ,*
*ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ।*

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ 5, ਅੰਸੂ 52, ਪੰਨਾ 5734)*

ਖ਼ੈਰ! ਜਿਸ ਤਰ੍ਹਾਂ ਦੇ ਰਾਮ ਹਨ, ਉਸ ਤਰ੍ਹਾਂ ਦੇ ਕ੍ਰਿਸ਼ਨ ਨਹੀਂ ਹਨ। ਜਿਸ ਤਰ੍ਹਾਂ ਦੇ ਕ੍ਰਿਸ਼ਨ ਨੇ, ਉਸ ਤਰ੍ਹਾਂ ਦੇ ਮਹਾਤਮਾ ਬੁੱਧ ਨਹੀਂ। ਜਿਸ ਤਰ੍ਹਾਂ ਦੇ ਮਹਾਤਮਾ ਬੁੱਧ ਹਨ, ਉਸ ਤਰ੍ਹਾਂ ਦੇ ਗੁਰੂ ਨਾਨਕ ਨਹੀਂ ਹਨ ਅਤੇ ਜਿਸ ਤਰ੍ਹਾਂ ਦੇ ਗੁਰੂ ਨਾਨਕ ਹਨ, ਉਸ ਤਰ੍ਹਾਂ ਦੇ ਮੁਹੰਮਦ ਸਾਹਿਬ ਨਹੀਂ ਹਨ। ਜਿਸ ਤਰ੍ਹਾਂ ਦੇ ਮੁਹੰਮਦ ਸਾਹਿਬ ਹਨ, ਉਸ ਤਰ੍ਹਾਂ ਦੇ ਹਜ਼ਰਤ ਈਸਾ ਨਹੀਂ ਹਨ। ਦੂਰ ਕਿਉਂ ਜਾਉ, ਜਿਸ ਤਰ੍ਹਾਂ ਦੇ ਭਗਤ ਕਬੀਰ ਹਨ, ਉਸ ਤਰ੍ਹਾਂ ਦੇ ਰਵੀਦਾਸ ਨਹੀਂ

ਹਨ। ਇਹ ਸਾਰੇ ਭਗਤ ਭੀ ਵੱਖ ਵੱਖ ਹਨ। ਜੇ ਬਾਹਰ ਦੀ ਕਿਰਿਆ ਨੂੰ ਲਵੋਗੇ ਤਾਂ ਕੁਝ ਭੀ ਪੱਲੇ ਨਹੀਂ ਪਵੇਗਾ। ਕਿਸ ਨੂੰ ਸਾਧੂ ਆਖੀਏ ਤੇ ਕਿਸ ਨੂੰ ਨਾ। ਕੌਣ ਸੰਤ ਹੈ—ਕਿਸੇ ਦੀ ਭੀ ਕਿਰਿਆ ਨਹੀਂ ਮਿਲਦੀ, ਬਾਹਰ ਦੀ ਕਿਰਤ ਕਿਰਿਆ ਕੁਝ ਭੀ ਮੇਲ ਨਹੀਂ ਖਾਂਦੀ, ਤਾਂ ਫ਼ੈਸਲਾ ਕਿਸ ਤਰ੍ਹਾਂ ਕਰੋਗੇ ਕਿ ਕਿਹੜਾ ਬ੍ਰਹਮ ਗਿਆਨੀ ਹੈ ? ਕਿਹੜਾ ਸੰਤ ਹੈ ? ਕਿਹੜਾ ਅਵਤਾਰ ਹੈ ? ਕਿਸ ਤਰ੍ਹਾਂ ਅੰਦਾਜ਼ਾ ਲਾਵੋਗੇ, ਬਾਹਰ ਦਾ ਪਹਿਰਾਵਾ ਭੀ ਨਹੀਂ ਮਿਲਦਾ। ਸ੍ਰੀ ਰਾਮ ਤਾਂ ਸਿਰ ਉਪਰ ਤਾਜ ਭੀ ਰੱਖਦੇ ਹਨ, ਕੀਮਤੀ ਬਸਤਰ ਭੀ ਪਹਿਨਦੇ ਹਨ, ਪਰ ਸੁਆਮੀ ਮਹਾਵੀਰ ਤਾਂ ਬਿਲਕੁਲ ਨੰਗੇ ਘੁੰਮਦੇ ਪਏ ਨੇ, ਇਹ ਸੰਤ ਹਨ ਅਤੇ ਜਿਸ ਨੇ ਸਿਰ ਦੇ ਉੱਤੇ ਤਾਜ ਪਹਿਨਿਐ, ਹੀਰੇ ਮੋਤੀਆਂ ਨਾਲ ਜੜਤ, ਤਾਂ ਕੀ ਉਹ ਸੰਤ ਨਹੀਂ ? ਬਾਹਰ ਦੀ ਕਿਰਿਆ ਤੋਂ ਕੁਝ ਫ਼ੈਸਲਾ ਨਹੀਂ ਕਰ ਸਕਦੇ। ਬਾਹਰ ਦੀ ਅਵਸਥਾ ਤੋਂ ਕੁਝ ਭੀ ਫ਼ੈਸਲਾ ਨਹੀਂ ਕਰ ਸਕਦੇ। ਕੁਝ ਭੀ ਪਤਾ ਨਹੀਂ ਚਲੇਗਾ, ਕਿਉਂਕਿ ਬਾਹਰੋਂ ਸਭ ਕੁਝ ਵੱਖ ਵੱਖ ਹੈ।

ਸੰਤ ਇਕ ਮਾਨਸਿਕ ਅਵਸਥਾ ਹੈ। ਵਕਤ ਦੇ ਮੁਤਾਬਕ, ਮਾਹੌਲ ਦੇ ਮੁਤਾਬਕ ਉਸ ਦੀ ਕਿਰਿਆ ਬਦਲ ਸਕਦੀ ਹੈ, ਜਿਵੇਂ ਸਰਦੀਆਂ ਵਿਚ ਅਸੀਂ ਹੋਰ ਕੱਪੜੇ ਪਹਿਨਦੇ ਹਾਂ, ਗਰਮੀਆਂ ਵਿਚ ਹੋਰ ਕੱਪੜੇ ਪਹਿਨਦੇ ਹਾਂ। ਮੌਸਮ ਮਜਬੂਰ ਕਰ ਦਿੰਦੈ ਕੱਪੜੇ ਬਦਲਣ 'ਤੇ। ਹਾਲਾਤ ਮਜਬੂਰ ਕਰ ਦਿੰਦੇ ਹਨ ਕਿਰਿਆ ਨੂੰ ਬਦਲਣ 'ਤੇ। ਔਰੰਗਜ਼ੇਬ ਦੇ ਅਹਿਲਕਾਰਾਂ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਿਆ, ਤੁਸੀਂ ਸੰਤ, ਤੁਸੀਂ ਗੁਰੂ ਨਾਨਕ ਸਾਹਿਬ ਦੀ ਗੱਦੀ ਦੇ ਵਾਰਿਸ, ਵਲੀ ਅੱਲਾਹ, ਤੁਹਾਨੂੰ ਇਹ ਸੋਭਾ ਨਹੀਂ ਦਿੰਦਾ। ਤੁਸੀਂ ਸ਼ਸਤਰ ਚੁੱਕੇ ਹਨ, ਅਸੀਂ ਤੁਹਾਡੀ ਸੁਲਹ ਕਰਾ ਦਿੰਦੇ ਹਾਂ। ਤੁਸੀਂ ਚਾਹੁੰਦੇ ਹੋ ਤਾਂ ਤੁਹਾਡੀ ਸੁਲਹ ਕਰਾ ਦੇਈਏ। ਮਹਾਰਾਜ ਕਹਿੰਦੇ ਹਨ, ਅਸੀਂ ਤਾਂ ਸੁਲਹਕੁਨ ਹਾਂ, ਅਸੀਂ ਤਾਂ ਹਰ ਜਗ੍ਹਾ ਸੁਲਹ ਚਾਹੁੰਦੇ ਹਾਂ। ਤਾਂ ਫਿਰ ਅਸੀਂ ਸੁਲਹ ਕਰਾ ਦੇਈਏ ? ਸਾਹਿਬ ਕਹਿਣ ਲੱਗੇ, ਕਰਾ ਦੇਵੋ। ਪਰ ਇਕ ਸ਼ਰਤ ਹੈ। ਕੀ ? ਤੁਸੀਂ ਹਾਰ ਮੰਨ ਲਵੋ, ਅਸੀਂ ਸੁਲਹ ਕਰਾ ਦਿੰਦੇ ਹਾਂ। ਸਤਿਗੁਰੂ ਕਹਿੰਦੇ ਹਨ, ਇਹ ਨਹੀਂ ਹੋ ਸਕਦਾ। ਇਹ ਕਤਈ ਨਹੀਂ ਹੋ ਸਕਦਾ ਤੇ ਪਤੈ ਅਹਿਲਕਾਰ ਕੀ ਕਹਿੰਦੇ ਹਨ ? ਇਕ ਸੰਤ ਨੂੰ ਸੱਚਾਈ ਕਬੂਲ ਕਰਨ ਵਿਚ ਇਤਰਾਜ਼ ਕੀ ਹੈ ? ਇਕ ਫ਼ਕੀਰ ਨੂੰ, ਇਕ ਵਲੀ ਅੱਲਾਹ ਨੂੰ, ਇਕ ਗੁਰੂ ਨਾਨਕ ਸਾਹਿਬ ਦੀ ਗੱਦੀ ਦੇ ਵਾਰਿਸ ਨੂੰ ਸੱਚ ਕਬੂਲ ਕਰਨ ਵਿਚ ਇਤਰਾਜ਼ ਕੀ ਹੈ ? ਇਹ ਸੱਚਾਈ ਹੈ ਕਿ ਤੁਸੀਂ ਹਾਰ ਗਏ ਹੋ। ਪਿਤਾ ਤੁਹਾਡਾ ਸ਼ਹੀਦ ਹੋ ਗਿਐ। ਬੱਚੇ ਤੁਹਾਡੇ ਮਾਰ ਦਿੱਤੇ ਗਏ। ਕਿਲ੍ਹੇ ਤੁਹਾਡੇ ਢਾਹ ਦਿੱਤੇ ਗਏ। ਫ਼ੌਜ ਤੁਹਾਡੀ ਖ਼ਤਮ ਹੋ ਗਈ। ਤੁਹਾਡੇ ਕੋਲ ਤੁਹਾਡਾ ਘੋੜਾ ਭੀ ਨਹੀਂ ਰਿਹਾ। ਤੁਹਾਡੇ ਨਾਲ ਕੋਈ ਸਾਥੀ

ਨਹੀਂ। ਗ਼ਨੀ ਖ਼ਾਂ, ਨਬੀ ਖ਼ਾਂ ਮੋਢਿਆਂ 'ਤੇ ਚੁੱਕ ਕੇ ਲਿਆਏ ਸਨ ਆਲਮਗੀਰ ਤਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਛੁਪਾ ਕੇ, ਹੋਰ ਕੋਈ ਭੀ ਨਹੀਂ ਸੀ। ਇਸ ਹਾਲਤ ਵਿਚ ਇਹ ਅਹਿਲਕਾਰ ਕਿਉਂਕਿ ਸ਼ਰਧਾ ਰੱਖਦੇ ਹਨ, ਕਹਿੰਦੇ ਹਨ—ਗੁਰੂ ਗੋਬਿੰਦ ਸਿੰਘ ਜੀ, ਤੁਹਾਡੇ ਨਾਲ ਕੋਈ ਭੀ ਨਹੀਂ, ਤੁਹਾਡੇ ਕੋਲ ਕੁਝ ਭੀ ਨਹੀਂ। ਇਕ ਹਾਰੇ ਹੋਏ ਮਨੁੱਖ ਦੀ ਜੋ ਹਾਲਤ ਹੁੰਦੀ ਹੈ, ਉਹ ਤੁਹਾਡੀ ਹਾਲਤ ਹੈ ਅਤੇ ਕਬੂਲ ਕਰ ਲਵੋ ਕਿ ਹਾਰ ਗਏ ਹੋ, ਅਸੀਂ ਸੁਲਹ ਕਰਾ ਦਿੰਦੇ ਹਾਂ। ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਐ ਔਰੰਗਜ਼ੇਬ ਦੇ ਅਹਿਲਕਾਰੋ! ਇਕ ਗੱਲ ਸੁਣ ਲਵੋ। ਹਾਰ ਹੋ ਜਾਣੀ ਹੋਰ ਗੱਲ ਹੈ, ਹਰ ਮੰਨ ਲੈਣੀ ਹੋਰ ਗੱਲ ਹੈ। ਹੋ ਗਈ ਹੈ ਹਾਰ ਤਾਂ ਹੋ ਗਈ, ਪਰ ਮੈਂ ਮੰਨ ਨਹੀਂ ਸਕਦਾ, ਨਹੀਂ ਮੰਨ ਸਕਦਾ। ਪਰ ਜੇ ਹਾਰ ਹੋ ਗਈ ਹੈ ਤਾਂ ਇਸ ਸੱਚਾਈ ਨੂੰ ਕਬੂਲ ਕਰਨ ਵਿਚ ਇਕ ਸੰਤ ਨੂੰ ਇਤਰਾਜ਼ ਕੀ ਹੈ? ਤੁਹਾਡੇ ਕੋਲ ਕੁਝ ਭੀ ਨਹੀਂ ਹੈ—ਨਾ ਘਰ, ਨਾ ਘਾਟ, ਨਾ ਘੋੜਾ, ਨਾ ਸ਼ਸਤਰ, ਨਾ ਬਸਤਰ। ਚਲੋ, ਇਤਨਾ ਤੇ ਕਬੂਲ ਕਰੋ ਕਿ ਤੁਹਾਡੇ ਕੋਲ ਇਹ ਸਭ ਕੁਝ ਨਹੀਂ ਹੈ। ਸਾਹਿਬ ਕਹਿੰਦੇ ਹਨ, ਇਹ ਭੀ ਮੈਂ ਕਬੂਲ ਨਹੀਂ ਕਰ ਸਕਦਾ ਕਿ ਮੇਰੇ ਕੋਲ ਕੁਝ ਭੀ ਨਹੀਂ ਹੈ। ਮੈਂ ਪਾਤਸ਼ਾਹ ਦੇ ਵਾਕ ਤੁਹਾਨੂੰ ਸਰਵਨ ਕਰਾਵਾਂ। "ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ ਜ਼ਫ਼ਰਨਾਮਾ" ਇਸ ਦੇਸ ਦੇ ਚਿੰਤਕ ਤੇ ਵਿਦਵਾਨਾਂ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਇਨਸਾਫ਼ ਨਹੀਂ ਕੀਤਾ। ਟੇਢੀ ਅੱਖ ਨਾਲ ਵੇਖਿਐ ਜਾਂ ਬੰਦ ਅੱਖਾਂ ਨਾਲ ਵੇਖਣ ਦੀ ਕੋਸ਼ਿਸ਼ ਕੀਤੀ ਹੈ, ਅੱਖਾਂ ਖੋਲ੍ਹ ਕੇ ਵੇਖਣ ਦੀ ਕੋਸ਼ਿਸ਼ ਨਹੀਂ ਕੀਤੀ। ਸਾਹਿਬ ਕਹਿੰਦੇ ਹਨ, ਇਹ ਮੈਂ ਸੁਣਨ ਨੂੰ ਰਾਜ਼ੀ ਨਹੀਂ ਕਿ ਮੇਰੇ ਕੋਲ ਕੁਝ ਨਹੀਂ। ਪਰ ਅਹਿਲਕਾਰ ਕਹਿੰਦੇ ਹਨ, ਸੱਚਾਈ ਹੈ ਕਿ ਕੁਝ ਭੀ ਨਹੀਂ, ਕੁਝ ਭੀ ਨਹੀਂ ਤੁਹਾਡੇ ਕੋਲ, ਕੀ ਹੈ! ਸਾਹਿਬ ਕਹਿੰਦੇ ਹਨ, ਇਹ ਮੈਂ ਕਬੂਲਣ ਨੂੰ ਤਿਆਰ ਨਹੀਂ। ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ:

**ਨ ਸਾਜ਼ੋ ਨ ਬਾਜ਼ੋ ਨ ਫ਼ਉਜੋ ਨ ਫ਼ਰਸ਼॥...** *(ਜ਼ਫ਼ਰਨਾਮਾ)*

ਠੀਕ ਹੈ ਮੇਰੇ ਕੋਲ ਫ਼ੌਜ ਨਹੀਂ ਹੈ। ਮੇਰੇ ਕੋਲ ਸ਼ਸਤਰ ਭੀ ਨਹੀਂ। ਮੇਰੇ ਕੋਲ ਕਿਲ੍ਹੇ ਭੀ ਨਹੀਂ। ਮੇਰੇ ਕੋਲ ਧਨ ਭੀ ਨਹੀਂ। ਮੇਰੇ ਕੋਲ ਸੰਪਦਾ ਭੀ ਨਹੀਂ, ਮੇਰਾ ਪਰਿਵਾਰ ਭੀ ਵਿੱਛੜ ਗਿਐ। ਇਹ ਤਾਂ ਸਭ ਕੁਝ ਮੇਰੇ ਕੋਲ ਨਹੀਂ ਹੈ, ਫਿਰ ਭੀ ਮੈਂ ਕਬੂਲ ਕਰਨ ਨੂੰ ਤਿਆਰ ਨਹੀਂ ਕਿ ਮੇਰੇ ਕੋਲ ਕੁਝ ਭੀ ਨਹੀਂ ਹੈ। ਫਿਰ ਹੈ ਕੀ ਹੈ ਤੁਹਾਡੇ ਕੋਲ?

**...ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼॥** *(ਜ਼ਫ਼ਰਨਾਮਾ)*

ਮੇਰੇ ਹਿਰਦੇ ਵਿਚ ਖ਼ੁਦਾ ਬੈਠਾ ਹੈ ਮੈਨੂੰ ਅਨੰਦ ਬਖ਼ਸ਼ਣ ਵਾਲਾ ਅਤੇ ਜਿਤਨੇ ਚਿਰ ਤਕ ਉਹ ਬੈਠੈ, ਮੈਂ ਹਾਰ ਨਹੀਂ ਮੰਨ ਸਕਦਾ। ਇਹ ਤਾਂ ਖ਼ੁਦਾ ਦੀ ਹਾਰ

ਹੋ ਜਾਏਗੀ, ਮੈਂ ਨਹੀਂ ਮੰਨ ਸਕਦਾ। ਖ਼ੁਦਾ ਹਿਰਦੇ ਵਿਚ ਹੋਵੇ ਤੇ ਮੈਂ ਹਾਰ ਮੰਨ ਲਵਾਂ, ਖ਼ੁਦਾ ਦੀ ਤੌਹੀਨ ਕਰਾਂ, ਪਰਮਾਤਮਾ ਦੀ ਤੌਹੀਨ ਕਰਾਂ, ਮੈਂ ਨਹੀਂ ਹਾਰ ਮੰਨ ਸਕਦਾ। ਛੋਟਾ ਜਿਹਾ ਕੰਡਾ ਮਨੁੱਖ ਨੂੰ ਲੱਗ ਜਾਂਦੈ ਤਾਂ ਬੰਦਾ ਕਹਿੰਦੈ, ਪਤਾ ਨਹੀਂ ਰੱਬ ਹੈ ਭੀ ਕਿ ਨਹੀਂ। ਮਾੜੀ ਮੋਟੀ ਘਟਨਾ ਘਟ ਜਾਂਦੀ ਹੈ ਤਾਂ ਮਨੁੱਖ ਕਹਿੰਦੈ, ਪਰਮਾਤਮਾ ਹੈ ਭੀ ਕਿ ਨਹੀਂ। ਥੋੜਾ ਬਹੁਤ ਕਿਧਰੇ ਨੁਕਸਾਨ ਹੋ ਜਾਂਦਾ ਹੈ ਤਾਂ ਮਨੁੱਖ ਕਹਿੰਦੈ, ਗੁਰੂ ਹੈ ਭੀ ਕਿ ਨਹੀਂ। ਕੁਝ ਭੀ ਨਹੀਂ ਰਿਹਾ, ਪਰ ਸਤਿਗੁਰੂ ਕਹਿੰਦੇ ਹਨ, ਰੱਬ ਤਾਂ ਹੈ, ਨਹੀਂ ਹੈ ਫ਼ੌਜ ਤੇ ਨਾ ਸਹੀ, ਨਹੀਂ ਹੈ ਧਨ ਤੇ ਨਾ ਸਹੀ, ਕਿਲ੍ਹੇ ਨਹੀਂ ਹਨ ਤਾਂ ਨਾ ਸਹੀ, ਫ਼ੌਜ ਨਹੀਂ ਹੈ ਤਾਂ ਨਾ ਸਹੀ, ਪਰ ਮੇਰਾ ਅੱਲਾਹ ਤਾਂ ਹੈ, ਮੇਰਾ ਪ੍ਰਭੂ ਤਾਂ ਹੈ, "ਨ ਸਾਜ਼ੋ ਨ ਬਾਜ਼ੋ ਨ ਫ਼ਉਜੋ ਨ ਫ਼ਰਸ਼, ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼"।

ਅਹਿਲਕਾਰਾਂ ਨੇ ਕਿਹਾ, ਮਹਾਰਾਜ! ਇਕ ਨਿੱਕੀ ਜਿਹੀ ਗੱਲ ਨਾਲ ਭੀ ਅਸੀਂ ਸੁਲਹ ਕਰਾ ਸਕਦੇ ਹਾਂ, ਇਕ ਛੋਟੀ ਜਿਹੀ ਗੱਲ ਨਾਲ। ਇਹ ਸਭ ਕੁਝ ਤੁਸੀਂ ਕਬੂਲ ਨਹੀਂ ਕਰਦੇ ਤਾਂ ਨਾ ਸਹੀ। ਤੁਸੀਂ ਇਤਨਾ ਹੀ ਕਬੂਲ ਕਰ ਲਵੋ ਕਿ ਤੁਹਾਡੇ ਬੱਚੇ ਮਾਰ ਦਿੱਤੇ ਗਏ ਨੇ, ਖ਼ਤਮ ਕਰ ਦਿੱਤੇ ਹਨ, ਚਾਰੇ ਹੀ ਬੱਚੇ। ਚੱਲੋ ਦੱਬੇ ਹੋਏ ਅਲਫ਼ਾਜ਼ਾਂ ਨਾਲ ਇਤਨਾ ਹੀ ਕਬੂਲ ਕਰ ਲਵੋ ਤਾਂ ਅਸੀਂ ਇਸ ਨੂੰ ਭੀ ਆਧਾਰ ਬਣਾ ਕੇ ਸੁਲਹ ਕਰਾ ਸਕਦੇ ਹਾਂ। ਹੁਣ ਮਹਾਰਾਜ ਦਾ ਢੰਗ ਦੇਖੋ ਕਹਿਣ ਦਾ, ਬੜਾ ਬਾ ਕਮਾਲ:

*ਸੰਗੋ ਬਦ ਗੋ ਅਗਰ ਕਾਸਾ ਏ ਜ਼ਰੀ ਸਿਕਨੰਦ।*

ਜ਼ਰੀ ਕਹਿੰਦੇ ਨੇ ਸੋਨੇ ਨੂੰ, ਕਾਸਾ ਕਹਿੰਦੇ ਨੇ ਪਿਆਲੇ ਨੂੰ, ਸੰਗ ਕਹਿੰਦੇ ਨੇ ਪੱਥਰ ਨੂੰ, 'ਬਦ ਗੋ' ਕਹਿੰਦੇ ਨੇ ਬੁਰਾ ਬੋਲਣ ਵਾਲੇ ਨੂੰ, ਜ਼ਾਲਮ ਨੂੰ, ਦੁਸ਼ਟ ਨੂੰ। ਦੁਸ਼ਟ ਮਨੁੱਖ ਬੁਰਾ ਬੋਲਣਾ ਵਾਲਾ ਮਨੁੱਖ, ਜ਼ਾਲਮ ਬੰਦਾ ਭਾਰੀ ਭਰਕਮ ਪੱਥਰ ਚੁੱਕ ਕੇ ਜੇਕਰ ਸੋਨੇ ਦੇ ਪਿਆਲੇ ਨੂੰ ਤੋੜਨ ਦੀ ਕੋਸ਼ਿਸ਼ ਕਰੇ ਤਾਂ ਮਹਾਰਾਜ ਕਹਿੰਦੇ ਹਨ, ਮੈਂ ਕਬੂਲ ਕਰਦਾ ਹਾਂ ਕਿ ਸੋਨੇ ਦਾ ਪਿਆਲਾ ਟੁੱਟ ਜਾਏਗਾ, ਪੱਥਰ ਨਹੀਂ ਟੁੱਟੇਗਾ। ਮੈਂ ਮੰਨਦਾ ਹਾਂ, ਮੈਂ ਇਹ ਕਬੂਲ ਕਰਦਾ ਹਾਂ, ਕਬੂਲ ਕਰਨ ਦਾ ਢੰਗ ਦੇਖੋ, ਸਾਹਿਬ ਦੀ ਦੂਰ ਦ੍ਰਿਸ਼ਟੀ ਦੇਖੋ। ਮੈਂ ਕਬੂਲ ਕਰਦਾ ਹਾਂ ਕਿ ਇਕ ਭਾਰੀ ਵਜ਼ਨੀ ਪੱਥਰ ਦੇ ਨਾਲ ਜੇਕਰ ਕੋਈ ਮਨੁੱਖ, ਕੋਈ ਦੁਸ਼ਟ, ਸੋਨੇ ਦੇ ਪਿਆਲੇ ਨੂੰ ਤੋੜਨ ਦੀ ਕੋਸ਼ਿਸ਼ ਕਰੇ ਤਾਂ ਮੈਂ ਮੰਨਦਾ ਹਾਂ ਕਿ ਸੋਨੇ ਦਾ ਪਿਆਲਾ ਟੁੱਟ ਜਾਏਗਾ, ਪੱਥਰ ਨਹੀਂ ਟੁੱਟੇਗਾ। ਪਰ ਅਹਿਲਕਾਰੋ! ਇਕ ਗੱਲ ਚੇਤੇ ਰੱਖੋ, ਟੁੱਟ ਕੇ ਭੀ ਸੋਨੇ ਦੇ ਪਿਆਲੇ ਦੀ ਕੀਮਤ ਘਟਣੀ ਨਹੀਂ ਤੇ ਟੁੱਟ ਕੇ ਪੱਥਰ ਦੀ ਕੀਮਤ ਵਧਣੀ ਨਹੀਂ। ਟੁੱਟ ਕੇ ਭੀ ਮੇਰੇ ਬੱਚਿਆਂ ਦੀ ਕੀਮਤ ਘਟਣੀ ਨਹੀਂ ਅਤੇ ਨਾ ਟੁੱਟ ਕੇ ਭੀ ਔਰੰਗਜ਼ੇਬ ਦੀ ਕੀਮਤ ਵਧਣੀ ਨਹੀਂ:

*ਸੰਗੇ ਬਦ ਗੋ ਅਗਰ ਕਾਸਾ ਏ ਜ਼ਰੀ ਸਿਕਨੰਦ।*
*ਕੀਮਤੇ ਸੰਗ ਨ ਫ਼ਜ਼ਾਇਦ ਸੰਗ ਕਮ ਨ ਸ਼ੁਦ।*

ਮੈਂ ਫਿਰ ਅਰਜ਼ ਕਰਾਂ, ਮਹਾਤਮਾ ਬੁੱਧ ਜੈਸੇ ਗੁਰੂ ਗੋਬਿੰਦ ਸਿੰਘ ਜੀ ਨਹੀਂ ਹਨ। ਗੁਰੂ ਗੋਬਿੰਦ ਸਿੰਘ ਜੈਸੇ ਮਹਾਤਮਾ ਬੁੱਧ ਨਹੀਂ ਨੇ, ਬੁੱਧ ਜੈਸੇ ਕ੍ਰਿਸ਼ਨ ਨਹੀਂ ਹਨ। ਕ੍ਰਿਸ਼ਨ ਜੈਸੇ ਰਾਮ ਨਹੀਂ ਹਨ, ਰਾਮ ਜੈਸੇ ਮੁਹੰਮਦ ਸਾਹਿਬ ਨਹੀਂ ਹਨ। ਸਾਰਿਆਂ ਦਾ ਖਾਨ-ਪਾਨ ਭੀ ਅਲੱਗ ਹਨ, ਪਹਿਰਾਨ ਭੀ ਅਲੱਗ ਹਨ। ਕਿਰਿਆ ਤੋਂ ਕੁਝ ਭੀ ਫ਼ੈਸਲਾ ਨਹੀਂ ਹੋ ਸਕਦਾ। ਪਰ ਇਕ ਧਾਰਮਿਕ ਸਟੇਜ 'ਤੇ ਬੈਠਿਆਂ ਹੋਇਆਂ ਹਿਰਦੇ ਦੀ ਗਹਿਰਾਈ ਤੋਂ ਕਹਿੰਦਾ ਹਾਂ ਕਿ ਇਹ ਸਾਰੇ ਹੀ ਸੰਤ ਹਨ, ਸਾਰੇ ਹੀ ਅਵਤਾਰ ਹਨ। ਮਾਨਸਿਕ ਅਵਸਥਾ ਸਾਰਿਆਂ ਦੀ ਇੱਕੋ ਹੀ ਹੈ। ਹੁਣ ਉਹ ਜਿਹੜੀ ਮਾਨਸਿਕ ਅਵਸਥਾ ਹੈ, ਬਿਆਨ ਨਹੀਂ ਕੀਤੀ ਜਾ ਸਕਦੀ। ਅਕੱਥ ਹੈ। ਕਾਰਨ, ਜਿਹੜੀ ਬੂੰਦ ਸਾਗਰ ਵਿਚ ਲੀਨ ਹੋ ਗਈ, ਹੁਣ ਸਾਗਰ ਨੂੰ ਤਾਂ ਨਹੀਂ ਨਾਪਿਆ ਜਾ ਸਕਦਾ ਤੇ ਹੁਣ ਕੌਣ ਨਾਪੇ ਉਸ ਬੂੰਦ ਨੂੰ ਜੋ ਸਾਗਰ ਹੋ ਗਈ ? ਸੰਤ ਨੂੰ ਕੌਣ ਜਾਣੇ ? ਕਿਸ ਤਰ੍ਹਾਂ ਨਾਪੋਗੇ ?

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
**ਜੇਤਾ ਸੁਨਹਿ ਤੇਤਾ ਬਖਿਆਨਹਿ ॥**

*(ਗਉੜੀ ਸੁਖਮਨੀ ਮ: ੫, ਪੰਨਾ 272)*



ਵੇਦ ਸ਼ਰੁਤੀ ਦਾ ਸੁਣਿਆ ਹੋਇਆ ਗਿਆਨ ਸੰਗ੍ਰਹਿ ਕਰ ਕੇ ਲਿਖਿਐ ਵੇਦ ਵਿਆਸ ਨੇ। ਤੁਲਸੀ ਜੀ ਦਾ ਇਕ ਬੋਲ ਮੈਂ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ।

"ਸੰਤ ਰਿਧਾ ਨਵ ਨੀਤ ਸਮਾਨਾ।... ਕਵੀ ਤੁਲਸੀ ਜੀ ਕਹਿੰਦੇ ਹਨ ਕਿ ਸੰਤ ਦਾ ਹਿਰਦਾ ਤਾਂ ਮੱਖਣ ਦੀ ਤਰ੍ਹਾਂ ਹੁੰਦੈ। ਜਿਵੇਂ ਮੱਖਣ ਕੋਮਲ ਹੈ, ਇਹ ਵੀ ਕੋਮਲ ਹੈ; ਜਿਵੇਂ ਮੱਖਣ ਪਵਿੱਤਰ ਹੈ, ਇਹ ਵੀ ਪਵਿੱਤਰ ਹੈ :

*ਸੰਤ ਰਿਦਾ ਨਵ ਨੀਤ ਸਮਾਨਾ।*
*ਕਹਾ ਕਬ ਨੇ ਪਰ ਕਹਾ ਨ ਜਾਨਾ।*

ਤੁਲਸੀ ਜੀ ਅੱਗੇ ਕਹਿੰਦੇ ਹਨ, ਮੈਂ ਆਖ ਤਾਂ ਦਿੱਤੈ, ਪਰ ਮੈਨੂੰ ਕਹਿਣ ਦਾ ਢੰਗ ਨਹੀਂ ਆਇਆ। ਮੈਂ ਤਸ਼ਬੀਹ ਤਾਂ ਦੇ ਦਿੱਤੀ ਹੈ, ਪਰ ਤਸ਼ਬੀਹ ਠੀਕ ਨਹੀਂ। ਮੈਂ ਦਲੀਲ ਤਾਂ ਪੇਸ਼ ਕੀਤੀ ਹੈ, ਪਰ ਪੂਰੀ ਨਹੀਂ ਉਤਰਦੀ। ਮੈਂ ਪ੍ਰਮਾਣ ਤਾਂ ਰੱਖ ਦਿੱਤੈ, ਪਰ ਇਹ ਅਧੂਰਾ ਹੈ, "ਸੰਤ ਰਿਦਾ ਨਵ ਨੀਤ ਸਮਾਨਾ। ਕਹਾ ਕਬ ਨੇ ਪਰ ਕਹਾ ਨ ਜਾਨਾ।" ਗੱਲ ਅਧੂਰੀ ਹੈ, ਪੂਰੀ ਨਹੀਂ ਹੈ। ਆਖੀ ਭੀ ਤੁਸੀਂ ਤੇ ਫਿਰ ਅਧੂਰੀ ਕਿਉਂ ਆਖੀ ? ਪੂਰੀ ਆਖੋ। ਤੁਲਸੀ ਕਹਿੰਦੇ ਹਨ, ਮੈਂ ਪੂਰੀ ਕਹਿ ਨਹੀਂ ਸਕਦਾ। ਸੰਤ ਦਾ ਹਿਰਦਾ ਮੱਖਣ ਦੀ ਤਰ੍ਹਾਂ ਹੈ, ਮੈਂ ਦਲੀਲ

ਤਾਂ ਦਿੱਤੀ ਹੈ, ਪਰ ਪੂਰੀ ਨਹੀਂ। ਕਿਉਂ ? "ਨਿਜ ਪਰਤਾਪ ਦ੍ਰਵੈ ਨਵ ਨੀਤਾ...।" ਮੱਖਣ ਨੂੰ ਸੇਕ ਲੱਗੇ ਤਾਂ ਪਿਘਲਦੈ :

*ਨਿਜ ਪਰਤਾਪ ਦ੍ਰਵੈ ਨਵ ਨੀਤਾ,*
*ਪਰ ਦੁਖ ਦ੍ਰਵੈ ਸੰਤ ਪੁਨੀਤਾ।*

ਮੱਖਣ ਨੂੰ ਸੇਕ ਲੱਗਦੈ ਤਾਂ ਪਿਘਲ ਜਾਂਦੈ, ਪਰ ਸੰਤ ਤਾਂ ਉਦੋਂ ਭੀ ਪਿਘਲ ਜਾਂਦੈ ਜਦ ਦੂਜਿਆਂ ਨੂੰ ਸੇਕ ਲੱਗੇ। ਹਿੰਦੁਸਤਾਨ ਦੇ ਬੱਚਿਆਂ ਨੂੰ ਸੇਕ ਲੱਗਿਐ ਤਾਂ ਕਲਗ਼ੀਧਰ ਨੇ ਆਪਣੇ ਬੱਚੇ ਸ਼ਹੀਦ ਕਰਾ ਦਿੱਤੇ। ਹਿੰਦੋਸਤਾਨ ਦੀ ਜ਼ਿੰਦਗੀ ਖ਼ਤਰੇ ਵਿਚ ਹੋਈ ਤਾਂ ਨੌਂ ਸਾਲ ਦਾ ਬਾਲਕ ਆਪਣੇ ਪਿਤਾ ਨੂੰ ਕਹਿੰਦੈ ਅਨੰਦਪੁਰ ਵਿਚ ਕਿ ਕਿਸੇ ਨੂੰ ਤੈਰਨ ਦੀ ਜਾਚ ਸਿਖਾਣੀ ਹੋਵੇ ਤਾਂ ਪਹਿਲੇ ਆਪ ਪਾਣੀ ਵਿਚ ਜਾਣਾ ਪੈਂਦੈ। ਕਿਸੇ ਨੂੰ ਮਰਨ ਦੀ ਜਾਚ ਸਿਖਾਣੀ ਪਵੇ ਤਾਂ ਪਹਿਲੇ ਆਪ ਮਰਨਾ ਪੈਂਦੈ। ਇਹ ਤਾਂ ਦੂਜਿਆਂ ਨੂੰ ਰੋਂਦਿਆਂ ਹੋਇਆਂ ਵੇਖ ਕੇ ਹੰਝੂ ਆ ਗਏ। ਆਪਣਿਆਂ ਨੂੰ ਰੋਂਦਿਆ ਹੋਇਆਂ ਵੇਖ ਕੇ ਤਾਂ ਕਈਆਂ ਦੀਆਂ ਅੱਖਾਂ ਭਰ ਆਉਣਗੀਆਂ। ਪਰ ਜਗਤ ਦੁਖੀ ਹੈ ਤਾਂ ਸੰਤ ਦਾ ਹਿਰਦਾ ਦੁਖੀ ਹੋ ਗਿਆ। ਦੇਸ਼ ਦੁਖੀ ਹੈ ਤਾਂ ਕਲਗ਼ੀਧਰ ਦੀ ਆਤਮਾ ਰੋ ਉੱਠੀ ਹੈ, "ਨਿਜ ਪਰਤਾਪ ਦ੍ਰਵੈ ਨਵ ਨੀਤਾ, ਪਰ ਦੁਖ ਦ੍ਰਵੈ ਸੰਤ ਪੁਨੀਤਾ"। ਇਕ ਦਲੀਲ ਨੰਦ ਲਾਲ ਨੇ ਭੀ ਦਿੱਤੀ ਹੈ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ :

**ਮਿਸਲਿ ਦਹਾਨਿ ਤੰਗ ਤੋ, ਤੁੰਗਿ ਸ਼ੱਕਰ ਨ ਬਾਸ਼ਦ॥**
**ਈਂ ਮਿਸਲ ਰਾ ਕਿ ਗੁਫ਼ਤਮ, ਈਂ ਖ਼ੂਬ-ਤਰ ਨ ਬਾਸ਼ਦ॥੧॥**

*(ਭਾਈ ਨੰਦ ਲਾਲ, ਗ਼ਜ਼ਲ 32)*

ਭਾਈ ਸਾਹਿਬ ਕਿਉਂਕਿ ਪਿੱਛੋਂ ਗ਼ਜ਼ਨੀ ਅਫ਼ਗ਼ਾਨਿਸਤਾਨ ਦੇ ਸਨ। ਉਨ੍ਹਾਂ ਦੀ ਸਾਰੀ ਬਾਣੀ ਪਰਸ਼ੀਅਨ ਵਿਚ ਹੈ, ਫ਼ਾਰਸੀ ਵਿਚ ਹੈ। ਕਹਿੰਦੇ ਹਨ, ਐ ਕਲਗ਼ੀਧਰ! ਐ ਧੰਨ ਗੁਰੂ ਗੋਬਿੰਦ ਸਿੰਘ, ਤੁਹਾਡੀ ਜ਼ਬਾਨ ਤੋਂ ਜਿਹੜੇ ਬੋਲ ਨਿਕਲਦੇ ਹਨ, ਇਕ ਇਕ ਬੋਲ, ਇਕ ਬੋਰੀ ਖੰਡ ਵਰਗਾ ਹੈ, ਐਨੇ ਮਿੱਠੇ ਹਨ। ਉਸ ਬੋਲ ਵਿਚ ਇਤਨੀ ਮਿਠਾਸ ਹੈ, ਜਿਵੇਂ ਇਕ ਬੋਰੀ ਸ਼ੱਕਰ ਦੀ ਹੈ, "ਮਿਸਲਿ ਦਹਾਨਿ ਤੰਗ ਤੋ, ਤੁੰਗਿ ਸ਼ੱਕਰ ਨ ਬਾਸ਼ਦ, ਈਂ ਮਿਸਲ ਰਾ ਕਿ ਗੁਫ਼ਤਮ ਈਂ ਖ਼ੂਬ-ਤਰ ਨ ਬਾਸ਼ਦ"। ਕਹਿੰਦੇ ਹਨ, ਮੈਂ ਇਹ ਮਿਸਾਲ ਤਾਂ ਦਿੱਤੀ ਹੈ ਪਰ ਠੀਕ ਨਹੀਂ ਹੈ। ਆਪਣੀ ਮਿਸਾਲ ਦਾ ਆਪ ਹੀ ਖੰਡਨ ਕਰਦੇ ਹਨ, ਆਪਣੀ ਦਲੀਲ ਦਾ ਆਪ ਹੀ ਖੰਡਨ ਕਰਦੇ ਹਨ। ਕਹਿੰਦੇ ਹਨ, ਮੈਂ ਮਿਸਾਲ ਤਾਂ ਦੇ ਦਿੱਤੀ ਹੈ, ਪਰ ਇਹ ਠੀਕ ਨਹੀਂ ਹੈ। ਕਿਉਂ ? ਇਕ ਖੰਡ ਦੀ ਬੋਰੀ ਇਕ ਹਜ਼ਾਰ ਬੰਦਿਆਂ ਦੇ ਮੂੰਹ ਨੂੰ ਮਿੱਠਾ ਕਰ ਦੇਵੇਗੀ ਅਤੇ ਮੂੰਹ ਵਿਚ ਮਿਠਾਸ ਰਹੇਗੀ ਥੋੜ੍ਹਾ ਚਿਰ, ਪਲ ਦੋ ਪਲ, ਫਿਰ ਗਈ ਮਿਠਾਸ, ਖ਼ਤਮ। ਪਰ ਐ

ਕਲਗੀਧਰ! ਤੁਹਾਡਾ ਇਕ ਬਚਨ ਜੁਗੋ ਜੁਗ ਕਰੋੜਾਂ ਜ਼ਿੰਦਗੀਆਂ ਵਿਚ ਮਿਠਾਸ ਭਰਦਾ ਰਹੇਗਾ ਅਤੇ ਸ਼ਬਦ ਕਦੀ ਖ਼ਤਮ ਨਹੀਂ ਹੋਵੇਗਾ। ਮੈਂ ਕਿਸ ਤਰ੍ਹਾਂ ਕਹਿ ਦਿਆਂ ਕਿ ਤੁਹਾਡਾ ਇਕ ਬੋਲ ਇਕ ਬੋਰੀ ਸ਼ੱਕਰ ਦੀ ਤਰ੍ਹਾਂ ਹੈ, ਬੋਰੀ ਸ਼ੱਕਰ ਦੀ ਤਾਂ ਖ਼ਤਮ ਹੋ ਗਈ ਮਿਠਾਸ ਦੇ ਕੇ ਅਤੇ ਮਿਠਾਸ ਭੀ ਖ਼ਤਮ ਹੋ ਗਈ। ਤੁਹਾਡਾ ਬੋਲ ਹਜ਼ਾਰਾਂ ਜ਼ਿੰਦਗੀਆਂ ਨੂੰ ਰੋਜ਼ ਮਿਠਾਸ ਦੇਵੇਗਾ, ਪਰ ਸ਼ਬਦ ਭੀ ਆਪਣੀ ਥਾਂ 'ਤੇ ਬਣਿਆ ਰਹੇਗਾ। ਜ਼ਬਾਨ ਇਕ ਸ਼ਕਤੀ ਹੈ, ਪਰ ਇਸ ਸ਼ਕਤੀ ਦੇ ਨਾਲ ਉਸ ਮਹਾਂ ਸ਼ਕਤੀ ਨੂੰ ਬਿਆਨ ਕਰਨਾ ਬੜਾ ਔਖੈ। ਅੱਖਾਂ ਭੀ ਇਕ ਸ਼ਕਤੀ ਹਨ, ਪਰ ਉਸ ਮਹਾਂ ਸ਼ਕਤੀ ਨੂੰ ਪੂਰਾ ਦੇਖਣਾ ਬੜਾ ਔਖੈ, ਕਠਨ ਹੈ। ਕੰਨ ਭੀ ਇਕ ਸ਼ਕਤੀ ਹੈ, ਪਰ ਪਰਮਾਤਮਾ ਨੂੰ ਪੂਰੇ ਦਾ ਪੂਰਾ ਸੁਣਨਾ ਕਠਨ ਹੈ, ਬਹੁਤ ਔਖੈ। ਮਨ ਭੀ ਇਕ ਸ਼ਕਤੀ ਹੈ, ਪਰ ਪਰਮਾਤਮਾ ਨੂੰ ਪੂਰੇ ਦਾ ਪੂਰਾ ਸਮਝਣਾ ਬੜਾ ਔਖੈ, ਕਠਨ ਹੈ। ਤਾਂ ਫਿਰ ਕੀ ਕਰੀਏ ? ਕਿਸ ਤਰ੍ਹਾਂ ਕਰੀਏ ? ਪਰਮਾਤਮਾ ਹੋਣ ਦਾ ਇਕ ਮੌਕਾ ਮਿਲਿਐ ਹਰ ਇਕ ਨੂੰ ਅਤੇ ਹਰ ਇਕ ਹੈ ਸਿਰਫ਼ ਉਹ ਮਨੁੱਖ, ਪਸ਼ੂ ਨਹੀਂ, ਬਨਸਪਤੀ ਨਹੀਂ, ਪੱਥਰ ਨਹੀਂ। ਪੱਥਰ ਦੀ ਮੂਰਤੀ ਘੜ ਕੇ ਰਾਮ ਬਣਾ ਸਕਦੇ ਹਾਂ, ਪੱਥਰ ਰਾਮ ਨਹੀਂ ਹੈ। ਪੱਥਰ ਨੂੰ ਘੜ ਕੇ ਸ੍ਰੀ ਕ੍ਰਿਸ਼ਨ ਵਰਗਾ ਬਣਾ ਸਕਦੇ ਹਾਂ, ਪਰ ਪੱਥਰ ਫਿਰ ਭੀ ਕ੍ਰਿਸ਼ਨ ਨਹੀਂ ਹੈ। ਕ੍ਰਿਸ਼ਨ ਕ੍ਰਿਸ਼ਨ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ। ਹਾਂ, ਮੈਂ ਐਸਾ ਜ਼ਰੂਰ ਕਹਿ ਸਕਦਾ ਹਾਂ ਕਿ ਹਰ ਪੱਥਰ ਦਾ ਭਵਿੱਸ਼ ਰਾਮ ਹੋਣੈ, ਅੱਜ ਨਹੀਂ ਤਾਂ ਸਮਾਂ ਪਾ ਕੇ ਹੋਵੇਗਾ। ਹਰ ਪੱਥਰ ਦਾ ਭਵਿੱਸ਼ ਹੈ ਸ੍ਰੀ ਕ੍ਰਿਸ਼ਨ ਹੋਣਾ, ਹਰ ਪੱਥਰ ਦਾ ਭਵਿੱਸ਼ ਹੈ ਪਰਮਾਤਮਾ ਹੋਣਾ। ਲੰਬੀ ਯਾਤਰਾ ਹੈ। ਅਜੇ ਬੜਾ ਲੰਬਾ ਪੈਂਡਾ ਪਿਐ। ਭਵਿੱਸ਼ ਤਾਂ ਹੈ ਹਰ ਪੱਥਰ ਦਾ ਪਰਮਾਤਮਾ ਹੋਣਾ, ਪਰ ਪਹਿਲਾਂ ਪੱਥਰ ਬਨਸਪਤੀ ਬਣੇਗਾ, ਬਨਸਪਤੀ ਪਸ਼ੂ-ਪੰਛੀ ਬਣੇਗੀ ਤੇ ਪਸ਼ੂ-ਪੰਛੀ ਫਿਰ ਮਨੁੱਖ ਬਣਦੇ ਹਨ। ਮਨੁੱਖ ਨੂੰ ਇਕ ਮੌਕਾ ਮਿਲਿਐ :

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥**
**ਘਟ ਭੀਤਰਿ ਤੂ ਦੇਖੁ ਬਿਚਾਰਿ ॥**

*(ਭੈਰਉ ਕਬੀਰ ਜੀ, ਪੰਨਾ 1159)*

ਮਨੁੱਖ ਇਕ ਮੌਕਾ ਹੈ। ਕੀ ? ਪਰਮਾਤਮਾ ਹੋਣ ਦਾ। ਮਨੁੱਖ ਇਕ ਅਉਸਰੁ ਹੈ। ਕੀ ? ਈਸ਼ਵਰ ਹੋਣ ਦਾ। ਮਨੁੱਖ ਵਿਚ ਦੋਵੇਂ ਸੰਭਾਵਨਾਵਾਂ ਛੁਪੀਆਂ ਪਈਆਂ ਹਨ, ਜਿਵੇਂ ਪੱਥਰ ਅੱਗੇ ਗਿਆ ਤਾਂ ਬਨਸਪਤੀ; ਬਨਸਪਤੀ ਅੱਗੇ ਗਈ ਤਾਂ ਪਸ਼ੂ-ਪੰਛੀ; ਪਸ਼ੂ-ਪੰਛੀ ਅੱਗੇ ਗਏ ਤਾਂ ਮਨੁੱਖ। ਪਰ ਮਨੁੱਖ ਵਿਚ ਖ਼ਤਰਾ ਭੀ ਹੈ, ਇਹ ਅੱਗੇ ਗਿਆ ਤਾਂ ਭਗਵਾਨ ਵਰਗਾ ਹੋਵੇਗਾ, ਪਿੱਛੇ ਗਿਆ ਤਾਂ ਸ਼ੈਤਾਨ ਵਰਗਾ ਹੋ ਜਾਏਗਾ, ਇਹ ਪਿੱਛੇ ਭੀ ਮੁੜ ਸਕਦੈ ਅਤੇ ਜਦ ਮਨੁੱਖ ਪਸ਼ੂ ਬਣਦੈ ਤਾਂ ਰੂਹੇ-ਜ਼ਮੀਨ 'ਤੇ ਕੋਈ ਪਸ਼ੂ ਇਤਨਾ ਖ਼ਤਰਨਾਕ ਨਹੀਂ ਹੁੰਦਾ,

ਜਿਤਨਾ ਮਨੁੱਖ ਖ਼ਤਰਨਾਕ ਹੁੰਦੈ। ਇਕ ਸੱਪ ਜੇ ਕਿਸੇ ਨੂੰ ਡੰਗ ਭੀ ਮਾਰੇਗਾ ਤਾਂ ਇਕ ਦੋ ਬੰਦਿਆਂ ਨੂੰ ਕੱਟੇਗਾ, ਜ਼ਹਿਰ ਖ਼ਤਮ ਹੋ ਜਾਂਦੀ ਹੈ। ਢਾਈ ਕਰੋੜ ਬੰਦਿਆਂ ਨੂੰ ਮਾਰ ਕੇ ਭੀ ਹਿਟਲਰ ਦਾ ਹਿਰਦਾ ਸ਼ਾਂਤ ਨਹੀਂ ਹੋਇਆ ਸੀ। ਤਿੰਨ ਕਰੋੜ ਬੰਦਿਆਂ ਨੂੰ ਮਾਰ ਕੇ ਭੀ ਮਾਉ-ਜ਼ੇ ਤੁੰਗ ਨੂੰ ਚੈਨ ਨਹੀਂ ਮਿਲਿਆ ਸੀ। ਹਲਾਕੂ ਤੇ ਚੰਗੇਜ਼ ਖ਼ਾਂ ਬਸਤੀਆਂ ਉਜਾੜ ਕੇ ਲੰਘਦੇ ਸਨ। ਮਨੁੱਖ ਜਦ ਪਸ਼ੂ ਬਣਦੈ ਤਾਂ ਬਹੁਤ ਖ਼ਤਰਨਾਕ ਹੁੰਦੈ। ਕੋਈ ਪਸ਼ੂ ਮਨੁੱਖਤਾ ਲਈ ਇਤਨਾ ਖ਼ਤਰਨਾਕ ਨਹੀਂ, ਜਿਤਨਾ ਖ਼ਤਰਨਾਕ ਉਹ ਮਨੁੱਖ ਖ਼ਤਰਨਾਕ ਹੈ, ਜੋ ਪਸ਼ੂ ਹੋ ਗਿਐ :

**ਕਰਤੂਤਿ ਪਸੂ ਕੀ ਮਾਨਸ ਜਾਤਿ॥**
**ਲੋਕ ਪਚਾਰਾ ਕਰੈ ਦਿਨੁ ਰਾਤਿ॥**

*(ਗਉੜੀ ਸੁਖਮਨੀ ਮ: ੫, ਪੰਨਾ 267)*

ਇਹ ਭਗਵਾਨ ਵਰਗਾ ਹੋ ਸਕੇ ਤਾਂ ਕੀ ਕਰਨਾ ਪਵੇਗਾ ? ਪੂਰਾ ਜਾਗ ਜਾਏ ਭਗਵਾਨ ਵਾਂਗ। ਜੇਕਰ ਬਹੁਤਾ ਹਿੱਸਾ ਇਸ ਦਾ ਸੁੱਤਾ ਹੋਇਐ, ਤਾਂ ਬਹੁਤਾ ਪਸ਼ੂ ਹੈ, ਥੋੜਾ ਜਿਹਾ ਮਨੁੱਖ ਹੈ। ਮਨੁੱਖ ਥੋੜਾ ਜਿਹਾ ਮਨੁੱਖ ਹੈ, ਬਹੁਤਾ ਪਸ਼ੂ ਹੈ। ਜਿਤਨਾ ਜਿਤਨਾ ਜਾਗਦਾ ਜਾਏਗਾ, ਮਨੁੱਖ ਹੁੰਦਾ ਜਾਏਗਾ। ਇਸ ਵਾਸਤੇ ਕਈਆਂ ਨੂੰ ਅਸੀਂ ਕਹਿ ਦਿੰਦੇ ਹਾਂ ਕਿ ਐ ਮਨੁੱਖ! ਤੂੰ ਮਨੁੱਖ ਬਣ। ਕਦੀ ਸਾਨੂੰ ਇਹ ਕਹਿਣ ਦੀ ਲੋੜ ਨਹੀਂ ਪੈਂਦੀ ਕਿ ਐ ਕੁੱਤੇ, ਤੂੰ ਕੁੱਤਾ ਬਣ। ਐ ਗਊ, ਤੂੰ ਗਊ ਬਣ। ਐ ਖੋਤੇ, ਤੂੰ ਖੋਤਾ ਬਣ। ਖੋਤਾ ਤਾਂ ਖੋਤਾ ਹੀ ਹੈ, ਕੁੱਤਾ ਤਾਂ ਕੁੱਤਾ ਹੀ ਹੈ, ਗਊ ਤਾਂ ਗਊ ਹੈ। ਸਾਨੂੰ ਆਖਣ ਦੀ ਲੋੜ ਨਹੀਂ ਪੈਂਦੀ ਕਿ ਐ ਸ਼ੇਰ, ਤੂੰ ਸ਼ੇਰ ਬਣ, ਐ ਘੋੜੇ, ਤੂੰ ਘੋੜਾ ਬਣ, ਪਰ ਰੋਜ਼ ਕਹਿਣਾ ਪੈਂਦਾ ਹੈ ਕਿ ਐ ਬੰਦੇ! ਤੂੰ ਬੰਦਾ ਬਣ; ਐ ਮਨੁੱਖ! ਤੂੰ ਮਨੁੱਖ ਬਣ। ਕੁੱਤਾ ਅੰਦਰੋਂ ਬਾਹਰੋਂ ਕੁੱਤਾ ਹੈ। ਘੋੜਾ ਅੰਦਰੋਂ ਬਾਹਰੋਂ ਘੋੜਾ ਹੈ। ਸੂਅਰ ਅੰਦਰੋਂ ਬਾਹਰੋਂ ਸੂਅਰ ਹੈ। ਮਨੁੱਖ ਬਾਹਰੋਂ ਤਾਂ ਮਨੁੱਖ ਦਿਖਾਈ ਦੇ ਰਿਹੈ, ਪਰ ਅੰਦਰੋਂ ਤਾਂ ਪਸ਼ੂ ਹੈ, "ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥" ਇਹ ਜਦ ਪੂਰਨ ਮਨੁੱਖ ਹੁੰਦੈ ਤਾਂ ਪੂਰਨ ਪੁਰਖ ਫਿਰ ਭਗਵਾਨ ਦਾ ਰੂਪ ਹੋ ਜਾਂਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮੇਰਾ ਰੂਪ ਹੋ ਗਿਐ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹਉਂ ਕਰਹੂੰ ਨਿਵਾਸ॥**

ਪਰ ਕਿਹੜਾ ਖ਼ਾਲਸਾ :

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**

*(ਸਵੈਯਾ, ਪਾ: ੧੦)*

ਇਹ ਪੂਰੀ ਜੋਤਿ ਜਗ ਜਾਏ, ਇਹ ਪੂਰਾ ਜਾਗ ਜਾਏ, ਅਜਿਹਾ ਹੋਣ ਲਈ ਕਰੇ ਕੀ ? "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ"। ਬਸ ਇਹ ਆਖ਼ਰੀ ਨੁਕਤਾ ਮੈਂ ਬਿਆਨ ਕਰ ਰਿਹਾਂ ਹਾਂ ਤਾਂ ਜੁ ਤੁਹਾਡੀ ਸਮਝ ਵਿਚ ਪੂਰੀ ਤਰ੍ਹਾਂ ਆ ਜਾਏ। ਤੇ ਜਪ ਨੇ ਹੀ ਮਨੁੱਖ ਨੂੰ ਭਗਵਾਨ ਬਣਾ ਦੇਣੈ। ਜ਼ਬਾਨ ਜਪੇ 'ਵਾਹਿਗੁਰੂ, ਵਾਹਿਗੁਰੂ' ਤੇ ਮਨ ਸੁਣੇ। ਅਕਸਰ ਦਾਸ ਬਿਆਨ ਕਰਦਾ ਹੁੰਦੈ ਕਿ ਮਨ ਨਹੀਂ ਸੁਣਦਾ। ਕਿਉਂ ? ਕਿਉਂਕਿ ਮਨੁੱਖ ਦਾ ਇਹ ਮਨ ਰਹਿੰਦੈ ਭਵਿੱਸ਼ ਦੀ ਚਿੰਤਾ ਵਿਚ, ਭੂਤਕਾਲ ਦੀਆਂ ਯਾਦਾਂ ਵਿਚ। ਇਹ ਵਰਤਮਾਨ ਦੇ ਵਿਚ ਨਹੀਂ ਹੁੰਦਾ। ਕਹਿੰਦੇ ਹਨ, ਭਗਵਾਨ ਤਾਂ ਵਰਤਮਾਨ ਵਿਚ ਹੈ, ਭਗਵਾਨ ਕੋਈ ਭਵਿੱਸ਼ ਵਿਚ ਨਹੀਂ ਹੈ, ਭਗਵਾਨ ਨੂੰ ਭੂਤਕਾਲ ਵਿਚ ਲੱਭਣ ਦੀ ਲੋੜ ਭੀ ਕੋਈ ਨਹੀਂ। ਵਰਤਮਾਨ ਵਿਚ ਭਗਵਾਨ ਹੈ ਅਤੇ ਵਰਤਮਾਨ ਕਿਤਨਾ ਹੈ ? ਅੱਜ ਦੀ ਰਾਤ ਵਰਤਮਾਨ ਕਤੱਈ ਨਹੀਂ। ਅੱਜ ਦਾ ਦਿਨ ਵਰਤਮਾਨ ਸੀ, ਕਤੱਈ ਨਹੀਂ। ਵਰਤਮਾਨ ਬਹੁਤ ਛੋਟਾ ਹੈ, ਬਹੁਤ ਛੋਟੈ ਪਰ ਭਵਿੱਸ਼ ਬਹੁਤ ਲੰਬੈ। ਪਤਾ ਨਹੀਂ ਕਦੋਂ ਤਕ ਅਸੀਂ ਹੁੰਦੇ ਰਹਾਂਗੇ, ਜੰਮਦੇ ਰਹਾਂਗੇ, ਮਰਦੇ ਰਹਾਂਗੇ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਮਾਰੂ ਮਹਲਾ ੫, ਪੰਨਾ 1020)*



ਲੰਬਾ ਸਿਲਸਿਲਾ ਹੈ ਤੇ ਪਤਾ ਨਹੀਂ ਕਿਤਨੀ ਲੰਬੀ ਯਾਤਰਾ ਕਰ ਕੇ ਅਸੀਂ ਇਥੋਂ ਤਕ ਪਹੁੰਚੇ ਹਾਂ। ਭੂਤਕਾਲ ਭੀ ਬੜਾ ਲੰਬਾ ਹੈ, ਭਵਿੱਸ਼ ਭੀ ਬੜਾ ਲੰਬਾ ਹੈ। ਵਰਤਮਾਨ ਬੜਾ ਛੋਟਾ ਹੈ। ਭਗਵਾਨ ਦੀ ਝਲਕ ਮਿਲਦੀ ਹੈ ਵਰਤਮਾਨ ਵਿਚ ਅਤੇ ਜੋ ਵਰਤਮਾਨ ਵਿਚ ਟਿਕ ਗਿਆ, ਉਹ ਮਨੁੱਖ ਭਗਵਾਨ ਦਾ ਰੂਪ ਹੋ ਜਾਂਦਾ ਹੈ। ਤੇ ਵਰਤਮਾਨ ਕਿਤਨਾ ਹੈ ? ਗੁਰਬਾਣੀ ਦੇ ਕਥਨ ਅਨੁਸਾਰ ਇਕ ਦਮ। ਕਬੀਰ ਦੇ ਕਥਨ ਅਨੁਸਾਰ ਇਕ ਦਮ, ਇਹੀ ਵਰਤਮਾਨ ਹੈ। ਜੋ ਦਮ ਚਲਾ ਗਿਆ, ਉਹ ਤਾਂ ਭੂਤਕਾਲ ਹੈ। ਜੋ ਦਮ ਆਇਆ ਹੀ ਨਹੀਂ, ਉਹ ਤਾਂ ਭਵਿੱਸ਼ ਹੈ। ਮਨੁੱਖ ਜਿਊਂਦੈ ਗੁਜ਼ਰੇ ਹੋਏ ਦਮਾਂ ਦੀ ਯਾਦ ਵਿਚ, ਮਨੁੱਖ ਜਿਊਂਦੈ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ। ਮਨੁੱਖ ਜਿਥੇ ਭੀ ਬੈਠਾ ਹੋਵੇਗਾ, ਉਸ ਦੀਆਂ ਅੱਖਾਂ, ਉਸ ਦਾ ਮੱਥਾ ਵੇਖ ਕੇ ਕਹਿ ਸਕਦੇ ਹਾਂ ਕਿ ਜਾਂ ਤਾਂ ਗੁਜ਼ਰੇ ਹੋਏ ਦਮਾਂ ਦੀਆਂ ਯਾਦਾਂ ਵਿਚ ਬੈਠੈ ਜਾਂ ਆਉਣ ਵਾਲੇ ਦਮਾਂ ਦੀ ਚਿੰਤਾ ਵਿਚ ਬੈਠੈ। ਜੇਕਰ ਵਰਤਮਾਨ ਵਿਚ ਆ ਜਾਏ ਤਾਂ ਸਮਾਧੀ ਲੱਗ ਜਾਏਗੀ, ਭਗਵਾਨ ਦਾ ਰੂਪ ਹੋ ਜਾਏਗਾ। ਤਾਂ ਵਰਤਮਾਨ ਕੀ ਹੈ ? ਇਕ ਦਮ। ਜੋ ਦਮ ਅਜੇ ਆਇਆ ਹੀ ਨਹੀਂ, ਉਹ ਤਾਂ ਭਵਿੱਸ਼ ਹੈ। ਭਵਿੱਸ਼ ਹੱਥ ਵਿਚ ਨਹੀਂ ਹੈ। ਜੋ ਦਮ ਚਲਾ ਗਿਆ, ਉਹ ਤਾਂ ਭੂਤਕਾਲ ਹੈ, ਭੂਤਕਾਲ ਭੀ

ਹੱਥ ਵਿਚ ਨਹੀਂ। ਨਕਦ ਕੀ ਹੈ ? ਵਰਤਮਾਨ। ਵਰਤਮਾਨ ਕਿਤਨੈ ? ਇਕ ਦਮ, ਯਕ ਦਮ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਯਕ ਦਮ। ਇਕ ਨੂੰ ਫ਼ਾਰਸੀ ਵਿਚ ਯੱਕ ਕਹਿੰਦੇ ਹਨ :

**ਯੱਕ ਦਮ ਬ-ਖ਼ੇਸ਼ ਰਾਹ ਨ ਬੁਰਦਮ ਕਿ: ਕੀਸਤਮ॥**
**ਐ ਵਾਏ, ਨਕਦਿ ਜ਼ਿੰਦਗੀਅਮ ਰਾਇਗਾਂ ਗੁਜ਼ੱਸ਼੍ਰ॥** *(ਗ਼ਜ਼ਲ 7)*

ਭਗਤ ਕਬੀਰ ਭੀ ਕਹਿੰਦੇ ਹਨ :

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਇਕ ਦਮ ਵਿਚ ਤੂੰ ਕਿਧਰੇ ਟਿਕ ਜਾਏਂ ਤਾਂ ਫਿਰ ਤੂੰ ਖ਼ੁਦਾ ਹੈਂ। ਗੁਜ਼ਰੇ ਹੋਏ ਦਮਾਂ ਵਿਚ ਤਾਂ ਸਾਰੇ ਹੀ ਜਿਊਂਦੇ ਹਨ, ਆਉਣ ਵਾਲੇ ਦਮਾਂ ਵਿਚ ਸਾਰੇ ਹੀ ਜਿਊਂਦੇ ਹਨ। ਪਰ ਜਿਹੜਾ ਦਮ ਨਕਦ ਹੈ—ਇਕ ਦਮ, ਉਹਦੇ ਵਿਚ ਕੋਈ ਟਿਕ ਜਾਏ ਤਾਂ ਮਨੁੱਖ ਰੱਬ ਦਾ ਰੂਪ ਹੈ। ਹੁਣ ਇਕ ਦਮ ਵਿਚ ਆਉਣ ਦੀ ਕੋਸ਼ਿਸ਼ ਕਰਨਾ, ਮਨੁੱਖ ਦਾ ਮਨ ਇਕ ਦਮ ਵਿਚ ਨਹੀਂ ਆਉਂਦਾ ਤੇ ਇਕ ਦਮ ਵਿਚ ਆਉਣ ਦਾ ਜੋ ਢੰਗ ਹੈ, ਵਰਤਮਾਨ ਵਿਚ ਆਉਣ ਦਾ ਜੋ ਢੰਗ ਹੈ, ਜਪੁ, "ਜਾਗਤ ਜੋਤਿ ਜਪੈ ਨਿਸ ਬਾਸੁਰ"। ਇਸ ਵਾਸਤੇ ਵਾਹਿਗੁਰੂ ਇਕ ਦਮ ਵਿਚ ਪੂਰਾ ਹੋ ਜਾਂਦਾ ਹੈ, ਜਿਤਨਾ ਇਕ ਦਮ ਹੈ, ਇਤਨਾ ਹੀ ਵਾਹਿਗੁਰੂ ਦਾ ਸ਼ਬਦ ਹੈ। ਵਾਹਿਗੁਰੂ ਇਕ ਦਮ, ਓਮ ਇਕ ਦਮ, ਰਾਮ ਇਕ ਦਮ, ਅੱਲਾਹ ਹੂ ਇਕ ਦਮ। ਮੈਂ ਇਨ੍ਹਾਂ ਮੰਤ੍ਰਾਂ ਨੂੰ ਬਹੁਤ ਗ਼ੌਰ ਨਾਲ ਦੇਖਿਐ, ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। ਕੁਝ ਮੰਤ੍ਰ ਨਾਦੀ 'ਤੇ ਬਹੁਤ ਗਹਿਰੀ ਚੋਟ ਕਰਦੇ ਹਨ। ਮੈਂ ਇਸ ਵਾਸਤੇ ਨਹੀਂ ਕਹਿੰਦਾ ਕਿ ਗੁਰੂ ਨਾਨਕ ਨੇ ਵਾਹਿਗੁਰੂ ਆਖਿਆ। ਉਨ੍ਹਾਂ ਦਿਨਾਂ ਵਿਚ ਜਿਨ੍ਹਾਂ ਨੂੰ ਚਰਨਾਮ੍ਰਿਤ ਦੇ ਕੇ ਦੀਕਸ਼ਤ ਕੀਤਾ ਜਾਂਦਾ ਸੀ, ਉਨ੍ਹਾਂ ਨੂੰ ਕਿਹਾ ਜਾਂਦਾ ਸੀ ਵਾਹਿਗੁਰੂ ਜਪੋ। ਇਸ ਕਰਕੇ ਨਹੀਂ ਕਹਿ ਰਿਹਾ ਕਿ ਜਨਮ ਗੁਰੂ ਨਾਨਕ ਦੇ ਘਰਾਣੇ ਵਿਚ ਹੈ। ਸਿਰਫ਼ ਤਜਰਬੇ ਦੀ ਬਿਨਾਅ 'ਤੇ ਕਹਿ ਰਿਹਾਂ ਅਤੇ ਇਹ ਮੇਰੇ ਤਜਰਬੇ ਵਿਚ ਨਾ ਹੁੰਦਾ ਤਾਂ ਯਕੀਨ ਜਾਣੋਂ ਮੈਂ ਕਦੇ ਨਹੀਂ ਕਹਿਣਾ ਸੀ। ਸਾਰੇ ਮੰਤਰਾਂ ਵਿਚ ਸ਼ਕਤੀ ਹੈ, ਸਾਰੇ ਮੰਤ੍ਰ ਮਨੁੱਖ ਨੂੰ ਭਗਵਾਨ ਦਾ ਰੂਪ ਬਣਾਂਦੇ ਹਨ।

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥**

*(ਬਸੰਤੁ ਮਹਲਾ ੧, ਪੰਨਾ 1168)*

ਅਸੀਂ ਸਾਰੇ ਨਾਵਾਂ ਤੋਂ ਸਦਕੇ ਜਾਂਦੇ ਹਾਂ। ਗੁਰੂ ਨਾਨਕ ਸਾਰੇ ਨਾਵਾਂ ਤੋਂ ਸਦਕੇ ਜਾਂਦੇ ਹਨ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਹੀ ਨਾਵ ਹਨ, "ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ"। ਹੁਕਮਨ ਗੁਰੂ ਨਾਨਕ ਦੇਵ ਜੀ

ਮਹਾਰਾਜ ਨੇ ਨਹੀਂ ਆਖਿਆ ਕਿ ਵਾਹਿਗੁਰੂ ਜਪੋ। ਫਿਰ ਇਹ ਗ੍ਰੰਥ ਸਾਂਝੇ ਨਹੀਂ ਰਹਿਣੇ ਸਨ, ਕਿਉਂਕਿ ਕਬੀਰ ਜਪਦੇ ਰਹੇ ਸਤਿਨਾਮ। ਨਾਮਦੇਉ ਜਪਦੇ ਰਹੇ ਬਿਠਲ ਬਿਠਲ। ਜੈਦੇਵ ਜਪਦੇ ਰਹੇ ਗੋਬਿੰਦ, ਗੋਬਿੰਦ। ਰਾਮਾ ਨੰਦ, ਪਰਮਾਨੰਦ ਜਪਦੇ ਰਹੇ ਰਾਮ ਰਾਮ। ਫ਼ਰੀਦ ਜਪਦਾ ਰਿਹੈ ਅੱਲਾਹ ਹੂ, ਅੱਲਾਹ ਹੂ ਅਤੇ ਗੁਰੂ ਨਾਨਕ ਕਹਿ ਦਿੰਦੈ, ਇਹੀ ਮੰਤ੍ਰ ਹੈ ਤੇ ਇਹੀ ਜਪੋ ਤਾਂ ਫਿਰ ਫ਼ਰੀਦ ਨੂੰ ਕਿਥੇ ਥਾਂ ਮਿਲਣੀ ਸੀ ਇਥੇ ? ਫਿਰ ਕਬੀਰ ਕਿਥੇ ਜਾਂਦਾ ? ਫਿਰ ਨਾਮਦੇਉ ਕਿਥੇ ਜਾਂਦੇ ? ਫਿਰ ਗੋਬਿੰਦ ਜਪਣ ਵਾਲਾ ਜੈਦੇਵ ਕਿਥੇ ਜਾਂਦਾ ? ਅੱਲਾਹ ਹੂ ਜਪ ਜਪ ਕੇ ਜਿਥੇ ਫ਼ਰੀਦ ਪਹੁੰਚਿਆ ਹੈ, ਗੋਬਿੰਦ ਜਪ ਜਪ ਕੇ ਜੈਦੇਵ ਭੀ ਉਥੇ ਹੀ ਪਹੁੰਚੇ ਹਨ। ਰਾਮ ਰਾਮ ਜਪ ਕੇ ਉਥੇ ਹੀ ਪਹੁੰਚੇ ਹਨ ਰਾਮਾ ਨੰਦ ਅਤੇ ਪਰਮਾ ਨੰਦ। ਸਤਿਨਾਮ ਦਾ ਜਾਪ ਕਰ ਕੇ ਕਬੀਰ ਭੀ ਉਥੇ ਹੀ ਪਹੁੰਚੇ ਹਨ। ਪਰ ਇਤਨੀ ਸੱਚਾਈ ਤਾਂ ਕਬੂਲ ਕਰ ਲਵੋ ਕਿ ਪੁਰਾਣੇ ਜ਼ਮਾਨੇ ਵਿਚ ਮਨੁੱਖ ਪੈਦਲ ਚਲਦਾ ਸੀ, ਫਿਰ ਪੈਦਲ ਵਾਟ ਤੈਅ ਨਹੀਂ ਹੁੰਦੀ ਸੀ। ਪਸ਼ੂਆਂ ਦਾ ਇਸਤੇਮਾਲ ਹੋਇਆ, ਘੋੜੇ, ਬਲਦ, ਊਠ, ਉਨ੍ਹਾਂ ਦੇ ਉੱਤੇ ਬੈਠਣਾ ਤੇ ਉਨ੍ਹਾਂ ਨੂੰ ਦੁੜਾ ਕੇ ਪੈਂਡਾ ਮੁਕਾਣਾ। ਫਿਰ ਸਾਇੰਸ ਦਾ ਯੁਗ ਹੋਇਆ। ਸਾਈਕਲ ਆਈ, ਮੋਟਰਕਾਰ ਆਈ, ਰੇਲਗੱਡੀਆਂ ਆਈਆਂ ਅਤੇ ਹੁਣ ਆਵਾਜ਼ ਤੋਂ ਭੀ ਤਿੱਖੇ ਚੱਲਣ ਵਾਲੇ ਹਵਾਈ ਜਹਾਜ਼। ਸਾਲਾਂ ਵਿਚ ਪੈਂਡਾ ਮੁੱਕਣ ਵਾਲਾ ਘੰਟਿਆਂ ਵਿਚ ਮੁਕਦੈ। ਅੱਜ ਚੌਵੀਂ ਘੰਟੇ ਵਿਚ ਮਨੁੱਖ ਪ੍ਰਿਥਵੀ ਦੀ ਪੂਰੀ ਪਰਿਕਰਮਾ ਕਰ ਲੈਂਦਾ ਹੈ, ਪਰ ਪਹਿਲੇ ਤਾਂ ਐਸਾ ਨਹੀਂ ਸੀ। ਹੈਨ ਕੁਝ ਐਸੇ ਮੰਤ੍ਰ ਜਿਨ੍ਹਾਂ ਦਾ ਚੱਲਣਾ ਇੰਜ ਹੈ ਜਿਵੇਂ ਕੋਈ ਪੈਦਲ ਚਲਦੈ। ਹੈਨ ਐਸੇ ਕੁਝ ਮੰਤ੍ਰ, ਐਧਰ ਹਵਾਈ ਜਹਾਜ਼ 'ਤੇ ਬੈਠੇ ਤੇ ਉਧਰ ਪਹੁੰਚ ਗਏ। ਉਨ੍ਹਾਂ ਮੰਤ੍ਰਾਂ ਵਿੱਚੋਂ ਮੰਤ੍ਰ ਹੈ ਵਾਹਿਗੁਰੂ, ਵਾਹਿਗੁਰੂ। ਪੈਦਲ ਚਲ ਕੇ ਭੀ ਮਨੁੱਖ ਆਪਣੇ ਪੈਂਡੇ 'ਤੇ ਪਹੁੰਚਦੈ, ਘੋੜੇ ਭੀ ਪਹੁੰਚਾ ਦਿੰਦੇ ਹਨ, ਮੋਟਰਾਂ ਭੀ ਪਹੁੰਚਾ ਦਿੰਦੀਆਂ ਹਨ, ਰੇਲ ਗੱਡੀਆਂ ਭੀ ਪਹੁੰਚਾ ਦਿੰਦੀਆਂ ਹਨ ਮੰਜ਼ਲ ਦੇ ਉੱਤੇ, ਹਵਾਈ ਜਹਾਜ਼ ਭੀ ਪਹੁੰਚਾ ਦਿੰਦੇ ਹਨ। ਪਰ ਜ਼ਿੰਦਗੀ ਬਹੁਤ ਛੋਟੀ ਹੈ, ਸੁਸਤੀ ਨਾਲ ਚਲੇ ਤਾਂ ਹੋ ਸਕਦਾ ਹੈ ਟਿਕਾਣੇ ਉਪਰ ਨਾ ਪਹੁੰਚੀਏ। ਇਸ ਵਾਸਤੇ ਗੁਰੂ ਨਾਨਕ ਨੇ ਵੇਖਿਆ, ਮਸਰੂਫ਼ ਜ਼ਿੰਦਗੀ ਹੈ। ਅਗਾਂਹ ਚਲ ਕੇ ਸਤਿਗੁਰੂ ਨੂੰ ਦਿਖ ਪਿਆ, ਬੜੀ ਮਸਰੂਫ਼ ਜ਼ਿੰਦਗੀ ਹੈ। ਲੋੜਾਂ ਕਿਉਂ ਵਧ ਗਈਆਂ ? ਪਹਿਲੇ ਇਤਨੀਆਂ ਲੋੜਾਂ ਨਹੀਂ ਸਨ ਅਤੇ ਜਦ ਲੋੜਾਂ ਵਧ ਗਈਆਂ ਤਾਂ ਮਸਰੂਫ਼ੀਅਤ ਵਧ ਗਈ ਤੇ ਪੁਰਾਣੇ ਜ਼ਮਾਨੇ ਦੇ ਮੁਤਾਬਕ ਅੱਧੀ ਜ਼ਿੰਦਗੀ ਤੀਰਥਾਂ ਦੇ ਰਟਨ ਕਰਦਿਆਂ ਲੰਘਾ ਦਿਉ, ਹਵਨ ਯੱਗ ਕਰਦੇ ਲੰਘਾ ਦਿਉ। ਤਰ੍ਹਾਂ ਤਰ੍ਹਾਂ ਦੇ ਕਰਮ-ਕਾਂਡ ਕਰਦੇ ਲੰਘਾ ਦਿਉ। ਜ਼ਿੰਦਗੀ ਬੜੀ ਮਸਰੂਫ਼ ਹੈ। ਮੈਂ ਦੇਖਦਾ ਹਾਂ, ਮੁਸਲਮਾਨ

ਇਸ ਕਰਮਕਾਂਡ ਦੀ ਪਾਲਣਾ ਕਰਦਾ ਹੈ, ਪੰਜ ਵਕਤ ਦੀ ਨਮਾਜ਼ ਨਾਲ। ਕੰਮ ਧੰਦੇ ਵਿਚ ਪੰਜ ਵਕਤ ਕੱਢਣਾ ਕੋਈ ਮਾਮੂਲੀ ਖੇਡ ਨਹੀਂ ਹੈ, ਬਹੁਤ ਵੱਡੀ ਖੇਡ ਹੈ। ਸਤਿਗੁਰੂ ਕਹਿੰਦੇ ਹਨ, ਇਕ ਦਮ ਵਿਚ ਖੇਡ ਬਣ ਸਕਦੀ ਹੈ। ਇਕ ਦਫ਼ਾ ਵਾਹਿਗੁਰੂ ਆਖਦਿਆਂ ਤੁਸੀਂ ਵਾਹਿਗੁਰੂ ਦਾ ਰੂਪ ਹੋ ਸਕਦੇ ਹੋ, "ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ"। ਇਧਰ ਜ਼ਬਾਨ ਨੇ ਆਖਿਆ ਵਾਹਿਗੁਰੂ, ਉਧਰ ਮਨ ਨੇ ਭਵਿੱਸ਼ ਦੀ ਚਿੰਤਾ ਨੂੰ ਇਕ ਪਾਸੇ ਰੱਖ ਕੇ, ਭੂਤਕਾਲ ਦੀਆਂ ਯਾਦਾਂ ਨੂੰ ਇਕ ਪਾਸੇ ਰੱਖ ਕੇ, ਪੂਰੀ ਇਕਾਗਰਤਾ ਦੇ ਨਾਲ ਸੁਣਿਆ ਵਾਹਿਗੁਰੂ ਨੂੰ ਤੇ ਮਨ ਜੋਤਿ-ਸਰੂਪ ਹੋ ਗਿਆ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮਹਲਾ ੩, ਪੰਨਾ 441)*

ਇਸੇ ਨੂੰ ਕਹਿੰਦੇ ਹਨ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*(ਬਿਲਾਵਲੁ ਮ: ੫, ਪੰਨਾ 846)*

ਇਹ ਤਾਂ ਸੰਪੂਰਨ ਹੋ ਗਿਐ। ਇਹ ਤਾਂ ਜੋਤਿ ਵਿਚ ਜੋਤਿ ਹੋ ਗਿਐ। ਇਹ ਬੂੰਦ ਤਾਂ ਸਾਗਰ ਵਿਚ ਸਾਗਰ ਹੋ ਗਈ। ਅੰਮ੍ਰਿਤ ਵੇਲੇ ਬੈਠ ਕੇ ਕੋਸ਼ਿਸ਼ ਕਰਨਾ, ਇਸ ਕੋਸ਼ਿਸ਼ ਵਿਚ ਸਫ਼ਲਤਾ ਨਹੀਂ ਮਿਲਦੀ। ਮੈਨੂੰ ਬਿਆਲੀ ਤਰਤਾਲੀ ਸਾਲ ਹੋ ਗਏ ਹਨ ਕਥਾ ਕਰਦਿਆਂ ਅਤੇ ਚਾਰ ਚਾਰ ਘੰਟੇ ਭੀ ਰੋਜ਼ ਕਥਾ ਕਰਨੀ ਪੈਂਦੀ ਹੈ, ਦੋ ਟਾਈਮ ਇਕ ਜਗ੍ਹਾ, ਦੋ ਟਾਈਮ ਦੂਸਰੀ ਜਗ੍ਹਾ। ਇਕ ਦਿਨ ਵਿਚ ਐਸਾ ਭੀ ਹੋ ਜਾਂਦਾ ਹੈ, ਇਹ ਤਾਂ ਸੌਖਾ ਹੈ ਪਰੰਤੂ ਇਕ ਦਮ ਵਿਚ ਆ ਕੇ ਇਕ ਦਫ਼ਾ ਵਾਹਿਗੁਰੂ ਕਹਿਣਾ ਅੱਜ ਭੀ ਔਖਾ ਹੈ, ਬਹੁਤ ਔਖਾ ਹੈ :

**ਆਖਣਿ ਅਉਖਾ ਸਾਚਾ ਨਾਉ ॥** *(ਆਸਾ ਮਹਲਾ ੧, ਪੰਨਾ 9)*

ਗੁਰੂ ਨਾਨਕ ਸਾਹਿਬ ਨੂੰ ਆਖੀਏ, ਕੀ ਔਖੈ! ਵਾਹਿਗੁਰੂ ਆਖਣਾ ਕੀ ਔਖੈ!! ਪਰ ਉਸ ਢੰਗ ਨਾਲ ਔਖੈ ਜੋ ਸਤਿਗੁਰੂ ਕਹਿ ਰਹੇ ਹਨ—ਮਿਟ ਜਾਏ ਭਵਿੱਸ਼ ਦੀ ਚਿੰਤਾ, ਮਿਟ ਜਾਣ ਭੂਤਕਾਲ ਦੀਆਂ ਯਾਦਾਂ, ਸਿਰਫ਼ ਰਹਿ ਜਾਏ ਵਰਤਮਾਨ ਅਤੇ ਵਰਤਮਾਨ ਹੈ ਇਕ ਦਮ ਤੇ ਉਸ ਇਕ ਦਮ ਵਿਚ ਉਚਾਰਣ ਹੋਵੇ ਵਾਹਿਗੁਰੂ, ਤਾਂ ਨਾ ਭਵਿੱਸ਼ ਦੀ ਚਿੰਤਾ ਤੇ ਨਾ ਭੂਤਕਾਲ ਦੀਆ ਯਾਦਾਂ ਤੇ ਮਨੁੱਖ ਹੋ ਜਾਂਦਾ ਹੈ ਵਾਹਿਗੁਰੂ ਦਾ ਰੂਪ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਕੁਝ ਭੀ ਨਹੀਂ ਹੋਣਾ, ਇਹ ਭੀ ਮੈਂ ਅਰਜ਼ ਕਰ ਦਿਆਂ, ਪਰ ਇਕ ਦਫ਼ਾ ਵਾਹਿਗੁਰੂ ਆਖਦਿਆਂ ਮਨੁੱਖ ਸਭ ਕੁਝ ਹੋ ਜਾਂਦਾ ਹੈ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਨਾ ਪਾਪ ਮਿਟਣੇ ਹਨ, ਨਾ ਦੁੱਖ ਮਿਟਣੇ ਹਨ। ਇਕ ਦਫ਼ਾ ਵਾਹਿਗੁਰੂ ਆਖਦਿਆਂ ਸਾਰੇ ਹੀ ਦੁੱਖ ਮਿਟ ਜਾਣੇ ਹਨ, ਸਾਰੇ

ਪਾਪ ਮਿਟ ਜਾਣੇ ਹਨ। ਪਰ ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਇਸ ਵਾਸਤੇ ਆਖਣੈ, ਮਤਾਂ ਇਕ ਦਫ਼ਾ ਕਹਿਣ ਦੀ ਕਿਧਰੇ ਜਾਚ ਆ ਜਾਏ। ਬਸ, ਇਤਨੀ ਗੱਲ ਹੈ। ਇਹ ਅਭਿਆਸ ਰੋਜ਼ ਕਰਨੈ। ਤੁਸੀਂ ਆਖੋਗੇ, ਕਰੋੜ ਦਫ਼ਾ ਕਹਿਣਾ ਤਾਂ ਸੌਖੈ, ਸਟੇਜ 'ਤੇ ਕਈ ਵਾਹਿਗੁਰੂ ਵਾਹਿਗੁਰੂ ਭੀ ਕਰਦੇ ਹਨ। ਕਈ ਦਫ਼ਾ ਤਾਂ ਇਸ ਤਰ੍ਹਾਂ ਕਰਦੇ ਹਨ ਕਿ ਮੈਂ ਤਾਂ ਦੇਖ ਕੇ ਹੈਰਾਨ ਹੁੰਦਾ ਹਾਂ ਕਿ ਐਕਸਰਸਾਈਜ਼ ਕਰ ਰਹੇ ਹਨ ਕਿ ਜਪ ਕਰ ਰਹੇ ਹਨ। ਲੜ ਰਹੇ ਹਨ ਵਾਹਿਗੁਰੂ ਨਾਲ ਕਿ ਜਪਦੇ ਪਏ ਹਨ। ਜ਼ਬਾਨ ਉਚਾਰਣ ਕਰੇ ਵਾਹਿਗੁਰੂ, ਧੁਨਾਕਾਰ ਆਵਾਜ਼, ਜਿਵੇਂ ਘੜਿਆਲ ਦੀ ਆਵਾਜ਼ ਹੈ। ਹਿੰਦੂ ਵੀਰਾਂ ਨੇ ਬੜਾ ਸੋਹਣਾ ਚਿੰਨ੍ਹ ਚੁਣਿਐ, ਮੰਦਰ ਦੇ ਦਰਵਾਜ਼ੇ 'ਤੇ ਘੜਿਆਲ ਲਟਕਾ ਦਿੰਦੇ ਹਨ, ਉਸ ਨੂੰ ਵਜਾ ਕੇ ਅੰਦਰ ਜਾਣੈ। ਭਗਵਾਨ ਦੇ ਦਰਸ਼ਨ ਤਾਂ ਹੋਣਗੇ, ਪਹਿਲੇ ਘੜਿਆਲ ਵਜਾਓ। ਗੁਰੂ ਨਾਨਕ ਨੇ ਇਸ ਨੂੰ ਮੰਨਿਐ, ਪਰ ਬੜੇ ਸਹੀ ਰੂਪ ਵਿਚ। ਸਾਹਿਬ ਕਹਿੰਦੇ ਹਨ, ਜੀਵਨ ਮੰਦਰ ਹੈ, ਮੂੰਹ ਦਰਵਾਜ਼ਾ ਹੈ ਅਤੇ ਜ਼ਬਾਨ ਲਟਕਿਆ ਹੋਇਆ ਘੜਿਆਲ ਹੈ। ਉਸ ਘੜਿਆਲ ਨੂੰ ਵਜਾ ਕੇ ਤਾਂ ਇੱਟਾਂ ਦੇ ਮੰਦਰ ਵਿਚ ਪ੍ਰਵੇਸ਼ ਕਰੋਗੇ ਅਤੇ ਜ਼ਬਾਨ ਦੇ ਘੜਿਆਲ ਨੂੰ ਵਜਾ ਕੇ ਜੀਵਨ ਦੇ ਮੰਦਰ ਵਿਚ ਪ੍ਰਵੇਸ਼ ਕਰ ਜਾਉਗੇ, ਪ੍ਰਭੂ ਦਾ ਰੂਪ ਹੋ ਜਾਉਗੇ, ਈਸ਼ਵਰ ਦਾ ਰੂਪ ਹੋ ਜਾਉਗੇ। ਇਸ ਘੜਿਆਲ ਨੂੰ ਵਜਾਉ।

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**

*(ਸਲੋਕ ਕਬੀਰ ਜੀ, ਪੰਨਾ 1364)*

ਕਬੀਰ ਕਹਿੰਦੇ ਨੇ ਮੈਨੂੰ ਮਾਲਾ ਦੀ ਲੋੜ ਨਹੀਂ, ਮਾਲਾ ਤੇ ਮੈਂ ਤਾਂ ਪਕੜਾਂ ਜੇ ਜ਼ਬਾਨ ਨਾ ਹੋਵੇ, ਜ਼ਬਾਨ ਹੈ, "ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ"। ਸਾਰੀ ਜ਼ਿੰਦਗੀ ਜਿਹੜੇ ਮਾਲਾ ਹੀ ਫੇਰਦੇ ਰਹਿੰਦੇ ਹਨ, ਯਕੀਨ ਜਾਣੋ ਮੈਨੂੰ ਤਰਸ ਭੀ ਆ ਜਾਂਦਾ ਹੈ ਕਿ ਕਦੋਂ ਤਕ ਫੇਰੋਗੇ ਜ਼ਬਾਨ ਦੀ ਮਾਲਾ, ਕਦੋਂ ਤਕ ? ਭਗਤ ਜੀ ਕਹਿ ਰਹੇ ਹਨ, ਕੰਠੇ ਮਾਲਾ, ਮੇਰੇ ਕੰਠ ਵਿਚ ਮਾਲੈ, ਮੇਰੇ ਗਲ਼ ਵਿਚ ਮਾਲੈ, ਕਿਹੜੀ :

**ਕੰਠੇ ਮਾਲਾ ਜਿਹਵਾ ਰਾਮੁ ॥** *(ਆਸਾ ਕਬੀਰ ਜੀ, ਪੰਨਾ 479)*

ਬਸ ਇਹੀ ਮਾਲਾ ਹੈ, ਹੋਰ ਕਿਹੜੀ ਮਾਲਾ ਹੈ! ਇਹੀ ਸਿਮਰਨੈ, "ਕੰਠੇ ਮਾਲਾ ਜਿਹਵਾ ਰਾਮੁ ॥" ਅਤੇ ਵਾਕਿਆ ਹੀ ਰਸਨਾ ਉਪਰ ਰਾਮ ਆ ਗਿਐ—"ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮ॥" ਪਹਿਚਾਨ ਕਿਸ ਤਰ੍ਹਾਂ ਹੋਵੇਗੀ ਕਿ ਮਠਿਆਈ ਜ਼ਬਾਨ ਦੇ ਉਪਰ ਰੱਖੀ ਤੇ ਸੁਆਦ ਆ ਗਿਐ ? ਵਾਹਿਗੁਰੂ ਜ਼ਬਾਨ 'ਤੇ ਟਿਕ ਗਿਐ ਤਾਂ ਯਕੀਨ ਜਾਣੋ, ਰਸਨਾ ਰਸ ਨਾਲ ਭਰ ਜਾਂਦੀ ਹੈ। ਇਕ ਅਗੰਮੀ ਰਸਨਾ, ਇਕ ਅਗੰਮੀ ਅਵਸਥਾ ਅਤੇ ਸਾਹਿਬ ਜੀ ਕਹਿੰਦੇ ਹਨ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥**
**ਨਾਨਕ ਜਨ ਕਾ ਦਾਸਨਿ ਦਸਨਾ॥**

*(ਗਉੜੀ ਸੁਖਮਨੀ ਮ: ੫, ਪੰਨਾ 263)*

ਮੈਂ ਉਸ ਦੇ ਦਾਸਾਂ ਦਾ ਭੀ ਦਾਸ ਹਾਂ। ਕਿਸ ਦਾ ? ਜਿਸ ਦੀ ਜ਼ਬਾਨ 'ਤੇ ਹੇ ਪ੍ਰਭੂ! ਤੂੰ ਵੱਸ ਗਿਐਂ, ਜਿਸ ਦੀ ਰਸਨਾ 'ਤੇ ਤੂੰ ਵਸ ਗਿਐਂ, ਜਿਹਦੇ ਕੋਲ ਤੇਰੇ ਨਾਮ ਦਾ ਉਚਾਰਣ ਹੁੰਦੈ, ਉਹ ਰਸ ਨਾਲ ਭਰ ਜਾਂਦੈ। ਇਹ ਅਭਿਆਸ ਤੁਸੀਂ ਰੋਜ਼ ਕਰਨੈ। ਘੱਟ ਤੋਂ ਘੱਟ ਅੱਧਾ ਘੰਟਾ ਬੈਠ ਕੇ ਵਾਹਿਗੁਰੂ ਵਾਹਿਗੁਰੂ ਕਹਿਣੈ। ਇਸ ਤਰ੍ਹਾਂ ਹਜ਼ਾਰਾਂ ਲੱਖਾਂ ਦਫ਼ਾ ਕਹਿ ਲਵੋਗੇ, ਪਰ ਇਸ ਵਾਸਤੇ ਕਹਿਣੈ, ਕਿਧਰੇ ਇਕ ਦਫ਼ਾ ਕਹਿਣ ਦੀ ਜਾਚ ਆ ਜਾਏ। ਆਖ਼ਰੀ ਨੁਕਤਾ ਹੈ, ਜਿਸ ਦਿਨ ਇਕ ਦਫ਼ਾ ਕਹਿਣ ਦੀ ਜਾਚ ਆ ਗਈ, ਫਿਰ ਕਹਿਣਾ ਭੀ ਨਹੀਂ ਪਵੇਗਾ, ਫਿਰ ਵਾਹਿਗੁਰੂ ਵਾਹਿਗੁਰੂ ਆਖਣ ਦੀ ਲੋੜ ਹੀ ਨਹੀਂ। ਕਿਉਂ ?

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

*(ਬਿਲਾਵਲੁ ਮ: ੧, ਪੰਨਾ 795)*

ਹੁਣ ਪ੍ਰਾਣ ਪਏ ਚਲਦੇ ਹਨ, ਹੁਣ ਪ੍ਰਾਣਾਂ ਵਿਚ ਵਸ ਗਿਐ, ਹੁਣ ਰਸਨਾ ਦੀ ਭੀ ਲੋੜ ਨਹੀਂ। ਹੁਣ ਤਾਂ ਜੀਵਨ ਹੀ ਮੰਦਰ ਬਣ ਗਿਐ। ਹੁਣ ਤਾਂ ਪੂਰੇ ਦੇ ਪੂਰੇ ਪ੍ਰਭੂ ਦਾ ਰੂਪ ਹੋ ਗਏ ਹਾਂ:



**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਜੀਵਨ ਇਕ ਅਵਸਰ ਹੈ ਪ੍ਰਭੂ ਹੋਣ ਦਾ, ਜ਼ਿੰਦਗੀ ਇਕ ਮੌਕਾ ਹੈ ਈਸ਼ਵਰ ਹੋਣ ਦਾ ਅਤੇ ਜਿਨ੍ਹਾਂ ਨੇ ਇਸ ਮੌਕੇ ਨੂੰ ਸੰਭਾਲਿਆ, ਉਨ੍ਹਾਂ ਨੂੰ ਵੇਖ ਕੇ ਹੀ ਕਲ਼ਗੀਧਰ ਨੇ ਕਹਿ ਦਿੱਤਾ, ਇਹ ਤਾਂ ਮੇਰਾ ਆਪਣਾ ਹੀ ਰੂਪ ਹੈ, "ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌ ਕਰੌ ਨਿਵਾਸ॥" ਖ਼ਾਲਸ ਹੋ ਗਿਐ, ਸ਼ੁੱਧ ਹੋ ਗਿਐ। ਸਤਿਗੁਰੂ ਇਸ ਅਵਸਰ ਨੂੰ ਖੁੰਝਾਵਣ ਨਾ ਅਤੇ ਇਸ ਅਵਸਰ ਤੋਂ ਅਸੀਂ ਲਾਭ ਲੈ ਸਕੀਏ:

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥**
**ਘਟ ਭੀਤਰਿ ਤੂ ਦੇਖੁ ਬਿਚਾਰਿ॥**

*(ਭੈਰਉ ਕਬੀਰ ਜੀ, ਪੰਨਾ 1159)*

# ਨਿਰਮਲ ਕਰਮ

ਮਨੁੱਖ ਆਪਣੇ ਦੋ ਸਰੂਪ ਰੱਖਦਾ ਹੈ, ਦੋ ਰੂਪ ਹਨ—ਇਕ ਮਨੁੱਖ ਦਾ ਕਰਨਾ ਹੈ, ਇਕ ਮਨੁੱਖ ਦਾ ਹੋਣਾ ਹੈ। ਜੋ ਕਰਨਾ ਹੈ, ਉਹ ਸਮਾਜ ਨੂੰ ਦਿਖਾਈ ਦਿੰਦਾ ਹੈ, ਜਗਤ ਨੂੰ ਦਿਖਾਈ ਦਿੰਦਾ ਹੈ। ਜੋ ਹੋਣਾ ਹੈ, ਜੈਸਾ ਮਨੁੱਖ ਹੈ, ਉਹ ਸਮਾਜ ਨੂੰ ਦਿਖਾਈ ਨਹੀਂ ਦਿੰਦਾ, ਸਮਾਜ ਦੀ ਪਹੁੰਚ ਹੀ ਨਹੀਂ ਹੈ। ਜੋ ਕਰਨਾ ਹੈ, ਉਹ ਹੱਥਾਂ ਰਾਹੀਂ ਪ੍ਰਗਟ ਹੁੰਦੈ, ਪੈਰਾਂ ਰਾਹੀਂ ਪ੍ਰਗਟ ਹੁੰਦੈ ਅਤੇ ਜ਼ਬਾਨ ਰਾਹੀਂ ਪ੍ਰਗਟ ਹੁੰਦੈ। ਸਮਾਜ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਕਰਦਾ ਕੀ ਹੈ ? ਇਹ ਚੱਲਦਾ ਕਿਹੜੇ ਪਾਸੇ ਹੈ ? ਇਹ ਬੋਲਦਾ ਕੀ ਹੈ ? ਜੋ ਕਰਨਾ ਹੈ, ਉਹ ਸਮਾਜ ਨੂੰ ਦਿਸਦੈ। ਜੋ ਹੋਣਾ ਹੈ ਮਨੁੱਖ ਦਾ, ਉਹ ਸਮਾਜ ਨੂੰ ਨਹੀਂ ਦਿਸਦਾ। ਜੋ ਹੋਣਾ ਹੈ, ਉਹ ਕੀ ਹੈ ? ਉਹ ਹੈ ਮਨੁੱਖ ਦੀ ਸੋਚਣੀ, ਉਹ ਹਨ ਮਨੁੱਖ ਦੀਆਂ ਯਾਦਾਂ, ਉਹ ਹਨ ਮਨੁੱਖ ਦੇ ਵੀਚਾਰ। ਮੈਂ ਇਸ ਤਰ੍ਹਾਂ ਅਰਜ਼ ਕਰਾਂ, ਇਕ ਮੇਰਾ ਕਰਨਾ ਉਹ ਹੈ, ਜਿਸ ਨੂੰ ਮੈਂ ਕਹਿ ਸਕਦਾ ਹਾਂ ਕਿ ਮੇਰਾ ਕਰਨਾ ਹੈ। ਇਕ ਹੋਣਾ ਮੇਰਾ ਉਹ ਹੈ, ਜਿਸ ਨੂੰ ਮੈਂ ਕਹਿ ਸਕਦਾ ਹਾਂ ਕਿ ਮੇਰਾ ਹੋਣਾ ਹੈ। ਇਸ ਤਰ੍ਹਾਂ ਹਰ ਇਕ ਦਾ ਕਰਨਾ ਹੈ, ਹਰ ਇਕ ਦਾ ਹੋਣਾ ਹੈ, ਦੋ ਦੋ ਰੂਪ ਹਨ ਹਰ ਇਕ ਦੇ, ਇਕ ਮਨੁੱਖ ਦਾ ਕਰਨਾ, ਇਕ ਮਨੁੱਖ ਦਾ ਹੋਣਾ। ਸਮਾਜ ਇੱਜ਼ਤ ਦਿੰਦੈ, ਸਮਾਜ ਮਾਣ ਦਿੰਦੈ, ਸਮਾਜ ਵਡਿਆਈ ਦਿੰਦੈ। ਜੇਕਰ ਕਰਨਾ ਮਹਾਨ ਹੋਵੇ, ਜਿਤਨਾ ਕਰਨਾ ਉੱਚਾ ਹੁੰਦਾ ਜਾਏ, ਸਮਾਜ ਸਨਮਾਨ ਦਿੰਦੈ, ਸਮਾਜ ਇੱਜ਼ਤ ਦਿੰਦੈ, ਕਿਉਂਕਿ ਕਰਨਾ ਮਹਾਨ ਹੁੰਦਾ ਜਾ ਰਿਹੈ। ਪਰਮਾਤਮਾ ਸਨਮਾਨ ਦਿੰਦੈ, ਪਰਮਾਤਮਾ ਗਲਵਕੜੀ ਵਿਚ ਲੈਂਦੈ ਜੇਕਰ ਮਨੁੱਖ ਦਾ ਹੋਣਾ ਮਹਾਨ ਹੋ ਜਾਵੇ। ਪਰ ਇਥੇ ਤਾਂ ਕਰਨਾ ਮਹਾਨ ਹੈ, ਹੋਣਾ ਮਹਾਨ ਨਹੀਂ ਅਤੇ ਇਹ ਪਰਮਾਤਮਾ ਨੂੰ ਕਬੂਲ ਨਹੀਂ। ਹੋਣਾ ਮਹਾਨ ਹੈ, ਸ਼ਾਇਦ ਕਰਨਾ ਸਾਧਾਰਨ ਹੈ। ਇਥੋਂ ਤਕ ਸਮਾਜ ਦੀ ਕੋਈ ਪਹੁੰਚ ਨਹੀਂ। ਜਿਸ ਨੇ ਸਮਾਜ ਤੋਂ ਇੱਜ਼ਤ ਲੈਣੀ ਹੈ, ਮਾਨ ਸਨਮਾਨ ਲੈਣਾ ਹੈ, ਉਸ ਦੀ ਕੋਸ਼ਿਸ਼ ਹੁੰਦੀ ਹੈ ਕਿ ਕਰਨਾ ਮਹਾਨ ਹੋਵੇ ਅਤੇ ਜਿਤਨਾ ਹੀ ਉਸ ਦਾ ਕਰਨਾ ਮਹਾਨ ਹੁੰਦਾ ਜਾ ਰਿਹੈ, ਉਤਨੀ ਉਸ ਦੀ ਇੱਜ਼ਤ ਵਧਦੀ ਜਾਂਦੀ ਹੈ, ਉਤਨਾ ਹੀ ਜਗਤ ਉਸ ਨੂੰ ਜਾਣਦੈ ਅਤੇ ਇਹ ਮਨੁੱਖ ਦੀ ਲਾਲਸਾ ਭੀ ਹੈ ਕਿ ਸਾਰਾ ਜਗਤ ਜਾਣੇ, ਸਿਰਫ਼ ਇਕ ਮੁਲਕ ਜਾਂ ਇਕ ਸ਼ਹਿਰ ਹੀ ਨਹੀਂ :

**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**

*(ਜਪੁ ਜੀ, ਪੰਨਾ 2)*

ਨਉ ਖੰਡ ਪ੍ਰਿਥਵੀ ਦੇ ਉੱਤੇ, ਮਨੁੱਖਾਂ ਦੀ ਜ਼ਬਾਨ ਦੇ ਉੱਤੇ ਮੇਰਾ ਨਾਮ ਹੋਵੇ, ਮਨੁੱਖ ਦੇ ਪ੍ਰਾਣਾਂ ਦੀ ਪਿਆਸ, ਮਨੁੱਖ ਦੀ ਮੂਲ ਚਾਹਤ, ਹਰ ਇਕ ਦੀ ਜ਼ਬਾਨ 'ਤੇ ਮੇਰਾ ਨਾਮ ਹੋਵੇ। ਤੋ ਹਰ ਇਕ ਦੀ ਜ਼ਬਾਨ 'ਤੇ ਮੇਰਾ ਨਾਮ ਹੋਵੇ, ਹਰ ਇਕ ਦੀ ਜ਼ਬਾਨ ਮੇਰੀ ਮਹਿਮਾ ਗਾਇਨ ਕਰੇ, ਸਮਾਜ ਪ੍ਰਤਿਸ਼ਠਤਾ ਦੇਵੇ, ਸਨਮਾਨ ਦੇਵੇ, ਤੋ ਫਿਰ ਮਨੁੱਖ ਨੂੰ ਕਰਨਾ ਤਾਂ ਮਹਾਨ ਬਣਾਉਣਾ ਹੀ ਪੈਂਦਾ ਹੈ। ਤੋ ਮੈਂ ਅਰਜ਼ ਕਰਾਂ, ਹੋ ਸਕਦੈ ਨਉ ਖੰਡ ਪ੍ਰਿਥਵੀ ਵਿਚ ਮਾਨ ਸਨਮਾਨ ਹੈ, ਔਰ ਨਉ ਖੰਡ ਪ੍ਰਿਥਵੀ ਨੇ ਉਸ ਨੂੰ ਕਬੂਲਿਆ ਭੀ ਹੈ, ਨਉ ਖੰਡ ਪ੍ਰਿਥਵੀ ਦੇ ਸਾਰੇ ਮਨੁੱਖ ਉਸ ਦਾ ਆਦਰ ਸਤਿਕਾਰ ਭੀ ਕਰਦੇ ਹਨ, ਪਰ ਸਾਹਿਬ ਕਹਿੰਦੇ ਹਨ:

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**

*(ਜਪੁ ਜੀ, ਪੰਨਾ 2)*

ਮੈਂ ਸੰਖੇਪ ਵਿਚ ਅਰਜ਼ ਕਰ ਰਿਹਾ ਹਾਂ, ਜੇ ਇਸ ਦਾ ਹੋਣਾ ਠੀਕ ਨਹੀਂ ਤਾਂ ਪਰਮਾਤਮਾ ਨੂੰ ਕਬੂਲ ਨਹੀਂ। ਇਕ ਇਹ ਹੈ ਕਿ ਮੈਨੂੰ ਸਾਰਾ ਜਗਤ ਜਾਣੇ, ਇਕ ਮਨੁੱਖ ਦੀ ਕੋਸ਼ਿਸ਼ ਹੁੰਦੀ ਹੈ ਕਿ ਮੈਂ ਪ੍ਰਭੂ ਨੂੰ ਜਾਣਾਂ, ਮੈਂ ਪਰਮਾਤਮਾ ਨੂੰ ਜਾਣਾਂ। ਜਿਵੇਂ ਗੁਰੂ ਅਰਜਨ ਦੇਵ ਜੀ ਦੀ ਬੜੀ ਕੀਮਤੀ ਪੰਗਤੀ ਹੈ:

**ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ॥**

*(ਮਾਰੂ ਮ: ੫, ਪੰਨਾ 1005)*

ਹੇ ਪ੍ਰਭੂ! ਤੈਨੂੰ ਮੈਂ ਮਾਲਕ ਮੰਨਿਐ ਤੇ ਮੈਂ ਤੇਰਾ ਦਾਸ ਬਣਿਆ। ਇਹ ਗੱਲ ਵੱਖਰੀ ਹੈ ਕਿ ਤੂੰ ਮੇਰੀ ਸਮਝ ਵਿਚ ਤਾਂ ਨਹੀਂ ਹੈਂ, ਪਰ ਫਿਰ ਭੀ ਹਿਰਦਾ ਤੇਰੇ ਤੋਂ ਪ੍ਰਭਾਵਤ ਹੈ, "ਮੋ ਕਉ ਕੋਇ ਨ ਜਾਨਤ" ਮੈਂ ਤਾਂ ਕਦੀ ਇਸ ਗੱਲ ਦੀ ਤੜਪ ਤੇ ਪਿਆਸ ਭੀ ਨਹੀਂ ਰੱਖੀ ਕਿ ਮੈਨੂੰ ਜਗਤ ਜਾਣੇ। ਪਰ ਇਸ ਦੇ ਉਲਟ ਹਰ ਇਕ ਮਨੁੱਖ ਦੀ ਮਾਨਸਿਕ ਕਮਜ਼ੋਰੀ ਹੈ—ਹਉਮੈ। ਰਾਜਨੀਤੀ ਦਾ ਜਨਮ ਹੀ ਇਥੋਂ ਹੋਇਆ ਹੈ। ਇਸ ਨੂੰ ਅਹੰ ਭਾਉ ਕਹਿੰਦੇ ਹਨ, ਮਨੁੱਖ ਦਾ ਮੂਲ ਰੋਗ ਭੀ ਇਹੀ ਹੈ:

**ਹਉਮੈ ਰੋਗੁ ਮਾਨੁਖ ਕਉ ਦੀਨਾ॥** *(ਭੈਰਉ ਮ: ੫, ਪੰਨਾ 1140)*

ਮੈਂ ਹਉਮੈ ਹਾਂ। ਤੂੰ ਕੀ ਹੈਂ? ਤੂੰ ਕੁਝ ਭੀ ਨਹੀਂ!! "ਨਵਾ ਖੰਡਾ ਵਿਚਿ ਜਾਣੀਐ" ਨਉ ਖੰਡ ਪ੍ਰਿਥਵੀ ਦੇ ਲੋਗ ਮੈਨੂੰ ਜਾਨਣ। ਇਕ ਦੂਸਰੀ ਭੁੱਖ ਹੈ ਪ੍ਰਾਣਾਂ ਵਿਚ ਕਿ ਮੈਨੂੰ ਕੋਈ ਭੀ ਨਾ ਜਾਣੇ। ਹੇ ਪ੍ਰਭੂ! ਘੱਟ ਤੋਂ ਘੱਟ ਮੈਂ ਤਾਂ ਤੈਨੂੰ ਜਾਣਾਂ, ਤੇਰੀ ਸਮਝ ਹੋਵੇ, ਤੂੰ ਮੇਰੇ ਪ੍ਰਾਣਾਂ ਵਿਚ ਹੋਵੇਂ, ਤੂੰ ਮੇਰੀ ਯਾਦ

ਵਿਚ ਹੋਵੇਂ, ਨਹੀਂ ਕੋਈ ਜਾਣਦਾ ਤੇ ਨਾ ਸਹੀ। ਇੰਜ ਕਹਿ ਲਵੋ ਕਿ ਮਨੁੱਖ ਦੇ ਜੀਵਨ ਦੀਆਂ ਯਾਤਰਾਵਾਂ ਦੋ ਤਰ੍ਹਾਂ ਦੀਆਂ ਹਨ—ਜਾਂ ਇਹ ਬਾਹਰੋਂ ਵਿਕਸਤ ਹੋਵੇ ਜਾਂ ਫਿਰ ਅੰਦਰੋਂ। ਜਿਹੜੇ ਤੁਹਾਨੂੰ ਬਾਹਰੋਂ ਬੜੇ ਸੰਪੰਨ, ਵਿਕਾਸਸ਼ੀਲ ਦਿਖਾਈ ਦਿੰਦੇ ਹਨ, ਯਕੀਨ ਜਾਣੋ, ਅੰਦਰੋਂ ਉਹ ਬਿਲਕੁਲ ਕੰਗਾਲ ਤੇ ਮੂੜ੍ਹ ਹਨ, ਹੋਰ ਕੁਝ ਭੀ ਨਹੀਂ:

**ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥**
**ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥**

*(ਵਾਰ ਮਲਾਰ, ਮ: ੧, ਪੰਨਾ 1287)*

ਖ਼ੈਰ, ਸੰਖੇਪ ਵਿਚ ਮੈਂ ਅਰਜ਼ ਕਰਾਂ, ਸਮਾਜ ਦੀ ਜਾਣਕਾਰੀ ਇਸ ਹਿਸਾਬ ਨਾਲ ਵਧਦੀ ਹੈ ਅਤੇ ਸਮਾਜ ਉਸ ਹਿਸਾਬ ਨਾਲ ਇੱਜ਼ਤ ਭੀ ਦਿੰਦੈ ਜਦ ਮਨੁੱਖ ਦੀ ਸੰਪਦਾ ਵਧੇ, ਮਨੁੱਖ ਦੀ ਸ਼ਕਤੀ ਵਧੇ, ਮਨੁੱਖ ਦੀ ਤਾਕਤ ਵਧੇ। ਸਮਾਜ ਜਾਣਦੈ ਅਤੇ ਸਮਾਜ ਸਨਮਾਨ ਭੀ ਦਿੰਦੈ। ਅੰਦਰ ਜਿਤਨੀ ਭੁੱਖ ਹੋਵੇ ਤੇ ਸਮਾਜ ਸਨਮਾਨ ਦੇਵੇ ਤਾਂ ਉਸ ਨੂੰ ਆਪਣਾ ਕਰਨਾ ਮਹਾਨ ਬਣਾਉਣਾ ਪੈਂਦੈ। ਕਰਨਾ ਬੜਾ ਉੱਚਾ ਹੈ, ਬਹੁਤ ਮਹਾਨ ਹੋ ਗਿਐ, ਬੜਾ ਦਾਨੀ ਹੈ, ਬੜਾ ਗਿਆਨੀ ਹੈ, ਬੜੀ ਸੇਵਾ ਕਰਦੈ, ਬਹੁਤ ਸੇਵਾ ਕਰਦੈ, ਦੇਸ਼ ਦੀ ਸੇਵਾ ਕਰਦੈ, ਕੌਮ ਦੀ ਸੇਵਾ ਕਰਦੈ, ਗੁਰਦੁਆਰਿਆਂ ਦੀ ਸੇਵਾ ਕਰਦੈ, ਧਰਮ ਦੀ ਸੇਵਾ ਕਰਦੈ ਅਤੇ ਜਿਤਨੀ ਜ਼ਿਆਦਾ ਸੇਵਾ ਕਰਦੈ, ਕੁਦਰਤੀ ਗੱਲ ਹੈ ਕਿ ਉਤਨਾ ਸਮਾਜ ਉਸ ਨੂੰ ਜਾਣਦੈ ਤੇ ਸਨਮਾਨ ਦਿੰਦੈ। ਹੁਣ ਮੈਂ ਫਿਰ ਅਰਜ਼ ਕਰਾਂ, ਹੋ ਸਕਦੈ ਨਉ ਖੰਡ ਪ੍ਰਿਥਵੀ ਉਸ ਨੂੰ ਸਨਮਾਨ ਦਿੰਦੀ ਹੋਵੇ, ਪਰ ਪਰਮਾਤਮਾ ਦੀ ਨਿਗਾਹ ਵਿਚ ਉਹ ਕੀੜਿਆਂ ਤੋਂ ਭੀ ਖੋਟਾ ਹੈ:

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥** *(ਜਪੁ ਜੀ, ਪੰਨਾ 2)*

ਜਿਵੇਂ ਇਕ ਮਾਮੂਲੀ ਕੀੜਾ ਹੈ, ਉਸ ਉੱਤੇ ਮਨੁੱਖ ਨਿਗਾਹ ਨਹੀਂ ਟਿਕਾਂਦਾ, ਸ਼ਾਇਦ ਪ੍ਰਭੂ ਦੀ ਨਿਗਾਹ ਵਿਚ ਐਸਾ ਹੀ ਹੋਵੇ। ਸਮਾਜ ਦੀ ਨਿਗਾਹ ਵਿਚ ਪਹਾੜ ਜੈਸਾ ਬਣਿਆ ਹੋਇਐ, ਪਰਮਾਤਮਾ ਦੀ ਨਿਗਾਹ ਵਿਚ ਕੀਟ ਭੀ ਨਹੀਂ ਹੈ, ਜ਼ੱਰਾ ਭੀ ਨਹੀਂ ਹੈ। ਸੋ ਮੈਂ ਅਰਜ਼ ਕਰਾਂ, ਸਮਾਜ ਦੇਖਦੈ ਕਿ ਮਨੁੱਖ ਦਾ ਕਰਨਾ ਕੀ ਹੈ? ਪਰਮਾਤਮਾ ਦੇਖਦੈ ਕਿ ਮਨੁੱਖ ਦਾ ਹੋਣਾ ਕੀ ਹੈ? ਇਹ ਹੈ ਕੀ? ਇਸ ਵਾਸਤੇ ਕਹਿੰਦੇ ਹਨ ਕਿ ਸੰਸਾਰ ਤੇ ਨਿਰੰਕਾਰ ਦੇ ਤਰਾਜ਼ੂ, ਤੋਲਣ ਦੇ ਨਿਯਮ ਅਲੱਗ ਅਲੱਗ ਹਨ, ਨਾਪਣ ਦੇ ਪੈਮਾਨੇ ਅਲੱਗ ਅਲੱਗ ਹਨ। ਇਕ ਤਾਂ ਸਾਡੇ ਕੋਲ ਪੈਮਾਨੇ ਹਨ ਜਿਨ੍ਹਾਂ ਨਾਲ ਅਸੀਂ ਬਾਹਰ ਨਾਪਦੇ ਤੋਲਦੇ ਪਏ ਹਾਂ। ਇਕ ਗਿਣਤੀ ਦਾ ਪੈਮਾਨਾ, ਤੋਲਣ ਦਾ ਪੈਮਾਨਾ ਪਰਮਾਤਮਾ ਦਾ ਹੈ, ਉਹ ਸਮਾਜ ਨਾਲ ਮੇਲ ਨਹੀਂ ਖਾਂਦਾ। ਸਮਾਜ ਕੋਲ ਪੈਮਾਨਾ ਇਹ ਹੈ ਕਿ

ਇਸ ਕੋਲ ਤਾਕਤ ਕਿਤਨੀ ਹੈ, ਇਸਦੇ ਕੋਲ ਸਮਰੱਥਾ ਕਿਤਨੀ ਹੈ, ਇਸ ਦੇ ਕੋਲ ਧਨ ਸੰਪਦਾ ਕਿਤਨੀ ਹੈ ਅਤੇ ਜਿਤਨੀ ਜ਼ਿਆਦਾ ਹੈ, ਉਤਨਾ ਹੀ ਮਹਾਨ ਹੈ, ਉਤਨੀ ਹੀ ਉਸ ਨੂੰ ਇੱਜ਼ਤ ਮਿਲ ਜਾਂਦੀ ਹੈ, ਜਗਤ ਉਸ ਦਾ ਉਤਨਾ ਹੀ ਸਨਮਾਨ ਕਰਦੈ। ਜਿਸ ਨੂੰ ਜਗਤ ਵਿਚ ਸਨਮਾਨ ਚਾਹੀਦੈ, ਕਿਸ ਨੂੰ ਨਹੀਂ ਚਾਹੀਦਾ, ਸਭ ਨੂੰ ਚਾਹੀਦੈ, ਤਾਂ ਕੋਸ਼ਿਸ਼ ਹੁੰਦੀ ਹੈ ਹਰੇਕ ਮਨੁੱਖ ਦੀ ਕਿ ਮੇਰੀ ਸਮਰੱਥਾ ਵਧੇ, ਮੇਰੀ ਧਨ ਸੰਪਦਾ ਵਧੇ, ਤਾਕਤ ਵਧੇ। ਪਰ ਪਰਮਾਤਮਾ ਵੇਖਦੈ, ਇਸ ਦਾ ਹੋਣਾ ਕੀ ਹੈ ? ਮੇਰਾ ਹੋਣਾ ਖੜਾ ਹੈ ਮੇਰੀ ਸੋਚਣੀ ਉੱਤੇ, ਮੇਰਾ ਹੋਣਾ ਖੜਾ ਹੈ ਮੇਰੇ ਵੀਚਾਰਾਂ ਉੱਤੇ, ਮੇਰਾ ਹੋਣਾ ਖੜਾ ਹੈ ਮੇਰੀਆਂ ਯਾਦਾਂ ਉੱਤੇ। ਚਾਲ੍ਹੀ-ਪੰਤਾਲੀ ਸਾਲ ਤੋਂ, ਬਚਪਨ ਤੋਂ ਹੀ ਦਾਸ ਇਸ ਲਾਈਨ ਵਿਚ ਹੈ ਅਤੇ ਮੈਂ ਇਸ ਨਿਚੋੜ ਉੱਤੇ ਪਹੁੰਚਿਆ ਹਾਂ ਕਿ ਨੜ੍ਹਿਨਵੇਂ ਫ਼ੀਸਦੀ ਜਿਨ੍ਹਾਂ ਦਾ ਕਰਨਾ ਮਹਾਨ ਹੈ, ਉਨ੍ਹਾਂ ਦਾ ਹੋਣਾ ਕੁਝ ਭੀ ਨਹੀਂ ਹੈ। ਜਿਨ੍ਹਾਂ ਦੀ ਕਿਰਤ ਬੜੀ ਉੱਚੀ ਹੈ, ਉਨ੍ਹਾਂ ਦੀ ਸੋਚ ਬੜੀ ਨੀਵੀਂ ਹੈ। ਜਿਨ੍ਹਾਂ ਦਾ ਕਰਨਾ ਬੜਾ ਮਹਾਨ ਹੈ, ਉਨ੍ਹਾਂ ਦੀਆਂ ਯਾਦਾਂ ਬੜੀਆਂ ਮਲੀਨ ਹਨ, ਉਨ੍ਹਾਂ ਦੇ ਵੀਚਾਰ ਬੜੇ ਛੋਟੇ ਹਨ। ਬੜਾ ਵੱਡਾ ਮਨੁੱਖ ਹੈ, ਆਖਦੇ ਹਨ, ਤਾਕਤ ਬੜੀ ਵੱਡੀ ਹੈ। ਪਰਮਾਤਮਾ ਕਹਿੰਦੈ, ਬੜਾ ਛੋਟਾ ਮਨੁੱਖ ਹੈ, ਵੀਚਾਰ ਬੜੇ ਛੋਟੇ ਹਨ, ਸੋਚਣੀ ਬੜੀ ਛੋਟੀ ਹੈ, ਯਾਦਾਂ ਬੜੀਆਂ ਛੋਟੀਆਂ ਹਨ। ਮੈਂ ਕਿਸ ਨੂੰ ਯਾਦ ਕਰ ਰਿਹਾਂ, ਸਮਾਜ ਨੂੰ ਕੀ ਪਤੈ! ਮੈਂ ਕੀ ਸੋਚ ਰਿਹਾਂ, ਸਮਾਜ ਨੂੰ ਕੀ ਪਤੈ!! ਮੇਰੇ ਅੰਦਰ ਕਿਹੜੇ ਵੀਚਾਰ ਚੱਲਦੇ ਪਏ ਹਨ, ਸਮਾਜ ਨੂੰ ਕੀ ਪਤੈ!!! ਪਰ ਮੈਂ ਕਰਦਾ ਕੀ ਹਾਂ, ਸਮਾਜ ਨੂੰ ਦਿਖਾਈ ਦਿੰਦੈ। ਤੁਸੀਂ ਕਰਦੇ ਕੀ ਹੋ, ਸਮਾਜ ਨੂੰ ਦਿਖਾਈ ਦਿੰਦੈ, ਤੁਸੀਂ ਸੋਚਦੇ ਕੀ ਹੋ, ਸਮਾਜ ਨੂੰ ਦਿਖਾਈ ਨਹੀਂ ਦਿੰਦਾ। ਤੁਸੀਂ ਯਾਦਾਂ ਕਿਸ ਤਰ੍ਹਾਂ ਦੀਆਂ ਆਪਣੇ ਅੰਦਰ ਚਲਾਂਦੇ ਹੋ, ਸਮਾਜ ਨੂੰ ਨਹੀਂ ਦਿਖਾਈ ਦਿੰਦਾ। ਮੈਂ ਫਿਰ ਅਰਜ਼ ਕਰਾਂ, ਜੇਕਰ ਕਿਸੇ ਮਨੁੱਖ ਨੂੰ ਚਾਲ੍ਹੀ-ਪੰਜਾਹ ਸਾਲ ਹੋ ਗਏ ਨੇ ਧਰਮ ਦੇ ਕਰਮ-ਕਾਂਡ ਵਿਚ ਵਿਚਰਦਿਆਂ, ਮੰਦਰ, ਮਸਜਿਦ, ਗੁਰਦੁਆਰੇ ਜਾਂਦਿਆਂ, ਪਰ ਉਸ ਦੀ ਜ਼ਿੰਦਗੀ ਵਿਚ ਪਰਮਾਤਮਾ ਦੀ ਛਾਪ ਨਹੀਂ ਲੱਗੀ ਤਾਂ ਫ਼ੈਸਲਾ ਕਰ ਲੈਣਾ ਚਾਹੀਦੈ ਕਿ ਇਹਦਾ ਕਰਨਾ ਬੜਾ ਉੱਚਾ ਹੈ, ਪਰ ਇਸ ਦਾ ਹੋਣਾ ਬੜਾ ਨੀਵਾਂ ਹੈ। ਕੁਝ ਭੀ ਨਹੀਂ ਹੈ। ਇਹੀ ਕਾਰਨ ਹੈ ਕਿ ਇਸ ਦੇ ਜੀਵਨ ਉੱਤੇ ਪਰਮਾਤਮਾ ਦੀ ਛਾਪ ਨਹੀਂ ਹੈ। ਇਸ ਦਾ ਜੀਵਨ ਪਰਮਾਤਮਾ-ਮਈ ਨਹੀਂ ਹੈ। ਪਰਮਾਤਮਾ ਨੇ ਆਪਣੇ ਦਰਵਾਜ਼ੇ ਖੋਲ੍ਹ ਕੇ ਰੱਖੇ ਹਨ। ਸਾਰੇ ਰਸਤੇ ਖੋਲ੍ਹ ਕੇ ਰੱਖੇ ਹਨ ਕਿ ਮਨੁੱਖ ਮੇਰੇ ਜੈਸਾ ਬਣੇ। ਪਰ ਰਾਜਨੀਤਕ ਨੇ ਦਰਵਾਜ਼ੇ ਬੰਦ ਕਰ ਕੇ ਰੱਖੇ ਹਨ ਕਿ ਕੋਈ ਮੇਰੇ ਜੈਸਾ ਨਾ ਬਣੇ। ਇਸ ਵਾਸਤੇ ਕੋਸ਼ਿਸ਼ ਹੁੰਦੀ ਹੈ ਰਾਜਨੀਤਕ ਦੀ ਕਿ ਜਿਨ੍ਹਾਂ ਸੀੜੀਆਂ 'ਤੇ ਚੜ੍ਹ ਕੇ ਮੈਂ ਸਿੰਘਾਸਣ ਤਕ ਪਹੁੰਚਿਆ ਹਾਂ,

ਇਨ੍ਹਾਂ ਸੀੜੀਆਂ ਨੂੰ ਤੋੜ ਦਿਆਂ ਤਾਂ ਕਿ ਦੂਸਰਾ ਕੋਈ ਨਾ ਚੜ੍ਹੇ। ਸਭ ਰਾਜਨੀਤਕ ਉਨ੍ਹਾਂ ਸੀੜੀਆਂ ਨੂੰ ਤੋੜਦੇ ਰਹੇ ਹਨ, ਜਿਨ੍ਹਾਂ ਸੀੜੀਆਂ ਦੇ ਰਾਹੀਂ ਉਹ ਸਿੰਘਾਸਣ 'ਤੇ ਪਹੁੰਚਦੇ ਰਹੇ ਹਨ। ਪਰ ਗ਼ਜ਼ਬ ਦੀ ਗੱਲ ਹੈ ਕਿ ਪਰਮਾਤਮਾ ਨੇ ਆਪਣੇ ਤਕ ਪਹੁੰਚਣ ਦੀਆਂ ਸੀੜੀਆਂ ਬਣਾ ਰੱਖੀਆਂ ਹਨ ਅਤੇ ਉਨ੍ਹਾਂ ਨੂੰ ਕੋਈ ਤੋੜ ਭੀ ਨਹੀਂ ਸਕਦਾ, ਕਿਉਂਕਿ ਪਰਮਾਤਮਾ ਨੇ ਬਣਾਈਆਂ ਹਨ। ਪਰ ਬਦਕਿਸਮਤੀ ਇਹ ਹੈ ਕਿ ਉਨ੍ਹਾਂ ਉਪਰ ਕੋਈ ਚੜ੍ਹਦਾ ਹੀ ਨਹੀਂ। ਡਾਕਟਰ ਮੁਹੰਮਦ ਇਕਬਾਲ ਕਹਿੰਦੇ ਹਨ :

*ਕਾਫ਼ਲੇ ਯਾ ਬੜ ਗਏ ਯਾ ਮਿਟ ਗਏ*
*ਰਾਸਤੇ ਸੁੰਨਸਾਨ ਨਜ਼ਰ ਆਤੇ ਹੈਂ।*

ਇਕਬਾਲ ਕਹਿੰਦੈ, ਐ ਖ਼ੁਦਾ! ਗ਼ਜ਼ਬ ਦੀ ਗੱਲ ਹੈ ਕਿ ਤੇਰਾ ਰਸਤਾ ਤਾਂ ਮੈਨੂੰ ਉਜੜਿਆ ਹੋਇਆ ਦਿਖਾਈ ਦਿੰਦੈ। ਉਜੜਿਆ ਹੋਇਆ ਰਸਤਾ ਕਿਹੜਾ ਹੁੰਦੈ ? ਜਿਸ ਉੱਤੇ ਕੋਈ ਨਾ ਚੱਲੇ, ਉਸ ਨੂੰ ਉਜੜਿਆ ਹੋਇਆ ਰਸਤਾ ਕਹਿੰਦੇ ਹਨ। "ਕਾਫ਼ਲੇ ਯਾ ਬੜ ਗਏ", ਚੱਲੇ ਸਨ ਕਿਸੇ ਵਕਤ ਕਾਫ਼ਲੇ, ਪਹੁੰਚ ਗਏ। "ਕਾਫ਼ਲੇ ਯਾ ਬੜ ਗਏ ਯਾ ਮਿਟ ਗਏ, ਰਾਸਤੇ ਸੁੰਨਸਾਨ ਨਜ਼ਰ ਆਤੇ ਹੈਂ।" ਹੇ ਖ਼ੁਦਾ! ਤੇਰੇ ਮਾਰਗ 'ਤੇ ਕੁਝ ਚੱਲੇ ਸਨ ਅਤੇ ਪਹੁੰਚ ਗਏ। ਕੁਝ ਰਸਤੇ ਵਿਚ ਮਿਟ ਗਏ ਅਤੇ ਹੁਣ ਤੇਰਾ ਰਸਤਾ ਮੈਨੂੰ ਉਜੜਿਆ ਹੋਇਆ ਦਿਖਾਈ ਦਿੰਦੈ। ਬੜੀ ਭੀੜ ਹੈ ਰਾਜਨੀਤੀ ਦੇ ਰਸਤਿਆਂ ਉੱਤੇ। ਪ੍ਰਭੁਤਾ ਦੇ ਰਸਤਿਆਂ ਉੱਤੇ ਭੀੜ ਹੈ। ਭਗਤ ਕਬੀਰ ਜੀ ਵੀ ਕਹਿੰਦੇ ਹਨ, ਗ਼ਜ਼ਬ ਦੀ ਗੱਲ ਹੈ ਕਿ ਜਿਸ ਰਸਤੇ ਉੱਤੇ ਮੈਂ ਚੱਲ ਰਿਹਾਂ, ਮੇਰੇ ਅੱਗੇ ਭੀ ਕੋਈ ਨਹੀਂ, ਮੇਰੇ ਪਿੱਛੇ ਭੀ ਕੋਈ ਨਹੀਂ। ਉਸ ਰਸਤੇ ਨੂੰ ਉਜੜਿਆ ਹੋਇਆ ਕਹਿੰਦੇ ਹਨ ਜਿਸ ਰਸਤੇ ਵਿਚ ਅੱਗੇ ਭੀ ਕੋਈ ਨਹੀਂ, ਪਿੱਛੇ ਭੀ ਕੋਈ ਨਹੀਂ, ਇਕੱਲਿਆਂ ਹੀ ਚੱਲ ਰਹੇ ਹਨ :

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥**

*(ਸਲੋਕ ਕਬੀਰ ਜੀ, ਪੰਨਾ 1373)*

ਬੜੀ ਭੀੜ ਹੈ, ਔਖੇ ਨਾ ਹੋਣਾ, 'ਭੀੜ' ਸ਼ਬਦ 'ਭੈੜਾ' ਤੋਂ ਬਣਿਐ ਅਤੇ ਅਕਸਰ ਭੀੜ ਭੈੜਿਆਂ ਦੀ ਹੁੰਦੀ ਹੈ। ਮਹਾਤਮਾ ਬੁੱਧ ਨੇ ਆਪਣੇ ਚਚੇਰੇ ਭਰਾ ਆਨੰਦ ਨੂੰ ਕਿਹਾ ਸੀ, ਬਹੁਤ ਵੱਡੀ ਭੀੜ ਵਿਚ ਕੋਈ ਚੰਗੇ ਮਨੁੱਖ ਨਹੀਂ ਹੁੰਦੇ ਅਤੇ ਚੰਗੇ ਮਨੁੱਖਾਂ ਦੀ ਜ਼ਮੀਨ ਦੇ ਉੱਤੇ ਕਦੀ ਭੀੜ ਨਹੀਂ ਹੋਈ, ਕਦੀ ਨਹੀਂ ਹੋਈ। ਪਰ ਮਨੁੱਖ ਤਾਂ ਭੀੜ ਤੋਂ ਹੀ ਪ੍ਰਭਾਵਤ ਹੈ, ਸੋ ਬੜੀ ਭੀੜ ਹੈ। ਇਤਨੇ ਮਨੁੱਖ ਇਵੇਂ ਕਰਦੇ ਪਏ ਹਨ, ਮੈਂ ਕਿਉਂ ਨਾ ਕਰਾਂ। ਇਤਨੇ ਮਨੁੱਖ ਉਸ ਰਸਤੇ

'ਤੇ ਚੱਲਦੇ ਪਏ ਹਨ, ਮੈਂ ਕਿਉਂ ਨਾ ਚੱਲਾਂ। ਜਿਸ ਰਸਤੇ ਉੱਤੇ ਭੀੜ ਹੈ, ਉਹ ਰਸਤਾ ਭੀ ਗ਼ਲਤ ਹੈ ਅਤੇ ਉਹ ਭੀੜ ਭੀ ਗ਼ਲਤ ਹੈ। ਇਹ ਪ੍ਰਤੱਖਸ਼ ਪ੍ਰਮਾਣ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ। "ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥" ਜਿਸ ਘਾਟੀ 'ਤੇ ਮੈਂ ਚੜ੍ਹ ਰਿਹਾ ਹਾਂ, ਉਸ ਘਾਟੀ ਦਾ ਨਾਮ ਹੈ ਰਾਮ। ਇਕੱਲਿਆਂ ਹੀ ਚੜ੍ਹ ਰਿਹਾ ਹਾਂ। ਅੱਗੇ ਵੀ ਕੋਈ ਨਹੀਂ, ਪਿੱਛੇ ਭੀ ਕੋਈ ਨਹੀਂ। "ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ"। ਇਕ ਬਿਖੜੀ ਘਾਟੀ 'ਤੇ ਮੈਂ ਇਕੱਲਿਆਂ ਹੀ ਚੜ੍ਹ ਰਿਹਾ ਹਾਂ, ਇਕੱਲਿਆਂ ਹੀ। ਬੜੇ ਜੁਲਾਹੇ ਹਨ, ਪਰ ਜੁਲਾਹਿਆਂ ਵਿੱਚੋਂ ਇੱਕੋ ਹੀ ਜੁਲਾਹਾ ਹੋਇਐ ਕਬੀਰ। ਹਰ ਚੌਕ ਵਿਚ ਜੁੱਤੀਆਂ ਗੰਢਣ ਵਾਲੇ ਮੋਚੀ ਤਾਂ ਬੈਠੇ ਹਨ, ਹਰ ਸ਼ਹਿਰ ਵਿਚ ਬੈਠੇ ਹਨ, ਪਰ ਰਵੀਦਾਸ ਤਾਂ ਇੱਕੋ ਹੀ ਹੋਇਐ। ਕੱਪੜਿਆਂ ਨੂੰ ਰੰਗਣ ਵਾਲੇ ਰੰਗਸਾਜ਼, ਰੰਗਰੇਜ਼ ਹਰ ਸ਼ਹਿਰ ਵਿਚ ਹਨ, ਪਰ ਕੱਪੜਿਆਂ ਨੂੰ ਰੰਗਦਾ ਰੰਗਦਾ ਆਪਣਾ ਮਨ ਰੰਗ ਰੰਗਣ ਵਾਲਾ ਤਾਂ ਇੱਕੋ ਹੀ ਹੋਇਐ ਨਾਮਦੇਉ, ਇੱਕੋ ਹੀ ਹੋਇਐ। ਤੱਕੜੀ ਤੋਲਣ ਵਾਲੇ ਤਾਂ ਹਰ ਸ਼ਹਿਰ ਵਿਚ ਹਨ ਬਾਣੀਏ, ਦੁਕਾਨਦਾਰ, ਪਰ ਕੋਈ ਤੱਕੜੀ ਤੋਲੇ ਅਤੇ ਤੇਰੇ ਵਿਚ ਜੁੜ ਜਾਏ, ਸਮਾਧੀ-ਲੀਨ ਹੋ ਜਾਏ ਤੱਕੜੀ ਤੋਲਦਿਆਂ ਤੋਲਦਿਆਂ ਲੋਕੀਂ ਮਾਲਾ ਫੇਰਦਿਆਂ ਨਹੀਂ ਜੁੜਦੇ, ਉਹ ਤੱਕੜੀ ਤੋਲਦਿਆਂ ਜੁੜ ਗਏ ਹਨ। ਲੋਕੀਂ ਵਾਹਿਗੁਰੂ ਵਾਹਿਗੁਰੂ ਕਰਦਿਆਂ ਵਾਹਿਗੁਰੂ ਨਾਲ ਨਹੀਂ ਜੁੜਦੇ, ਉਹ 'ਇਕ ਦੋ ਤਿੰਨ' ਕਰਦਿਆਂ 'ਬਾਰਾਂ ਤੇਰਾਂ' ਕਰਦਿਆਂ ਜੁੜ ਗਿਆ, ਹੈਰਾਨਗੀ ਹੈ! ਕੋਈ ਗਿਣਤੀ 'ਬਾਰਾਂ ਤੇਰਾਂ' ਕਰਦਿਆਂ ਕਰਦਿਆਂ ਜੁੜ ਗਿਐ, ਪਰ ਕੋਈ ਵਾਹਿਗੁਰੂ ਵਾਹਿਗੁਰੂ ਕਰਦਿਆਂ ਭੀ ਨਹੀਂ ਜੁੜਦਾ। ਕੋਈ ਕੱਪੜੇ ਨੂੰ ਬੁਣਦਿਆਂ ਬੁਣਦਿਆਂ ਹੀ ਆਪਣਾ ਮਨ ਪ੍ਰਭੂ ਨਾਲ ਬੁਣ ਬੈਠੇ, ਕੋਈ ਕੱਪੜਿਆਂ ਨੂੰ ਰੰਗਦਾ ਰੰਗਦਾ ਆਪਣਾ ਮਨ ਰੰਗ ਬੈਠੈ :

**ਰਾਂਗਨਿ ਰਾਂਗਉ ਸੀਵਨਿ ਸੀਵਉ ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ ॥**

*(ਆਸਾ ਨਾਮਦੇਉ ਜੀ, ਪੰਨਾ 485)*

ਹੁਣ ਮੈਂ ਇਹ ਨਹੀਂ ਕਹਿੰਦਾ, ਇਸ ਨੂੰ ਕਿਧਰੇ ਐਸਾ ਨਾ ਲੈ ਲੈਣਾ ਕਿ ਕਰਨ ਦੀ ਕੋਈ ਮਹਾਨਤਾ ਹੀ ਨਹੀਂ ਹੈ। ਜਦ ਮਨੁੱਖ ਮਹਾਨ ਹੋ ਜਾਂਦੈ ਤਾਂ ਉਸਦਾ ਮਹਾਨ ਕਰਨਾ ਉਸ ਵਿੱਚੋਂ ਇਸ ਤਰ੍ਹਾਂ ਨਿਕਲਦੈ, ਜਿਵੇਂ ਫੁੱਲ ਤੋਂ ਮਹਿਕ ਨਿਕਲਦੀ ਹੈ। ਉਹ ਕਰਦਾ ਨਹੀਂ, ਉਸ ਦਾ ਕਰਨਾ ਭੀ ਹੋਣਾ ਹੈ। ਇਕ ਮੇਰਾ ਕਰਨਾ ਹੈ, ਇਕ ਮੇਰਾ ਹੋਣਾ ਹੈ। ਸਮਾਜ ਤੋਂ ਮੈਨੂੰ ਪ੍ਰਤਿਸ਼ਠਤਾ ਚਾਹੀਦੀ ਹੈ ਤਾਂ ਮੈਂ ਆਪਣਾ ਕਰਨਾ ਮਹਾਨ ਕਰਾਂਗਾ, ਕਰਦਾ ਜਾਵਾਂਗਾ। ਜਿਹੜਾ ਜਿਤਨਾ ਬਾਹਰਮੁਖੀ ਹੋਵੇ, ਉਹ ਉਤਨੀ ਹੀ ਕੋਸ਼ਿਸ਼ ਕਰਦੈ ਕਿ ਮੇਰਾ ਕਰਨਾ ਮਹਾਨ

ਹੋਵੇ ਤੇ ਜਹਾਨ ਦੀ ਹਰ ਜ਼ਬਾਨ ਦੇ ਉੱਤੇ ਮੇਰਾ ਨਾਮ ਹੋਵੇ ਤਾਂ ਇਸ ਤਰ੍ਹਾਂ ਉਸ ਦਾ ਹੋਣਾ ਉਤਨਾ ਹੀ ਮਾਮੂਲੀ ਹੋ ਜਾਂਦਾ ਹੈ, ਕੁਝ ਭੀ ਨਹੀਂ ਹੈ, ਉਹ ਕੁਝ ਭੀ ਨਹੀਂ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ, ਬਿਲਕੁਲ ਹੀ ਕੁਝ ਨਹੀਂ ਹੈ। ਪਰ ਜਿਸ ਦਾ ਹੋਣਾ ਮਹਾਨ ਹੋ ਗਿਆ ਹੈ, ਇਸ ਚੱਕਰ ਵਿਚ ਨਾ ਪੈਣਾ ਕਿ ਉਸ ਦਾ ਕਰਨਾ ਨਖਿੱਧ ਹੋਵੇਗਾ, ਨਹੀਂ, ਉਸ ਦਾ ਕਰਨਾ ਮਹਾਨ ਆਪੇ ਹੋ ਜਾਏਗਾ। ਉਹ ਕਰੇਗਾ ਨਹੀਂ, ਉਹਦਾ ਕਰਨਾ ਭੀ ਹੋਣਾ ਹੋਵੇਗਾ। ਸੇਵਾ ਉਹ ਕਰੇਗਾ ਨਹੀਂ, ਸੇਵਾ ਉਸ ਵਿੱਚੋਂ ਨਿਕਲੇਗੀ। ਦਾਨ ਉਹ ਦੇਵੇਗਾ ਨਹੀਂ, ਦਾਨ ਉਸ ਵਿੱਚੋਂ ਇੰਜ ਨਿਕਲੇਗਾ, ਜਿਵੇਂ ਪਹਾੜਾਂ ਦੇ ਸੀਨੇ ਚੀਰ ਕੇ ਝਰਨੇ ਨਿਕਲਦੇ ਹਨ। ਪਰੰਤੂ ਜਿਸਦਾ ਹੋਣਾ ਮਾਮੂਲੀ ਹੈ, ਉਹ ਦੇਵੇਗਾ ਨਹੀਂ ਅਤੇ ਜਿਤਨੇ ਚਿਰ ਤਕ ਦਿੰਦਾ ਪਿਐ, ਉਤਨੇ ਚਿਰ ਤਕ ਤਾਂ ਹੰਕਾਰ ਨਾਲ ਜੁੜਿਐ ਕਿ ਮੈਂ ਦਾਨੀ ਹਾਂ। ਭਗਤ ਰਵਿਦਾਸ ਜੀ ਕਹਿੰਦੇ ਹਨ :

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥**

*(ਰਾਮਕਲੀ ਰਵਿਦਾਸ ਜੀ, ਪੰਨਾ 974)*

ਇਹ ਵੀਚਾਰ ਪ੍ਰਧਾਨ ਹੁੰਦੇ ਗਏ ਕਿ ਮੈਂ ਵੱਡਾ ਕਵੀ, ਬੜਾ ਪ੍ਰਬਲ ਕਵੀ, "ਹਮ ਬਡ ਕਬਿ ਕੁਲੀਨ" ਮੇਰੀ ਜਾਤ ਬੜੀ ਉੱਚੀ ਹੈ। 'ਮੈਂ' ਨੂੰ ਟਿਕਣ ਵਾਸਤੇ, ਅਹੰਕਾਰ ਨੂੰ ਟਿਕਣ ਵਾਸਤੇ ਕੋਈ ਆਧਾਰ ਤਾਂ ਚਾਹੀਦੈ, ਕੋਈ ਕੁਰਸੀ ਤਾਂ ਚਾਹੀਦੀ ਹੈ। ਜਿਤਨਾ ਮੇਰਾ ਅਹੰਕਾਰ ਵਧਦੈ, ਉਤਨਾ ਮੈਂ ਵਧਦਾ ਹਾਂ। ਸੋ ਮਨੁੱਖ ਨੂੰ, ਜਿਸ ਨੇ ਸਮਾਜ ਤੋਂ ਬੜੀ ਪ੍ਰਤਿਸ਼ਠਤਾ ਲੈਣੀ ਹੈ, ਉਸ ਨੂੰ ਆਪਣਾ ਅਹੰਕਾਰ ਬਹੁਤ ਵਧਾਣਾ ਪੈਂਦੈ ਤਾਂ ਕਿ ਮੈਂ ਵਧ ਜਾਵਾਂ। 'ਮੇਰਾ' ਤੇ 'ਮੈਂ', ਜੇ 'ਮੇਰਾ' ਹੀ ਕੁਝ ਨਹੀਂ ਤਾਂ 'ਮੈਂ' ਕਿੱਥੇ ? 'ਮੇਰੀ' ਤੇ 'ਮੈਂ' ਮੇਰੇ ਉਪਰ ਖੜੀ ਹੈ। ਮਹਾਰਾਜ ਕਹਿੰਦੇ ਹਨ :

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥** *(ਬਿਲਾਵਲੁ ਮ: ੫, ਪੰਨਾ 827)*

ਮੈਂ ਨਹੀਂ, ਕਿਉਂਕਿ ਮੇਰਾ ਕੁਝ ਵੀ ਨਹੀਂ ਤੇ ਜਦ 'ਮੇਰਾ' ਕੁਝ ਵੀ ਨਹੀਂ ਤਾਂ ਫਿਰ 'ਮੈਂ' ਕਿੱਥੇ ਹਾਂ! ਕਵੀ ਰਹੀਮ ਹੋਏ ਹਨ, ਅਕਬਰ ਦਰਬਾਰ ਦੇ ਨੌਂ ਰਤਨਾਂ ਵਿੱਚੋਂ ਇਕ ਰਤਨ। ਦਾਨੀ ਸੁਭਾਅ ਦੇ ਸਨ। ਦੇਣ ਲੱਗਿਆਂ ਆਪਣੀਆਂ ਨਿਗਾਹਾਂ ਨੀਵੀਂਆਂ ਕਰ ਲੈਂਦੇ ਸਨ, ਨਜ਼ਰਾਂ ਨੀਵੀਂਆਂ ਕਰ ਲੈਂਦੇ ਸਨ। ਇਕ ਸਾਧੂ ਨੇ ਪੁੱਛ ਹੀ ਲਿਆ ਕਿ ਦੇਣ ਵਾਲੇ ਦਾ ਹੱਥ ਉੱਪਰ ਹੁੰਦੈ ਤਾਂ ਦੇਣ ਵਾਲੇ ਦੀ ਨਿਗਾਹ ਭੀ ਉਪਰ ਹੋਣੀ ਚਾਹੀਦੀ ਹੈ। ਤੇਰਾ ਹੱਥ ਤਾਂ ਉੱਪਰ ਹੈ ਪਰ ਤੇਰੀਆਂ ਨਜ਼ਰਾਂ ਝੁਕੀਆਂ ਹੋਈਆਂ ਹਨ, ਐਸਾ ਕਿਉਂ ? ਆਖ਼ਰ ਰਹੀਮ ਰਹੀਮ ਹੈ, ਕਹਿੰਦੈ :

*ਸਾਈ ਸਭ ਕੋ ਦੇਤਿ ਹੈ ਪੋਖਤ ਹੈ ਦਿਨ ਰੈਣਿ।*
*ਲੋਕ ਨਾਮ ਮੇਂ ਰੋਕ ਜਾ ਤੀ ਨੀਚੈ ਨੈਣਿ।*

ਦਿੰਦਾ ਰੱਬ ਹੈ, ਪਰ ਜਗਤ ਮੈਨੂੰ ਦਾਨੀ ਆਖੀ ਜਾਂਦੈ। ਇਸ ਲਈ ਸ਼ਰਮ ਦੇ ਮਾਰੇ ਮੇਰੀਆਂ ਅੱਖਾਂ ਝੁਕ ਜਾਂਦੀਆਂ ਹਨ, ਕੀ ਕਰਾਂ। ਦਿੰਦਾ ਉਹ ਹੈ ਪਰ ਲੋਕੀਂ ਮੈਨੂੰ ਦਾਨੀ ਆਖੀ ਜਾਂਦੇ ਹਨ। ਦੇਣਾ ਰਹੀਮ ਤੋਂ ਇੰਜ ਨਿਕਲਦੈ, ਜਿਵੇਂ ਫੁੱਲ ਵਿੱਚੋਂ ਮਹਿਕ। ਦੇਣਾ ਰਹੀਮ ਤੋਂ ਇਸ ਤਰ੍ਹਾਂ ਨਿਕਲਦਾ ਹੈ ਜਿਵੇਂ ਸੂਰਜ ਵਿੱਚੋਂ ਰੌਸ਼ਨੀ। ਦੇਣਾ ਰਹੀਮ ਕੋਲੋਂ ਐਸਾ ਪ੍ਰਗਟ ਹੋ ਰਿਹੈ, ਜਿਵੇਂ ਪਹਾੜਾਂ ਵਿੱਚੋਂ ਝਰਨੇ। ਪਰ ਕਈਆਂ ਦਾ ਦਾਨ ਦੇਣਾ ਇੰਜ ਹੁੰਦੈ, ਜਿਵੇਂ ਤਨ ਤੋਂ ਚਮੜੀ ਚਲੀ ਗਈ ਹੋਵੇ, ਖ਼ੂਨ ਨਿਕਲ ਗਿਆ ਹੋਵੇ, ਕਿਸੇ ਨੇ ਮਾਸ ਹੀ ਕੱਢ ਲਿਆ ਹੋਵੇ, ਦੇ ਕੇ ਪਸਚਾਤਾਪ ਹੈ, ਕਿਉਂਕਿ ਦੇਣ ਨਾਲ ਮੰਗ ਹੈ, ਇਸ ਲਈ ਦੇ ਕੇ ਪਸਚਾਤਾਪ ਹੈ, ਨਹੀਂ ਦਿੱਤਾ ਅਤੇ ਦੇ ਕੇ ਕੁਝ ਮੰਗ ਹੈ ਤਾਂ ਵਪਾਰ ਹੈ, ਉਸ ਨੂੰ ਦੇਣਾ ਕਾਹਨੂੰ ਕਹੀਏ, ਉਸ ਦੇ ਬਦਲੇ ਵਿਚ ਕੁਝ ਮੰਗ ਹੈ। ਇਸ ਨੂੰ ਕਹਿੰਦੇ ਨੇ ਦੇਣਾ ਲੈਣਾ। ਜਿਸ ਦੇਣੇ ਨਾਲ ਲੈਣਾ ਜੁੜਿਐ, ਉਸ ਨੂੰ ਦਾਨ ਆਖਣ ਦੀ ਲੋੜ ਕੀ ਹੈ! ਨੜ੍ਹਿੰਨਵੇਂ ਫ਼ੀਸਦੀ ਦਾਨ ਵਪਾਰ ਹੈ, ਦਾਨ ਨਹੀਂ ਹੈ, ਕਿਉਂਕਿ ਦੇਣ ਨਾਲ ਜੇਕਰ ਲੈਣਾ ਜੁੜਿਆ ਹੋਇਐ ਤਾਂ ਇਹ ਦੇਣਾ ਲੈਣਾ ਤਾਂ ਵਪਾਰ ਹੈ, ਕੋਈ ਦਾਨ ਥੋੜ੍ਹੀ ਹੁੰਦੈ :

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥**

*(ਗੂਜਰੀ ਮ: ੫, ਪੰਨਾ 495)*

ਇਸ ਪੰਗਤੀ ਨੇ ਕਈ ਦਿਨ ਮੈਨੂੰ ਸੋਚਣ 'ਤੇ ਮਜਬੂਰ ਕੀਤਾ, ਕਿਉਂਕਿ ਇਸ ਤਰ੍ਹਾਂ ਦੀਆਂ ਪੰਗਤੀਆਂ ਅਤਿਕਥਨੀ ਨਹੀਂ ਹੁੰਦੀਆਂ। ਸਾਹਿਤਕ ਦੁਨੀਆਂ ਵਿਚ ਕਿਉਂਕਿ ਕਵੀ ਸੱਜਣ ਬੈਠੇ ਹਨ, ਅਤਿ ਉਪਮਾ ਅਲੰਕਾਰ ਦੇ ਲਈ ਗੁੰਜਾਇਸ਼ ਹੈ। ਸਾਹਿਤਕ ਦੁਨੀਆਂ ਵਿਚ ਅਤਿ ਉਪਮਾ ਨੂੰ ਮੰਨਦੇ ਹਨ। ਇਸ ਦੇ ਦੰਦ ਤਾਂ ਮੋਤੀਆਂ ਵਰਗੇ ਹਨ, ਅਤਿ ਉਪਮਾ ਹੈ। ਇਹਦਾ ਮੁਖੜਾ ਤਾਂ ਚੰਦਰਮਾ ਦੀ ਤਰ੍ਹਾਂ ਹੈ, ਤਾਂ ਫਿਰ ਘਰ ਦੀਵਾ ਬਾਲਣ ਦੀ ਲੋੜ ਹੀ ਨਹੀਂ, ਇਸ ਦੇ ਮੁਖੜੇ ਤੋਂ ਹੀ ਰੌਸ਼ਨੀ ਲਈਏ, ਅਤਿ ਉਪਮਾ ਅਲੰਕਾਰ ਹੈ। ਇਸ ਦੇ ਨੇਤਰ ਤਾਂ ਕਮਲ ਜੈਸੇ ਹਨ, ਅਤਿ ਉਪਮਾ। ਪਰ ਹੁਣ ਜੇ ਪਰਮਾਤਮਾ ਬਾਰੇ ਆਖ ਦੇਈਏ ਕਿ ਤੇਰੇ ਨੇਤਰ ਕਮਲ ਜੈਸੇ ਨੇ, ਇਹ ਤਾਂ ਇੰਜ ਹੋਵੇਗਾ :

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**

*(ਬਿਲਾਵਲੁ ਮ: ੧, ਪੰਨਾ 795)*

ਪਰਮਾਤਮਾ ਦੀ ਜਿਤਨੀ ਉਪਮਾ ਕਰਾਂਗੇ, ਘੱਟ ਹੈ ਅਤੇ ਮਨੁੱਖ ਦੀ

ਜਿਤਨੀ ਉਪਮਾ ਕਰਦੇ ਹਾਂ, ਉਸ ਦੀ ਹੋਂਦ ਤੋਂ ਵੱਧ ਹੁੰਦੀ ਹੈ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਉਹ ਮਨੁੱਖ ਇਤਨੇ ਦੇ ਯੋਗ ਨਹੀਂ ਹੈ, ਇਤਨਾ ਹੈ ਨਹੀਂ ਉਹ। ਸ਼ੇਖ਼ ਸਾਅਦੀ ਸਾਹਿਬ ਤੋਂ ਕਿਸੇ ਨੇ ਪੁੱਛ ਲਿਆ—ਤੁਸੀਂ ਖ਼ੁਸ਼ਕਿਸਮਤ ਇਨਸਾਨ ਕਿਸ ਨੂੰ ਮੰਨਦੇ ਹੋ? ਕਹਿੰਦੇ ਹਨ—ਜ਼ਿੰਦਗੀ ਭਰ ਦਾ ਫ਼ਕੀਰੀ ਤਜਰਬਾ ਹੈ ਅਤੇ ਮੈਂ ਇਸ ਨਤੀਜੇ ਉਪਰ ਪਹੁੰਚਿਆ ਹਾਂ ਕਿ ਜਿਤਨਾ ਜਿਸ ਦਾ ਹੋਣਾ ਹੈ, ਜੇਕਰ ਉਸ ਤੋਂ ਉੱਚਾ ਉਸ ਦਾ ਸਨਮਾਨ ਨਹੀਂ ਹੈ ਤਾਂ ਉਹ ਮਨੁੱਖ ਮਹਾਨ ਹੈ। ਜਿਤਨਾ ਉਹ ਹੈ, ਉਸ ਤੋਂ ਉਸ ਦਾ ਸਨਮਾਨ ਜ਼ਿਆਦਾ ਨਹੀਂ ਹੈ ਜੋ ਅਕਸਰ ਜ਼ਿਆਦਾ ਹੁੰਦਾ ਹੈ, ਉਤਨਾ ਉਹ ਹੁੰਦਾ ਨਹੀਂ, ਇਹ ਭੀ ਮੈਂ ਅਰਜ਼ ਕਰ ਦਿਆਂ। ਇਸ ਨੂੰ ਭੀ ਕਦੀ ਗਹਿਰਾਈ ਨਾਲ ਲੈਣਾ, ਜਗਤ ਵਿਚ ਹਕ਼ੀਕ਼ਤ ਹੀ ਇਹ ਹੈ, "ਕੋਟਿ ਮਧੇ ਕੋ ਵਿਰਲਾ ਸੇਵਕੁ", ਅਤਿ ਉਪਮਾ ਅਲੰਕਾਰ ਨਹੀਂ। ਮਹਾਰਾਜ ਕਹਿੰਦੇ ਹਨ ਕਿ ਕਰੋੜਾਂ ਵਿੱਚੋਂ ਕੋਈ ਇਕ ਅੱਧ ਹੁੰਦੈ। ਚਲੋ ਹਜ਼ਾਰਾਂ ਵਿੱਚੋਂ ਹੀ ਕੋਈ ਇਕ ਹੁੰਦਾ, ਕਿਧਰੇ ਦਿਲ ਨੂੰ ਢਾਰਸ ਪਹੁੰਚਣੀ ਸੀ। ਲੱਖਾਂ ਵਿੱਚੋਂ ਭੀ ਕੋਈ ਇਕ ਹੁੰਦਾ। ਚਲੋ ਕਿਸੇ ਸ਼ਹਿਰ ਦੀ ਆਬਾਦੀ ਦੋ ਤਿੰਨ ਲੱਖ ਦੀ ਹੋਵੇ, ਕਹਿ ਦਈਏ ਕਿ ਦੋ ਚਾਰ ਬੰਦੇ ਹੋਣਗੇ ਲੱਖਾਂ ਵਿਚ, ਇਹ ਤਾਂ ਕੁਝ ਭੀ ਗੱਲ ਨਾ ਹੋਈ, "ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ"। ਕਰੋੜਾਂ ਵਿੱਚੋਂ ਕੋਈ ਇਕ ਦਾਨੀ ਹੈ, ਬਾਕੀ ਵਪਾਰੀ ਹਨ। ਦੇਣਾ ਲੈਣਾ, ਲੈਣਾ ਦੇਣਾ। ਦਾਨ ਉਹ ਹੈ ਜਿਵੇਂ ਫੁੱਲ ਵਿੱਚੋਂ ਮਹਿਕ ਨਿਕਲ ਰਹੀ ਹੈ, ਮਹਿਕ ਫੁੱਲ ਦਾ ਦਿੱਤਾ ਹੋਇਆ ਦਾਨ ਹੈ, ਬਦਲੇ ਵਿਚ ਕੋਈ ਮੰਗ ਨਹੀਂ। "ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ"—ਕਰੋੜਾਂ ਵਿੱਚੋਂ ਕੋਈ ਇਕ ਅੱਧਾ ਦਾਨੀ ਹੈ, ਬਾਕੀ ਵਪਾਰੀ ਹਨ। ਦਾਨ ਇਸ ਤਰ੍ਹਾਂ ਹੈ ਜਿਵੇਂ ਸੂਰਜ ਵਿੱਚੋਂ ਰੌਸ਼ਨੀ ਨਿਕਲ ਰਹੀ ਹੈ, ਉਹ ਸਭ ਨੂੰ ਦੇ ਰਿਹੈ ਪਰ ਬਦਲੇ ਵਿਚ ਕੁਝ ਨਹੀਂ ਮੰਗ ਰਿਹਾ:

**ਵਡਾ ਦਾਤਾ ਤਿਲੁ ਨ ਤਮਾਇ॥** *(ਜਪੁ ਜੀ, ਪੰਨਾ 5)*

ਪਰਮਾਤਮਾ ਪਹਾੜ ਜਿਤਨੀ ਸੌਗਾਤ ਸਾਡੀ ਝੋਲੀ ਵਿਚ ਪਾਉਂਦੈ ਅਤੇ ਤਿਲ ਜਿਤਨੀ ਮੰਗ ਭੀ ਕੋਈ ਨਹੀਂ। ਮਨੁੱਖ ਤਿਲ ਜਿਤਨਾ ਦੇ ਕੇ ਪਹਾੜ ਜਿਤਨੀ ਮੰਗ ਮੰਗਦੈ। ਵਪਾਰ ਹੈ, ਧੰਦਾ ਹੈ। ਅਕਸਰ ਮਨੁੱਖ ਨੇ ਦਾਨ ਨੂੰ ਜੋ ਦਾਨ ਆਖਿਆ ਹੋਇਐ, ਅਸਲ ਵਿਚ ਵਪਾਰ ਹੈ। ਧਰਮ ਨੂੰ ਜੋ ਧਰਮ ਕਹਿ ਰਿਹੈ, ਇਹ ਧਰਮ ਭੀ ਧੰਦਾ ਹੈ। ਕਿਧਰੇ ਧਰਮ ਰਾਜਨੀਤੀ ਹੈ, ਕਿਧਰੇ ਧਰਮ ਧੰਦਾ ਹੈ। ਕਿਧਰੇ ਦਾਨ ਵਪਾਰ ਹੈ। ਦਾਨ ਦਾਨ ਨਹੀਂ ਹੈ, ਧਰਮ ਧਰਮ ਨਹੀਂ ਹੈ। ਇਸ ਦੇਸ਼ ਨੂੰ ਕਹਿੰਦੇ ਤਾਂ ਹਨ ਕਿ ਇਹ ਬੜਾ ਧਾਰਮਿਕ ਦੇਸ਼ ਹੈ, ਪਰ ਮੈਂ ਦੇਖਿਐ, ਕਿਸੇ ਜ਼ਮੀਨ ਦੇ ਉੱਤੇ ਕਬਜ਼ਾ ਕਰਨਾ ਹੋਵੇ ਤਾਂ ਭਗਵਾਨ ਦਾ ਮੰਦਰ

ਬਣਾ ਦਿਓ, ਭਗਵਾਨ ਨੂੰ ਅੱਗੇ ਕਰੋ ਰਸਤਾ ਰੋਕਣ ਵਾਸਤੇ। ਹੱਦ ਹੋ ਗਈ, ਚੋਰੀ ਯਾਰੀ ਦੇ ਕੰਮ ਆਪ ਕਰਦੇ ਹਨ, ਹੁਣ ਰੱਬ ਨੂੰ ਭੀ ਨਾਲ ਜੋੜਦੇ ਹਨ! ਪਰਮਾਤਮਾ ਦੇ ਨਾਮ ਉਪਰ ਜ਼ੁਲਮ ਤਸ਼ੱਦਦ ਪਤਾ ਨਹੀਂ ਕਿਤਨਾ ਹੁੰਦੈ! ਹਜ਼ਾਰਾਂ ਸਾਲ ਤੋਂ ਰੱਬ ਦੇ ਨਾਮ ਉੱਤੇ ਪਤਾ ਨਹੀਂ ਕਿਤਨਾ ਜ਼ੁਲਮ ਹੋਇਐ! ਕਾਰਨ ? ਮਾਰਕਸ ਜੈਸਾ ਕਮਿਊਨਿਸਟ ਖ਼ਿਆਲਾਂ ਦਾ ਜਨਮਦਾਤਾ, ਐਲਾਨੀਆ ਕਹਿੰਦੈ—ਰਾਜਨੀਤੀ ਕਰਕੇ ਜਿਤਨਾ ਸੰਸਾਰ ਵਿਚ ਖ਼ੂਨ-ਖ਼ਰਾਬਾ ਹੋਇਐ, ਉਸ ਤੋਂ ਚਾਰ ਗੁਣਾ ਵੱਧ ਖ਼ੂਨ ਖ਼ਰਾਬਾ ਧਰਮ ਦੇ ਨਾਮ ਉਪਰ ਹੋਇਐ ਅਤੇ ਜਿਸ ਧਰਮ ਨੇ ਮਨੁੱਖ ਦੀ ਝੋਲੀ ਵਿਚ ਇਤਨਾ ਖ਼ੂਨ-ਖ਼ਰਾਬਾ ਪਾਇਆ ਹੋਵੇ, ਇਹਦੀ ਲੋੜ ਕੀ ਹੈ! ਦਰਅਸਲ ਉਸ ਦੀ ਨਫ਼ਰਤ ਹੈ ਉਸ ਦਾ ਧਰਮ ਤੋਂ ਇਨਕਾਰੀ ਹੋਣਾ। ਇਹ ਇਸ ਤਰ੍ਹਾਂ ਹੈ ਕਿ ਬਾਂਹ 'ਤੇ ਜਦ ਇਤਨਾ ਜ਼ਖ਼ਮ ਫੈਲਿਆ ਹੋਵੇ ਅਤੇ ਕੱਟ ਦੇਈਏ, ਪਰ ਇਕ ਦੂਸਰਾ ਤਰੀਕਾ ਭੀ ਹੈ ਕਿ ਇਸ ਦਾ ਇਲਾਜ ਕਰੀਏ। ਪਰ ਲੱਗਦੈ ਮਾਯੂਸੀ ਹੈ। ਪਤਾ ਹੈ ਕਿਉਂ ਅਵਤਾਰੀ ਪੁਰਸ਼ਾਂ ਤੋਂ ਭੀ ਇਲਾਜ ਨਹੀਂ ਹੋ ਸਕਿਆ ? ਸ਼ਾਇਦ ਤੁਸੀਂ ਦੋ ਸ਼ਬਦ ਵੀ ਬਰਦਾਸ਼ਤ ਕਰੋਗੇ ਕਿ ਨਹੀਂ, ਹਰ ਅਵਤਾਰੀ ਪੁਰਸ਼ ਫ਼ੇਲ੍ਹ ਹੋ ਗਿਐ, ਕਾਮਯਾਬ ਨਹੀਂ ਹੋਇਆ। ਮਨੁੱਖਤਾ ਦੀ ਝੋਲੀ ਵਿਚ ਮੁਹੰਮਦ ਸਾਹਿਬ ਨੇ ਪਾਇਆ ਇਸਲਾਮ। ਇਸਲਾਮ ਦੇ ਅੱਖਰੀ ਅਰਥ ਹਨ—ਅਮਨ, ਸਲਾਮਤੀ। ਤੇਰੀ ਹੋਂਦ ਬਦਨਾਮੀ ਦਾ ਕਾਰਨ ਨਾ ਬਣੇ, ਤੇਰੀ ਹੋਂਦ ਕਿਸੇ ਦੀ ਸਲਾਮਤੀ ਵਿਚ ਨੁਕਸ ਨਾ ਪਾਵੇ। ਤੇਰੀ ਹੋਂਦ ਦੂਸਰੇ ਦੀ ਅਮਨ ਸਲਾਮਤੀ ਹੋਵੇ, ਪਰ ਰੂਹੇ-ਜ਼ਮੀਨ ਉੱਤੇ ਮੁਸਲਮਾਨ ਜਿਤਨਾ ਮੁਸਲਮਾਨ ਨਾਲ ਲੜਿਐ ਅਤੇ ਹੁਣ ਵੀ ਲੜ ਰਿਹੈ ਅਤੇ ਜਿਤਨਾ ਖ਼ੂਨ ਬਹਾਇਐ, ਸ਼ਾਇਦ ਹੀ ਕਿਸੇ ਹੋਰ ਨੇ ਬਹਾਇਆ ਹੋਵੇ! ਇਸਲਾਮ ਕਿੱਥੇ ਹੈ!! ਈਸਾ ਨੇ ਕਿਹਾ ਸੀ, ਛੱਡੋ ਰੱਬ ਦੀ ਫ਼ਿਕਰ, ਪ੍ਰੇਮ ਦੀ ਫ਼ਿਕਰ ਕਰੋ। ਗਾਡ ਦਾ ਨਾਹਰਾ ਲਾਉਣ ਵਾਲਾ ਪ੍ਰੇਮ ਹੀ ਪਰਮਾਤਮਾ ਹੈ। ਦੁਸ਼ਮਣ ਨਾਲ ਭੀ ਪ੍ਰੇਮ ਕਰੋ। ਸਤਵੰਜਾ ਫ਼ੀਸਦੀ ਸ਼ਾਦੀਆਂ ਯੌਰਪ ਵਿਚ ਟੁੱਟ ਜਾਂਦੀਆਂ ਹਨ, ਬੱਚੇ ਮਾਂ-ਬਾਪ ਕੋਲ ਨਹੀਂ ਰਹਿੰਦੇ। ਪਰਿਵਾਰ ਵਿਚ ਹੀ ਪ੍ਰੇਮ ਨਹੀਂ ਤਾਂ ਸੰਸਾਰ ਵਿਚ ਖ਼ਾਕ ਹੋਵੇਗਾ। ਡਾਕਟਰ ਮਨਜੀਤ ਸਿੰਘ ਪਿਛਲੇ ਸਾਲ ਆਏ ਸਨ ਅਤੇ ਉਨ੍ਹਾਂ ਨੇ ਮੈਨੂੰ ਦੱਸਿਆ ਸੀ ਕਿ ਛਿਆਸੀ ਫ਼ੀਸਦੀ ਸ਼ਾਦੀਆਂ ਕੈਲੀਫ਼ੋਰਨੀਆ (ਅਮਰੀਕਾ) ਦੇ ਵਿਚ ਟੁੱਟ ਜਾਂਦੀਆਂ ਹਨ, ਨਹੀਂ ਨਿਭਦੀਆਂ। ਬੱਚੇ ਮਾਂ-ਬਾਪ ਕੋਲ ਨਹੀਂ ਰਹਿੰਦੇ। ਜੇਕਰ ਕੋਈ ਬੱਚੀ ਬੱਚਾ ਰਹਿਣ 'ਤੇ ਜ਼ਿਦ ਭੀ ਕਰੇ ਤਾਂ ਮਾਂ-ਬਾਪ ਕੱਢ ਦਿੰਦੇ ਹਨ। ਮਮਤਾ ਹੀ ਕੋਈ ਨਹੀਂ, ਮੋਹ ਹੀ ਕੋਈ ਨਹੀਂ। ਪਰਿਵਾਰ ਨਾਲ ਤਾਂ ਪ੍ਰੇਮ ਹੀ ਕੋਈ ਨਹੀਂ, ਬੱਸ ਸੰਸਾਰ ਨਾਲ ਪ੍ਰੇਮ ਹੈ। ਜਿਥੇ ਮੋਹ ਨਹੀਂ, ਉਥੇ ਪ੍ਰੇਮ ਕਿਥੇ! ਪ੍ਰੇਮ ਸੀਮਤ ਹੋ ਜਾਏ, ਉਸ ਨੂੰ ਮੋਹ ਕਹਿੰਦੇ ਹਨ। ਮੋਹ ਵਧਦਾ ਫੁਲਦਾ ਰਹੇ, ਉਸ ਨੂੰ ਪ੍ਰੇਮ ਕਹਿੰਦੇ ਹਨ, ਗੱਲ ਤਾਂ ਇਤਨੀ ਹੈ।

ਉਹ ਜੋ ਪਰਿਪੂਰਨ ਪਰਮਾਤਮਾ ਹੈ, ਮੇਰੀ ਕਿਰਤ ਨਹੀਂ ਦੇਖਦਾ, ਮੇਰਾ ਕਰਨਾ ਨਹੀਂ ਦੇਖਦਾ, ਸਮਾਜ ਦੇਖਦੈ ਤੇ ਸਮਾਜ ਇਤਨੀ ਹੀ ਫ਼ਿਕਰ ਕਰਦੈ ਕਿ ਤੇਰਾ ਕਰਨਾ ਹੀ ਮਹਾਨ ਹੋਣਾ ਚਾਹੀਦੈ, ਤੇਰੀ ਕਿਰਤ ਸਮਾਜ ਲਈ ਉਪਯੋਗੀ ਹੋਵੇ ਅਤੇ ਜਿਤਨਾ ਕੋਈ ਕਿਸੇ ਲਈ ਉਪਯੋਗੀ ਹੋ ਜਾਏ, ਸਮਾਜ ਉਸ ਨੂੰ ਪ੍ਰਤਿਸ਼ਠਤਾ ਦਿੰਦੈ, ਗੱਲ ਤਾਂ ਇਤਨੀ ਹੈ। ਪਰਮਾਤਮਾ ਇਸ ਦੀ ਫ਼ਿਕਰ ਨਹੀਂ ਕਰਦਾ। ਤੇਰਾ ਹੋਣਾ ਮਹਾਨ ਚਾਹੀਦਾ ਹੈ ਅਤੇ ਮੇਰਾ ਹੋਣਾ ਖੜਾ ਹੈ ਮੇਰੇ ਵੀਚਾਰਾਂ 'ਤੇ, ਮੇਰਾ ਹੋਣਾ ਖੜਾ ਹੈ ਮੇਰੀ ਸੋਚਣੀ 'ਤੇ, ਮੇਰਾ ਹੋਣਾ ਖੜਾ ਹੈ ਮੇਰੀਆਂ ਯਾਦਾਂ 'ਤੇ। ਇਨ੍ਹਾਂ ਤਿੰਨਾਂ ਦੇ ਸੰਗ੍ਰਹਿ ਤੋਂ ਜੋ ਅਵਸਥਾ ਬਣਦੀ ਹੈ, ਉਸ ਨੂੰ ਕਹਿੰਦੇ ਹਨ ਨੀਅਤ। ਮਨੁੱਖ ਦੀ ਨੀਅਤ ਕੀ ਹੈ ? ਮਨੁੱਖ ਦਾ ਕਰਨਾ ਕੀ ਹੈ ? ਸਮਾਜ ਕਰਨਾ ਵੇਖਦੈ, ਪਰਮਾਤਮਾ ਨੀਅਤ ਵੇਖਦੈ। ਬਾਬਾ ਫ਼ਰੀਦ ਦੇ ਦੋ ਸਲੋਕ ਮੈਂ ਤੁਹਾਡੇ ਸਾਹਮਣੇ ਰੱਖਾਂ। ਇਕ ਤਾਂ ਬਾਬੇ ਫ਼ਰੀਦ ਦਾ ਹੈ, ਦੂਸਰਾ ਬਾਬੇ ਫ਼ਰੀਦ ਦੇ ਨਾਮ ਦੇ ਉੱਤੇ ਗੁਰੂ ਅਮਰਦਾਸ ਜੀ ਦਾ ਹੈ। ਦੋਵੇਂ ਇਕੱਠੇ ਲਿਖੇ ਹੋਏ ਹਨ। ਫ਼ਰੀਦ ਕਹਿੰਦੇ ਹਨ :

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**

*(ਸਲੋਕ ਫਰੀਦ ਜੀ, ਪੰਨਾ 1383)*



ਐ ਖ਼ੁਦਾ! ਮੈਂ ਕੱਪੜੇ ਫਾੜ ਦਿੰਦਾ ਹਾਂ ਤੇ ਕੰਬਲੀ ਪਹਿਨ ਲੈਂਦਾ ਹਾਂ। ਹੁਣ 'ਕਰਨਾ' ਮਹਾਨ ਕਰਨ ਵਾਲੀ ਗੱਲ—ਆਪਣੀ ਕਿਰਤ ਠੀਕ ਕਰ ਲੈਂਦਾ ਹਾਂ, ਆਪਣਾ ਕਰਨਾ ਮੈਂ ਠੀਕ ਕਰ ਲੈਂਦਾ ਹਾਂ। ਮੈਂ ਅਰਜ਼ ਕਰਾਂ, ਕਿਹਾ ਸਾਰੇ ਅਵਤਾਰੀ ਪੁਰਸ਼ਾਂ ਨੇ ਇਹੀ ਹੈ, ਪਰ ਸਮਝਿਐ ਕਿਸੇ ਕਿਸੇ ਨੇ ਹੈ। ਇਹੀ ਕਾਰਨ ਹੈ ਕਿ ਹਰ ਅਵਤਾਰੀ ਪੁਰਸ਼ ਫ਼ੇਲ੍ਹ ਹੈ। ਗੁਰੂ ਨਾਨਕ ਸਾਹਿਬ ਨੇ ਆਖਿਆ, ਤੂੰ ਕਬੂਲ ਕਰ ਕਿ ਮੈਂ ਸਿੱਖ ਹਾਂ, ਮੈਂ ਸਿੱਖਣੈ ਅਤੇ ਮੈਂ ਕੁਝ ਨਹੀਂ ਜਾਣਦਾ। ਹੇ ਪ੍ਰਭੂ! ਤੇਰੇ ਪਾਸੋਂ ਮੈਂ ਸਿੱਖਣੈ, ਮੈਂ ਕੁਝ ਨਹੀਂ ਜਾਣਦਾ, ਪਰ ਸਿੱਖ ਬੜਾ ਭਾਰੀ ਅਹੰਕਾਰੀ ਦਿਖਾਈ ਦੇ ਰਿਹੈ। ਤੁਹਾਨੂੰ ਪਤਾ ਹੈ ਕਿ ਦਾਸ ਨੇ ਦੋ ਵਾਰ ਵੀਚਾਰਾਂ ਜਗਤ ਦੇ ਸਾਹਮਣੇ ਰੱਖੀਆਂ ਹਨ, ਥਾਂ-ਥਾਂ 'ਤੇ ਵਿਚਾਰਕ ਸਹਿਮਤ ਹੋਏ ਹਨ। ਸਾਡੇ ਹਿੰਦੂ ਵੀਰ ਭੀ ਆਪਸ ਵਿਚ ਲੜ ਰਹੇ ਹਨ। ਉਨ੍ਹਾਂ ਦੇ ਰਿਸ਼ੀ ਮੁਨੀ ਭੀ ਫ਼ੇਲ੍ਹ ਹੋ ਗਏ ਹਨ। ਉਨ੍ਹਾਂ ਨੇ ਕਿਹਾ ਸੀ, ਗਿਆਨ ਹੀ ਭਗਵਾਨ ਹੈ ਤਾਂ ਵਾਕਿਆ ਹੀ ਗਿਆਨ ਭਗਵਾਨ ਹੈ। ਬੜੀ ਅਗਿਆਨਤਾ ਵਿਚ ਜ਼ਿੰਦਗੀ ਬਤੀਤ ਹੋ ਰਹੀ ਹੈ। ਲੜ ਰਹੇ ਹਨ ਹਿੰਦੂ ਵੀਰ ਭੀ ਆਪਸ ਵਿਚ, ਖ਼ੂਬ ਲੜ ਰਹੇ ਹਨ ਤੇ ਲੜ ਭੀ ਰਹੇ ਹਨ ਬਜ਼ਾਰਾਂ ਵਿਚ। ਇਸ ਲੜਾਈ ਦਾ ਕਾਰਨ ਲੋਭ ਹੈ। ਲੜ ਰਹੇ ਹਨ ਮੁਸਲਮਾਨ, ਖ਼ੂਬ ਲੜ ਰਹੇ ਹਨ, ਰੱਜ ਕੇ ਲੜ ਰਹੇ ਹਨ ਅਤੇ ਲੜ ਰਹੇ ਹਨ ਪਰਿਵਾਰ ਵਿਚ ਤੇ ਬੜਾ ਭਾਰੀ ਖ਼ੂਨ-ਖ਼ਰਾਬਾ ਹੈ। ਲੜਾਈ ਦਾ ਮੂਲ ਕਾਰਨ ਹੈ ਉਨ੍ਹਾਂ ਦੀ ਵਾਸਨਾ। ਸਿੱਖ ਭੀ ਲੜ ਰਿਹੈ, ਖ਼ੂਬ

ਲੜ ਰਿਹੈ, ਰੱਜ ਕੇ ਲੜ ਰਿਹੈ, ਪਰ ਲੜ ਰਿਹੈ ਗੁਰਦੁਆਰਿਆਂ ਵਿਚ ਤੇ ਲੜਾਈ ਦਾ ਮੂਲ ਕਾਰਨ ਹੈ ਅਹੰਕਾਰ। ਕੋਈ ਬਜ਼ਾਰ ਵਿਚ ਲੜ ਰਿਹੈ, ਕੋਈ ਪਰਿਵਾਰ ਵਿਚ ਲੜ ਰਿਹੈ, ਸਿੱਖ ਦੋਹਾਂ ਨੂੰ ਪਛਾੜ ਗਿਐ, ਇਹ ਗੁਰਦੁਆਰੇ ਵਿਚ ਹੀ ਲੜ ਰਿਹੈ, ਸਾਰੇ ਘਰੇਲੂ ਝਗੜੇ ਭੀ ਗੁਰਦੁਆਰੇ ਲਿਆਉਂਦੈ, ਸਭ ਲੜ ਰਹੇ ਹਨ। ਹਰ ਅਵਤਾਰੀ ਪੁਰਸ਼ ਫ਼ੇਲ੍ਹ ਹੈ। ਤੂੰ ਕਬੂਲ ਕਰ ਕਿ ਮੈਂ ਕੁਝ ਨਹੀਂ ਜਾਣਦਾ, ਮੈਂ ਸਿੱਖਣੈ, "ਸਿਖੀ ਸਿਖਿਆ ਗੁਰ ਵੀਚਾਰਿ"। ਆਪਣੇ ਵੀਚਾਰਾਂ ਨਾਲ ਮੈਂ ਜੀਅ ਕੇ ਵੇਖ ਲਿਐ, ਸਿਵਾਏ ਦੁੱਖ ਤੋਂ ਹੋਰ ਕੁਝ ਨਹੀਂ। ਆਪਣੀ ਸੋਚਣੀ ਨਾਲ ਮੈਂ ਜੀਅ ਕੇ ਵੇਖ ਲਿਐ, ਸਿਵਾਏ ਕਲੇਸ਼ ਤੋਂ ਕੁਝ ਨਹੀਂ। ਐ ਗੁਰੂ! ਮੈਂ ਤੇਰੀ ਸੋਚਣੀ ਦੇ ਮੁਤਾਬਕ ਜਿਊਂਦਾ ਹਾਂ, ਮੈਂ ਤੇਰੇ ਵੀਚਾਰਾਂ ਦੇ ਮੁਤਾਬਕ ਜੀਵਾਂਗਾ। ਤਾਂ ਕੀ ਵਾਕਿਆ ਹੀ ਸਿੱਖ ਇਸ ਤਰ੍ਹਾਂ ਜੀਅ ਰਿਹੈ ? ਸੋ ਕਹਿ ਸਕਦੇ ਹਾਂ ਕਿ ਮੁਸਲਮਾਨ ਮੁਸਲਮਾਨ ਨਹੀਂ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੁਸਲਮਾਨ ਮੋਮ-ਦਿਲ ਹੋਵੇ। ਜਦ ਉਸ ਨੇ ਦੂਸਰੇ ਦੀ ਅਮਨ ਸਲਾਮਤੀ ਦੀ ਫ਼ਿਕਰ ਕਰਨੀ ਹੈ, ਤਾਂ ਮੋਮ ਜੈਸਾ ਉਸ ਦਾ ਦਿਲ ਚਾਹੀਦਾ ਹੈ। ਮੁਸਲਮਾਨ ਮੁਸਲਮਾਨ ਨਹੀਂ ਹੈ; ਹਿੰਦੂ ਹਿੰਦੂ ਨਹੀਂ ਹੈ; ਸਿੱਖ ਸਿੱਖ ਨਹੀਂ ਹੈ। ਕੀ ਹੋਇਆ ਜੇਕਰ ਕੋਈ ਕਰੋੜਾਂ ਵਿੱਚੋਂ ਇਕ ਹੋ ਗਿਐ। ਮੈਂ ਫਿਰ ਅਰਜ਼ ਕਰਾਂ, ਸਿੱਖ ਦਿਖਾਈ ਦੇ ਰਿਹੈ ਕਰਨੇ ਕਰਕੇ। ਹਿੰਦੂ ਦਿਖਾਈ ਦੇ ਰਿਹੈ ਕਰਨੇ ਕਰਕੇ ਕਿ ਕਿਧਰੇ ਹੋਣਾ ਕੋਈ ਦੇਖ ਸਕੇ, ਸਮਾਜ ਦੇਖ ਸਕੇ। ਸੋ ਮੁਸਲਮਾਨ ਮੁਸਲਮਾਨ ਨਹੀਂ ਹੈ, ਹਿੰਦੂ ਹਿੰਦੂ ਨਹੀਂ ਹੈ, ਸਿੱਖ ਸਿੱਖ ਨਹੀਂ ਹੈ। ਅਵਤਾਰੀ ਪੁਰਸ਼ਾਂ ਨੇ ਜੋ ਕੁਝ ਕਿਹਾ ਸੀ, ਮਨੁੱਖ ਦੀ ਝੋਲੀ ਵਿਚ ਉਹ ਕੁਝ ਨਹੀਂ ਹੈ। ਇਕਬਾਲ ਤਾਂ ਕਹਿੰਦੈ :

*ਹਜ਼ਾਰੋਂ ਖ਼ਿਜ਼ਰ ਪੈਦਾ ਕਰ ਚੁਕੀ ਹੈ ਨਸਲ ਆਦਮ ਕੀ।*

ਮਨੁੱਖੀ ਨਸਲ ਪਤਾ ਨਹੀਂ ਅੱਜ ਤਕ ਕਿਤਨੇ ਰਹਿਬਰ, ਕਿਤਨੇ ਅਵਤਾਰ ਪੈਦਾ ਕਰ ਚੁੱਕੀ ਹੈ :

*ਹਜ਼ਾਰੋਂ ਖ਼ਿਜ਼ਰ ਪੈਦਾ ਕਰ ਚੁੱਕੀ ਹੈ ਨਸਲ ਆਦਮ ਕੀ।*
*ਯਿਹ ਸਭ ਕੋ ਤਸਲੀਮ ਕਿ ਆਦਮੀ ਆਜ ਤਕ ਭਟਕਤਾ ਹੈ।*

ਬੰਦਾ ਤਾਂ ਅੱਜ ਭੀ ਭਟਕ ਰਿਹੈ, ਤੁਹਾਡੀ ਰਹਿਬਰੀ ਨੂੰ ਕੀ ਕਰੀਏ! ਤੁਸੀਂ ਤੇ ਰਹਿਬਰ ਬਣ ਕੇ ਆਏ, ਪਰ ਬੰਦਾ ਤਾਂ ਅੱਜ ਭੀ ਭਟਕ ਰਿਹੈ। ਕਿਉਂ ਭਟਕ ਰਿਹੈ ? ਪਿੱਛੇ ਨਹੀਂ ਚਲਿਆ, ਸਗੋਂ ਇਸ ਦੀ ਕੋਸ਼ਿਸ਼ ਸੀ ਕਿ ਤੂੰ ਮੇਰੇ ਪਿੱਛੇ ਚੱਲ, ਅਸੀਂ ਕਿਉਂ ਤੇਰੇ ਪਿੱਛੇ ਚੱਲੀਏ। ਭਾਈ ਗੁਰਦਾਸ ਜੀ ਭੀ ਸਵੱਈਆਂ ਵਿਚ ਬਿਆਨ ਕਰਦੇ ਹਨ :

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਮਗਿ ਸਾਵਧਾਨ ਹੈ॥**

ਇਕ ਕੀੜੀ ਦੇ ਪਿੱਛੇ ਕਰੋੜਾਂ ਕੀੜੀਆਂ ਚੱਲ ਪੈਂਦੀਆਂ ਹਨ। ਉਹ ਜਿਹੜੀ ਅੱਗੇ ਜਾ ਰਹੀ ਹੈ, ਉਹ ਇਸ ਜ਼ਿੰਮੇਵਾਰੀ ਨਾਲ ਜਾ ਰਹੀ ਹੈ ਕਿ ਮੈਂ ਭਟਕ ਗਈ ਤਾਂ ਕਰੋੜਾਂ ਨੇ ਜੋ ਮੇਰੇ ਪਿੱਛੇ ਹਨ, ਭਟਕ ਜਾਣੈ ਅਤੇ ਕਰੋੜਾਂ ਕੀੜੀਆਂ ਇਸ ਵਿਸ਼ਵਾਸ ਨਾਲ ਪਿੱਛੇ ਜਾ ਰਹੀਆਂ ਹਨ ਕਿ ਇਹ ਸਾਡੀ ਰਹਿਬਰ ਹੈ, ਅਸੀਂ ਇਸ ਦੇ ਪਿੱਛੇ ਚੱਲਣੈ। ਜੋ ਪਿੱਛੇ ਚੱਲਦੀਆਂ ਹਨ ਇਹ ਵਿਸ਼ਵਾਸ ਕਰਕੇ ਚੱਲਦੀਆਂ ਹਨ ਕਿ ਜੋ ਅੱਗੇ ਰਹਿਬਰੀ ਕਰ ਰਹੀ ਹੈ, ਉਹ ਜ਼ਿੰਮੇਵਾਰੀ ਨਿਬਾਹ ਰਹੀ ਹੈ :

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਮਗਿ ਸਾਵਧਾਨ ਹੈ॥**
**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,**
**ਉਡਤ ਅਕਾਸ-ਚਾਰੀ ਆਗੈ ਅਗਵਾਨ ਹੈ॥** *(ਕਬਿੱਤ ਸਵੱਯੇ)*

ਇਕ ਕੂੰਜ ਅੱਗੇ ਜਾ ਰਹੀ ਹੈ ਅਤੇ ਸੈਂਕੜੇ ਉਸ ਦੇ ਪਿੱਛੇ ਹਨ। ਉਹ ਜਿਹੜੀ ਅੱਗੇ ਜਾ ਰਹੀ ਹੈ, ਇਸ ਜ਼ਿੰਮੇਵਾਰੀ ਨੂੰ ਮਹਿਸੂਸ ਕਰ ਕੇ ਜਾ ਰਹੀ ਹੈ ਕਿ ਜੇਕਰ ਮੈਂ ਭਟਕ ਗਈ ਤਾਂ ਸੈਂਕੜਿਆਂ ਨੇ ਭਟਕ ਜਾਣੈ ਅਤੇ ਜਿਹੜੀਆਂ ਪਿੱਛੇ ਜਾ ਰਹੀਆਂ ਹਨ, ਇਸ ਸ਼ਰਧਾ ਨਾਲ ਜਾ ਰਹੀਆਂ ਹਨ ਕਿ ਇਹ ਸਾਡਾ ਰਹਿਬਰ ਹੈ।



**ਜੈਸੇ ਮ੍ਰਿਗ-ਮਾਲ ਚਾਲ ਚਲਤ ਟਲਤ ਨਾਹਿ,**
**ਜੜ੍ਹ ਤੜ੍ਹ ਅਗ੍ਰਭਾਗੀ ਰਮਤ ਤਤ ਧਿਆਨ ਹੈ॥** *(ਕਬਿੱਤ ਸਵੱਯੇ)*

ਮ੍ਰਿਗਾਂ ਦਾ ਟੋਲਾ, ਹਿਰਨੀਆਂ ਦਾ ਟੋਲਾ ਹੈ। ਬਾਰਹਸਿੰਗਾ ਅੱਗੇ ਹੈ, ਹਿਰਨ ਤੇ ਹਿਰਨੀਆਂ ਪਿੱਛੇ ਦੌੜ ਰਹੀਆਂ ਹਨ। ਉਹ ਜੋ ਅੱਗੇ ਦੌੜ ਰਿਹੈ, ਇਸ ਜ਼ਿੰਮੇਵਾਰੀ ਨਾਲ ਕਿ ਜੇਕਰ ਮੈਂ ਭਟਕ ਗਿਆ ਤਾਂ ਸਾਰਿਆਂ ਨੇ ਭਟਕ ਜਾਣੈ। ਗ਼ਾਲਿਬ ਵੀ ਕਹਿੰਦਾ ਹੈ :

*ਕਾਰਵਾਂ ਕੇ ਲੁਟ ਜਾਨੇ ਕਾ ਗ਼ਮ ਨਹੀਂ ਗ਼ਾਲਿਬ,*
*ਸਵਾਲ ਤੋ ਥਾ ਤੇਰੀ ਰਹਿਬਰੀ ਕਾ।*

ਉਹ ਜੋ ਅੱਗੇ ਰਹਿਬਰ ਹੈ ਬਾਰਹਸਿੰਗਾ, ਇਸ ਜ਼ਿੰਮੇਵਾਰੀ ਨਾਲ ਚੱਲ ਰਿਹੈ ਕਿ ਮੈਂ ਭਟਕ ਗਿਆ ਤਾਂ ਸਾਰਿਆਂ ਨੇ ਭਟਕ ਜਾਣੈ ਅਤੇ ਜਿਹੜੀਆਂ ਪਿੱਛੇ ਜਾ ਰਹੀਆਂ ਨੇ ਹਿਰਨੀਆਂ ਤੇ ਹਿਰਨ, ਇਸ ਭਰੋਸੇ ਨਾਲ ਕਿ ਇਹ ਸਾਡਾ ਰਹਿਬਰ ਹੈ। ਹੁਣ ਭਾਈ ਗੁਰਦਾਸ ਜੀ ਨੂੰ ਪੁੱਛੀਏ ਕਿ ਮਨੁੱਖ ਨੂੰ ਸਮਝਾਉਣ ਵਾਸਤੇ ਕੀੜੀ ਨੂੰ ਅੱਗੇ ਕਰ ਰਹੇ ਹੋ, ਕੂੰਜ ਨੂੰ ਅੱਗੇ ਕਰ ਰਹੇ ਹੋ, ਹਿਰਨਾਂ ਨੂੰ ਅੱਗੇ ਪਏ ਕਰਦੇ ਹੋ, ਬੰਦੇ ਨੂੰ ਸਮਝਾਉਣ ਵਾਸਤੇ ਕਿਸੇ ਬੰਦੇ ਨੂੰ ਅੱਗੇ ਕਰੋ। ਇਹ ਤਾਂ ਤੁਸੀਂ ਪਸ਼ੂਆਂ ਨੂੰ ਅੱਗੇ ਕਰ ਰਹੇ ਹੋ। ਕਿਉਂ ? ਤਾਂ ਭਾਈ ਸਾਹਿਬ ਕਾਰਨ ਦੱਸਦੇ ਹਨ :

**ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,**
**ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ॥**

ਕੀੜੀ, ਕੂੰਜ ਤੇ ਹਿਰਨ ਸਭ ਆਪਣੇ ਮੁਖੀ ਦੇ ਪਿੱਛੇ ਜਾਂਦੇ ਹਨ, ਪਰ ਇਕ ਬੰਦਾ ਹੀ ਹੈ ਜੋ ਕਹਿੰਦਾ ਹੈ ਕਿ ਰਾਮ, ਤੇਰਾ ਰਸਤਾ ਔਹ ਹੈ ਤੇ ਮੇਰਾ ਰਸਤਾ ਇਹ ਹੈ। ਤੂੰ ਕਹਿੰਦਾ ਰਹਿ ਮਰਯਾਦਾ, ਅਸੀਂ ਤਾਂ ਬੇਮਰਯਾਦਾ ਹੋ ਕੇ ਜੀਵਣਾ ਹੈ। ਐ ਗੁਰੂ ਨਾਨਕ! ਤੂੰ ਆਖਦਾ ਰਹਿ—ਕਬੂਲ ਕਰ ਕਿ ਤੂੰ ਸਿੱਖ ਹੈਂ, ਪਰ ਅਸੀਂ ਨਹੀਂ ਕਬੂਲਦੇ। ਅਸੀਂ ਕਿਸ ਤਰ੍ਹਾਂ ਕਰੀਏ, ਸਭ ਕੁਝ ਅਸੀਂ ਜਾਣਦੇ ਹਾਂ, ਸਭ ਕੁਝ ਸਾਨੂੰ ਪਤਾ ਹੈ। ਅਹੰਕਾਰ ਦਾ ਮਤਲਬ ਕੀ ਹੈ? ਸਾਨੂੰ ਸਭ ਕੁਝ ਆਉਂਦੈ। ਸਾਨੂੰ ਸਭ ਕੁਝ ਪਤਾ ਹੈ। ਅਵਤਾਰੀ ਪੁਰਸ਼ ਮਨੁੱਖ ਨੂੰ ਸਮਝਾਉਣ ਵਿਚ ਸਫਲ ਨਹੀਂ ਹੋਏ, ਕਿਉਂ? ਮਨੁੱਖ ਸਮਝਣਾ ਹੀ ਨਹੀਂ ਚਾਹੁੰਦਾ। ਇਕ ਬੁੱਤਘਾੜਾ ਸਫਲ ਹੋ ਜਾਂਦਾ ਹੈ ਪੱਥਰ ਨੂੰ ਕਿਸੇ ਅਵਤਾਰ ਦੀ ਮੂਰਤੀ ਬਦਲਣ ਵਿਚ। ਇਕ ਪੱਥਰ ਦਾ ਟੁਕੜਾ ਸੀ, ਉਸ ਨੇ ਕ੍ਰਿਸ਼ਨ ਬਣਾ ਦਿੱਤਾ, ਮਹਾਤਮਾ ਬੁੱਧ ਬਣਾ ਦਿੱਤਾ, ਰਾਮ ਬਣਾ ਦਿੱਤਾ। ਇਕ ਬੁੱਤ-ਘਾੜਾ ਪੱਥਰ ਨੂੰ ਰਾਮ ਬਣਾ ਦਿੰਦੈ। ਹੈਰਾਨੀ ਦੀ ਗੱਲ ਹੈ ਕਿ ਰਾਮ ਕਿਸੇ ਮਨੁੱਖ ਨੂੰ ਰਾਮ ਨਹੀਂ ਬਣਾ ਸਕਦਾ। ਕਾਰਨ? ਪੱਥਰ ਇਨਕਾਰ ਨਹੀਂ ਕਰਦਾ ਕਿ ਮੈਨੂੰ ਰਾਮ ਨਾ ਬਣਾਓ, ਮਨੁੱਖ ਇਨਕਾਰ ਕਰ ਛੱਡਦੈ, ਮੈਂ ਰਾਮ ਨਹੀਂ ਬਣਨਾ। ਮਨੁੱਖ ਇਨਕਾਰੀ ਹੋ ਜਾਂਦਾ ਹੈ। ਸਿੱਖ ਇਸ ਵਾਸਤੇ ਤਾਂ ਗੁਰੂ ਸਾਹਿਬ ਨੇ ਬਣਾਇਆ ਕਿ ਤੂੰ ਮੇਰੇ ਵਰਗਾ ਹੀ ਬਣ, ਤਾਂ ਕਿ ਮੇਰਾ ਮਸਤਕ ਤੇਰੇ ਕਦਮਾਂ ਉੱਤੇ ਹੋਵੇ:

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥**

*(ਸਲੋਕ ਵਾਰਾਂ ਤੇ ਵਧੀਕ, ਮ: 4, ਪੰਨਾ 1424)*

ਪਰ ਕੀ ਕੀਤਾ ਜਾਏ, ਅਵਤਾਰਾਂ ਦੀ ਗੱਲ ਮਨੁੱਖ ਨੇ ਨਹੀਂ ਮੰਨੀ। ਇਸ ਕਰਕੇ ਕਰਨਾ ਮਨੁੱਖ ਦਾ ਜ਼ਰੂਰ ਮਹਾਨ ਹੋ ਗਿਐ, ਸਮਾਜਿਕ ਤੌਰ 'ਤੇ ਲੱਖਾਂ ਕਰੋੜਾਂ ਬੰਦਿਆਂ ਦੀ ਦੁਨੀਆਂ ਵਿਚ ਪ੍ਰਤਿਸ਼ਠਤਾ ਜ਼ਰੂਰ ਬਣੀ ਹੈ, ਪਰ ਪਰਮਾਤਮਾ ਦੀ ਨਿਗਾਹ ਵਿਚ ਉਹ ਕਬੂਲ ਨਹੀਂ ਹਨ। ਬਾਬਾ ਫ਼ਰੀਦ ਦੇ ਮੈਂ ਦੋ ਸਲੋਕ ਪਿੱਛੇ ਵੀ ਵਰਣਨ ਕੀਤੇ ਹਨ, ਫ਼ਰੀਦ ਕਹਿੰਦੇ ਹਨ, ਐ ਖ਼ੁਦਾ! ਇਹ ਕੱਪੜੇ ਫਾੜ ਕੇ ਮੈਂ ਫ਼ਕੀਰੀ ਲਿਬਾਸ ਪਹਿਨ ਲੈਂਦਾ ਹਾਂ:

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥**
**ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥**

*(ਸਲੋਕ ਫਰੀਦ ਜੀ, ਪੰਨਾ 1383)*

ਹੇ ਪ੍ਰਭੂ! ਜਿਸ ਵੇਸ ਵਿਚ ਤੂੰ ਮਿਲ ਸਕਦੈਂ, ਮੈਂ ਉਹੀ ਧਾਰਨ ਕਰ ਲੈਂਦਾ ਹਾਂ ਤਾਕਿ ਤੂੰ ਮਿਲੇਂ। ਮੈਂ ਆਪਣਾ ਕਰਨਾ, ਮੈਂ ਆਪਣਾ ਲਿਬਾਸ ਉਸ ਤਰ੍ਹਾਂ ਦਾ

ਕਰ ਲੈਂਦਾ ਹਾਂ ਜੋ ਤੈਨੂੰ ਪਸੰਦ ਹੈ। ਇਸ ਦੇ ਨਾਲ ਹੀ ਗੁਰੂ ਅਮਰਦਾਸ ਜੀ ਦਾ ਸਲੋਕ ਹੈ, ਫ਼ਰੀਦ ਨੂੰ ਮੁਖ਼ਾਤਬ ਹੋ ਕੇ ਕਹਿੰਦੇ ਹਨ:

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥**

*(ਸਲੋਕ ਫਰੀਦ ਜੀ, ਮ: ੩, ਪੰਨਾ 1383)*

ਕਿਉਂ ਰੇਸ਼ਮੀ ਕੱਪੜੇ ਫਾੜਦੈਂ, ਤੂੰ ਵਧੀਆ ਤੋਂ ਵਧੀਆ ਕੱਪੜੇ ਪਹਿਨ। ਇਨ੍ਹਾਂ ਨੂੰ ਫਾੜਨ ਦੀ ਲੋੜ ਨਹੀਂ ਅਤੇ ਕੰਬਲੀ ਨੂੰ ਗ੍ਰਹਿਣ ਕਰਨ ਦੀ ਭੀ ਲੋੜ ਨਹੀਂ। ਫ਼ਕੀਰੀ ਲਿਬਾਸ ਪਹਿਨਣ ਦੀ ਭੀ ਲੋੜ ਨਹੀਂ। ਤੂੰ ਆਪਣੀ ਨੀਅਤ ਠੀਕ ਕਰ, ਤੇਰਾ ਘਰ ਹੀ ਗੁਰਦੁਆਰਾ ਬਣ ਜਾਏਗਾ। ਤੂੰ ਆਪਣੀ ਨੀਅਤ ਠੀਕ ਕਰ, ਤੇਰਾ ਘਰ ਹੀ ਖ਼ਾਨਾ ਖ਼ੁਦਾ ਬਣ ਜਾਏਗਾ। ਤੂੰ ਆਪਣੀ ਨੀਅਤ ਠੀਕ ਕਰ, ਤੇਰਾ ਘਰ ਹੀ ਹਰੀ ਦਾ ਮੰਦਰ ਬਣ ਜਾਏਗਾ। ਫਿਰ ਨਾਮਦੇਵ ਕਹਿੰਦੇ ਹਨ:

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥**

*(ਭੈਰਉ ਨਾਮਦੇਵ ਜੀ, ਪੰਨਾ 1167)*

ਸਾਡੀ ਦੇਹੀ ਖ਼ਾਨਾ ਖ਼ੁਦਾ ਹੈ, ਦੇਹੀ ਮਸਜਿਦ ਬਣ ਗਈ ਹੈ, ਮਨ ਮੌਲਵੀ ਬਣ ਗਿਐ। ਐ ਮੌਲਵੀ! ਤੂੰ ਪੰਜ ਵਕਤ ਨਮਾਜ਼ ਪੜ੍ਹਦਾ ਹੋਵੇਂਗਾ, ਪਰ ਸਾਡਾ ਮਨ ਹਰ ਵਕਤ ਪੜ੍ਹਦੈ। ਅਸੀਂ ਕਦੀ ਨਮਾਜ਼ ਖੁੰਝਾਂਦੇ ਹੀ ਨਹੀਂ। ਨੀਅਤ ਠੀਕ ਹੋ ਜਾਏ, ਦੇਹੀ ਹੀ ਹਰਿਮੰਦਰ ਬਣ ਜਾਂਦੀ ਹੈ। ਨੀਅਤ ਠੀਕ ਹੋ ਜਾਏ, ਘਰ ਹਰਿਮੰਦਰ ਬਣ ਜਾਂਦਾ ਹੈ। ਨੀਅਤ ਭੈੜੀ ਹੈ ਤਾਂ ਹਰਿਮੰਦਰ ਭੀ ਬਜ਼ਾਰ ਬਣ ਜਾਂਦੇ ਹਨ। ਨੀਅਤ ਭੈੜੀ ਹੋਵੇ ਤਾਂ ਮਸਜਿਦਾਂ ਭੀ ਖ਼ੂਨ-ਖ਼ਰਾਬੇ ਤੇ ਲੜਾਈ ਦਾ ਘਰ ਬਣ ਜਾਂਦੀਆਂ ਹਨ। ਨੀਅਤ ਭੈੜੀ ਹੋਵੇ ਤਾਂ ਮੰਦਰਾਂ ਵਿੱਚੋਂ ਭੀ ਦੁਬਿਧਾ ਦੀ ਬਦਬੂ ਆਉਣ ਲੱਗ ਪੈਂਦੀ ਹੈ। ਮੇਰੀ ਨੀਅਤ ਮੇਰਾ ਹੋਣਾ ਹੈ। ਪਰਮਾਤਮਾ ਨੀਅਤ ਵੇਖਦੈ, ਕਰਨਾ ਨਹੀਂ ਵੇਖਦਾ। ਮਨੁੱਖ ਨੂੰ ਇਹ ਭੀ ਪਤਾ ਹੈ ਕਿ ਸਮਾਜ ਦੀਆਂ ਨਜ਼ਰਾਂ ਮੇਰੇ ਉੱਤੇ ਹੀ ਹਨ ਅਤੇ ਪਰਮਾਤਮਾ, ਪਤਾ ਨਹੀਂ ਉਸ ਦੀਆਂ ਅੱਖਾਂ ਹੈਨ ਭੀ ਕਿ ਨਹੀਂ, ਪਤਾ ਨਹੀਂ ਦੇਖਦਾ ਭੀ ਪਿਆ ਹੈ ਕਿ ਨਹੀਂ। ਕਿਸੇ ਨੂੰ ਫ਼ਿਕਰ ਨਹੀਂ ਹੈ। ਸ਼ੱਕ ਹੈ ਪਰਮਾਤਮਾ ਉਪਰ, ਪਤਾ ਨਹੀਂ ਅਸੀਂ ਉਸ ਦੀ ਨਿਗਾਹ ਥੱਲੇ ਹਾਂ ਭੀ ਕਿ ਨਹੀਂ। ਇਤਨੀ ਸਾਰੀ ਦੁਨੀਆਂ ਹੈ, ਖੰਡ ਬ੍ਰਹਿਮੰਡ ਹਨ, ਕਿੱਥੇ ਦੇਖਦਾ ਹੋਵੇਗਾ! ਸੋ ਫ਼ਿਕਰ ਤਾਂ ਸਮਾਜ ਦੀ ਹੈ। ਜਿਤਨਾ ਜਿਤਨਾ ਮਨੁੱਖ ਸਮਾਜ ਦੀ ਫ਼ਿਕਰ ਕਰਦੈ, ਉਤਨਾ ਹੀ ਆਪਣਾ ਕਰਨਾ ਮਹਾਨ ਕਰੀ ਜਾਂਦਾ ਹੈ, ਹੋਣਾ ਨੀਵਾਂ ਹੋਈ ਜਾਂਦਾ ਹੈ। ਪਰਮਾਤਮਾ ਮੇਰਾ ਹੋਣਾ ਵੇਖਦੈ, ਮੇਰਾ ਕਰਨਾ ਨਹੀਂ। ਮੇਰਾ ਕਰਨਾ ਠੀਕ ਹੋ ਸਕਦੈ ਜੇ ਸਮਾਜ ਦਾ ਭੈਅ ਹੋਵੇ। ਸੋ ਮੇਰਾ ਹੋਣਾ ਕਿਸ ਤਰ੍ਹਾਂ ਠੀਕ ਹੋਵੇ? ਕਿਉਂਕਿ ਤੈਨੂੰ ਕਬੂਲ ਹੈ ਮੇਰਾ ਹੋਣਾ, ਮੇਰਾ ਕਰਨਾ ਨਹੀਂ, ਮੇਰੀ ਪਾਠ ਪੂਜਾ ਤੈਨੂੰ ਕਬੂਲ ਹੀ ਨਹੀਂ:

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**

*(ਸੋਰਠਿ ਮਹਲਾ ੫, ਪੰਨਾ 641)*

ਇਹ ਤਾਂ ਤੈਨੂੰ ਕਬੂਲ ਹੀ ਨਹੀਂ। ਮੇਰਾ ਤੀਰਥਾਂ 'ਤੇ ਨਹਾਉਣਾ ਤੈਨੂੰ ਕਬੂਲ ਹੀ ਨਹੀਂ:

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥**

*(ਵਾਰ ਸੂਹੀ, ਮ: ੧, ਪੰਨਾ 789)*

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥**

*(ਵਡਹੰਸੁ ਮ: ੩, ਪੰਨਾ 558)*

ਸਮਾਜ ਨੂੰ ਦਿਖਾਈ ਦਿੰਦੈ ਕਿ ਮੈਂ ਤੀਰਥਾਂ ਦਾ ਇਸ਼ਨਾਨ ਕਰ ਕੇ ਆਇਆ ਹਾਂ। ਪਰ ਪਰਮਾਤਮਾ ਨੂੰ ਦਿਖਾਈ ਦਿੰਦੈ ਕਿ ਪਹਿਲੇ ਨਾਲੋਂ ਚਾਰ ਗੁਣਾ ਵੱਧ ਮੈਲ ਚੜ੍ਹਾ ਕੇ ਆਇਆ ਹਾਂ। ਵੀਹ ਪੰਝੀ ਸਾਲ ਲਗਾਤਾਰ ਆਉਂਦੇ ਰਹੇ ਗਿਆਨੀ ਰਣਜੀਤ ਸਿੰਘ ਜੀ ਪਾਰਸ, ਗੁਜ਼ਰ ਗਏ, ਨਹੀਂ ਰਹੇ। ਬਿਰਧ ਸਨ। ਅਰਥ-ਬੋਧ ਦੇ ਬਹੁਤ ਵੱਡੇ ਗਿਆਤਾ ਸਨ, ਪਰ ਥੋੜ੍ਹਾ ਜਿਹਾ ਸੁਭਾਉ ਦੇ ਮਜ਼ਾਕੀਆ ਸਨ। ਪਾਨੀਪਤ ਵਿਚ ਦਾਸ ਕਥਾ ਕਰ ਰਿਹਾ ਸੀ। ਅਸੀਂ ਸ਼ਾਮ ਨੂੰ ਨਿਕਲ ਗਏ ਸੈਰ ਕਰਨ। ਉਸ ਦਿਨ ਜਦ ਸੈਰ ਨੂੰ ਨਿਕਲੇ ਤਾਂ ਵਾਪਸੀ 'ਤੇ ਮੈਨੂੰ ਕਹਿਣ ਲੱਗੇ, ਗਿਆਨੀ ਜੀ! ਜਿਹੜੀ ਗੁਰਦੁਆਰੇ ਦੇ ਕੋਲ ਦੁਕਾਨ ਹੈ, ਮੈਂ ਬਾਣ ਖ਼ਰੀਦਣੀ ਹੈ। ਮੈਂ ਕਿਹਾ—ਚਲੋ ਮੈਂ ਭੀ ਚੱਲਦਾ ਹਾਂ ਤੁਹਾਡੇ ਨਾਲ। ਸਾਹਮਣੇ ਮੈਂ ਇਕ ਦੁਕਾਨ ਦੇਖੀ। ਸੰਧਿਆ ਸੀ, ਧੂਪ ਦੀਪ ਕਰ ਰਿਹਾ ਸੀ, ਮੂਰਤੀਆਂ ਸਨ, ਤਿਲਕ ਲਾਇਆ ਹੋਇਆ ਸੀ, ਹੱਥ ਵਿਚ ਮਾਲਾ ਭੀ ਸੀ। ਮੈਂ ਕਿਹਾ—ਪਾਰਸ ਜੀ! ਬੜਾ ਧਾਰਮਿਕ ਬੰਦਾ ਦਿਖਾਈ ਦਿੰਦੈ, ਇਥੋਂ ਲੈ ਲਵੋ। ਕਹਿਣ ਲੱਗਾ, ਨਹੀਂ, ਇਹ ਕੱਲ ਹੀ ਗੰਗਾ ਇਸ਼ਨਾਨ ਕਰ ਕੇ ਆਇਐ, ਸਾਰੇ ਪਾਪ ਉਥੇ ਲਾਹ ਆਇਐ, ਨਵੇਂ ਪਾਪ ਮੈਥੋਂ ਸ਼ੁਰੂ ਕਰੇਗਾ, ਇੱਥੋਂ ਨਹੀਂ ਲੈਣੀ ਮੈਂ।

**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥**

*(ਵਾਰ ਸੂਹੀ, ਮ: ੧, ਪੰਨਾ 789)*

ਕਹਿੰਦੈ, ਇਨ੍ਹਾਂ ਦਾ ਕਰਨਾ ਹੀ ਠੀਕ ਹੈ, ਹੋਣਾ ਠੀਕ ਨਹੀਂ, ਇਸ ਲਈ ਇੱਥੋਂ ਮੈਂ ਬਾਣ ਨਹੀਂ ਲੈਣੀ।

ਸੋ, ਪਰਮਾਤਮਾ ਦੇਖਦੈ, ਮੇਰਾ ਹੋਣਾ ਕੀ ਹੈ ? ਸਮਾਜ ਦੇਖਦੈ, ਮੇਰਾ ਕਰਨਾ ਕੀ ਹੈ ? ਸੋ ਸਾਡਾ ਹੋਣਾ ਕਿਸ ਤਰ੍ਹਾਂ ਠੀਕ ਹੋਵੇ, ਇਸ ਬਾਰੇ ਅਗਲੇ ਅਧਿਆਇ ਵਿਚ ਚਰਚਾ ਕੀਤੀ ਗਈ ਹੈ।

# ਨਿਰਮਲ ਧਰਮ

ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਗੁਰੂ ਅਰਜਨ ਦੇਵ ਜੀ ਦੀਆਂ ਦੋ ਪੰਗਤੀਆਂ ਤੋਂ ਖ਼ਿਆਲ ਲੈ ਕੇ ਚਰਚਾ ਸ਼ੁਰੂ ਕਰਦੇ ਹਾਂ। ਮਹਾਰਾਜ ਫ਼ੁਰਮਾਉਂਦੇ ਹਨ :

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥**

*(ਗਉੜੀ ਸੁਖਮਨੀ ਮ: ੫, ਪੰਨਾ 274)*

ਉਹ ਵੈਸ਼ਨੋ ਹੈ, ਉਸ ਦਾ ਧਰਮ ਨਿਰਮਲ ਹੈ। ਇਸ ਦਾ ਮਤਲਬ ਹੈ ਕਿ ਧਰਮ ਮੈਲਾ ਭੀ ਹੁੰਦੈ। ਜੋ ਜੋ ਕਰਮ ਮੈਂ ਲੋਭ ਕਰਕੇ ਕੀਤਾ ਹੈ, ਚਾਹੇ ਉਹ ਧਾਰਮਿਕ ਕਰਮ ਹੈ, ਮੈਲਾ ਹੈ। ਜੋ ਜੋ ਕਰਮ ਮੈਂ ਅਹੰਕਾਰ ਕਰਕੇ ਕੀਤਾ ਹੈ, ਚਾਹੇ ਉਹ ਧਾਰਮਿਕ ਹੈ, ਮੈਲਾ ਹੈ। ਜੋ ਜੋ ਕਰਮ ਮੈਂ ਵਾਸਨਾ ਦੇ ਵੱਸ ਹੋ ਕੇ ਕੀਤੈ, ਚਾਹੇ ਉਹ ਧਾਰਮਿਕ ਹੈ, ਮੈਲਾ ਹੈ, "ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥" ਥੋੜ੍ਹੀ ਜਿਹੀ ਖ਼ਿਆਲਾਂ ਦੀ ਲੜੀ ਜੁੜ ਜਾਏ ਤਾਂ ਮੈਂ ਦੁਹਰਾਅ ਦਿਆਂ। ਇਕ ਮੇਰਾ ਕਰਨਾ ਹੈ, ਜੋ ਸਮਾਜ ਨੂੰ ਦਿਖਾਈ ਦਿੰਦੈ, ਇਕ ਮੇਰਾ ਹੋਣਾ ਹੈ ਜੋ ਸਮਾਜ ਨੂੰ ਦਿਖਾਈ ਨਹੀਂ ਦਿੰਦਾ। ਮੇਰਾ ਹੋਣਾ ਪਰਮਾਤਮਾ ਨੂੰ ਦਿਖਾਈ ਦਿੰਦੈ। ਮੇਰਾ ਕਰਨਾ ਸਮਾਜ ਨੂੰ ਦਿਖਾਈ ਦਿੰਦੈ। ਸਮਾਜ ਮੇਰੇ ਕਰਨੇ ਦੀ ਫ਼ਿਕਰ ਕਰਦੈ, ਪ੍ਰਭੂ ਮੇਰੇ ਹੋਣੇ ਦੀ ਫ਼ਿਕਰ ਕਰਦੈ। ਬਸ ਇਤਨੀ ਹੀ ਗੱਲ ਹੈ। ਪਰਮਾਤਮਾ ਇਸ ਗੱਲ ਦੀ ਫ਼ਿਕਰ ਹੀ ਨਹੀਂ ਕਰਦਾ ਕਿ ਮੇਰਾ ਕਰਨਾ ਕੀ ਹੈ। ਪਰਮਾਤਮਾ ਨੂੰ ਫ਼ਿਕਰ ਹੈ ਕਿ ਇਸ ਦਾ ਹੋਣਾ ਠੀਕ ਹੋਵੇ। ਮੇਰਾ ਕਰਨਾ ਉਹੀ ਕੁਝ ਹੈ ਜੋ ਮੇਰੇ ਪੈਰ ਕਰਦੇ ਹਨ, ਜੋ ਮੇਰੇ ਹੱਥ ਕਰਦੇ ਹਨ, ਜੋ ਮੇਰੀ ਜ਼ਬਾਨ ਕਰਦੀ ਹੈ, ਜੋ ਮੇਰਾ ਸਰੀਰ ਕਰਦੈ। ਮੇਰਾ ਹੋਣਾ ਉਹੀ ਹੈ ਜੋ ਮੇਰੇ ਵੀਚਾਰ ਹਨ, ਜੋ ਮੇਰੀ ਸੋਚਣੀ ਹੈ, ਜੋ ਮੇਰੀਆਂ ਯਾਦਾਂ ਹਨ। ਇਹ ਮੇਰਾ ਹੋਣਾ ਹੈ। ਮੇਰੇ ਹੋਣੇ ਨੂੰ ਪਰਮਾਤਮਾ ਵੇਖਦੈ, ਮੇਰੇ ਵੀਚਾਰ ਕੀ ਹਨ ? ਮੇਰੀ ਸੋਚਣੀ ਕੀ ਹੈ ? ਮੇਰੀਆਂ ਯਾਦਾਂ ਕੀ ਹਨ ? ਮੇਰੇ ਕਰਨੇ ਨੂੰ ਸੰਸਾਰ ਵੇਖਦੈ, ਇਹ ਕਰਦਾ ਕੀ ਹੈ ? ਮਨੁੱਖ ਆਪਣਾ ਨਾਮ ਦੱਸ ਦੇਵੇ, ਅਗਲੇ ਦੀ ਤਸੱਲੀ ਨਹੀਂ ਹੁੰਦੀ, ਥਾਂ ਦੱਸ ਦੇਵੇ, ਅਗਲੇ ਦੀ ਤਸੱਲੀ ਨਹੀਂ ਹੁੰਦੀ। ਪਰਿਵਾਰ ਦੀ

ਜਾਣਕਾਰੀ ਦੇ ਦੇਵੇ, ਅਗਲੇ ਦੀ ਤਸੱਲੀ ਨਹੀਂ ਹੁੰਦੀ। ਭਾਸ਼ਾ ਦੱਸ ਦੇਵੇ, ਮਜ਼੍ਹਬ ਦੱਸ ਦੇਵੇ, ਤਸੱਲੀ ਨਹੀਂ ਹੁੰਦੀ। ਅਗਲੇ ਦੀ ਤਸੱਲੀ ਇਸ 'ਤੇ ਹੁੰਦੀ ਹੈ ਕਿ ਤੁਸੀਂ ਕਰਦੇ ਕੀ ਹੋ ? ਸਮਾਜ ਇਸੇ ਗੱਲ ਦੀ ਫ਼ਿਕਰ ਕਰਦੈ ਕਿ ਮੇਰਾ ਕਰਨਾ ਕੀ ਹੈ ਅਤੇ ਪਰਮਾਤਮਾ ਇਸ ਗੱਲ ਦੀ ਫ਼ਿਕਰ ਕਰਦੈ ਕਿ ਮੇਰਾ ਹੋਣਾ ਕੀ ਹੈ ? ਸਮਾਜ ਨੂੰ ਕੋਈ ਵਾਸਤਾ ਹੀ ਨਹੀਂ ਕਿ ਮੇਰਾ ਹੋਣਾ ਕੀ ਹੈ। ਪਰਮਾਤਮਾ ਵੇਖਦਾ ਹੀ ਨਹੀਂ ਕਿ ਮੇਰਾ ਕਰਨਾ ਕੀ ਹੈ, ਨਹੀਂ ਵੇਖਦਾ। ਸਿਰਫ਼ ਮੇਰਾ ਹੋਣਾ ਕੀ ਹੈ, ਇੰਹੀ ਵੇਖਦੈ ਤੇ ਮੇਰਾ ਹੋਣਾ ਤਾਂ ਮਾਨਸਿਕ ਹੀ ਹੋਵੇਗਾ। ਧਰਮ ਦੀ ਸਾਰੀ ਸਾਧਨਾ ਮਾਨਸਿਕ ਹੈ, ਸਰੀਰਕ ਨਹੀਂ ਹੈ। ਇਹ ਕੀਰਤਨ ਮਨ ਲਈ ਹੈ, ਇਹਦੇ ਨਾਲ ਕੋਈ ਪੇਟ ਨਹੀਂ ਭਰਨਾ। ਜੇਕਰ ਪੇਟ ਭਰ ਸਕਦਾ ਤਾਂ ਫਿਰ ਲੰਗਰ ਚਲਾਉਣ ਦੀ ਲੋੜ ਹੀ ਨਹੀਂ। ਇਹ ਕਥਾ ਮਾਨਸਿਕ ਹੈ, ਮਨ ਲਈ ਹੈ, ਇਹਦੇ ਨਾਲ ਕੋਈ ਸਰੀਰ ਦੀ ਪੂਰਤੀ ਨਹੀਂ ਹੋਵੇਗੀ। ਇਹ ਕਥਾ ਨਾ ਸਰੀਰ ਨੂੰ ਸਰਦੀ ਤੋਂ ਬਚਾਏਗੀ, ਨਾ ਗਰਮੀ ਤੋਂ, ਉਸ ਦੇ ਲਈ ਖ਼ੁਦ ਉਪਰਾਲੇ ਕਰਨੇ ਪੈਣਗੇ। ਇਹ ਮਾਨਸਿਕ ਹੈ। ਧਰਮ ਦੀ ਸਾਧਨਾ ਮੇਰੇ ਮਨ ਦੀ ਸਾਧਨਾ ਹੈ, ਤੁਹਾਡੇ ਮਨ ਦੀ ਸਾਧਨਾ ਹੈ। ਕਹਿੰਦੇ ਹਨ, ਤਨ ਨੂੰ ਚੱਲਣ ਲਈ, ਉਠਣ ਬੈਠਣ ਲਈ, ਕੁਝ ਕਰਨ ਲਈ ਅਸਥਾਨ ਚਾਹੀਦਾ ਹੈ। ਮਨ ਨੂੰ ਦੌੜਨ ਲਈ, ਭੱਜਣ ਲਈ ਸਮਾਂ ਚਾਹੀਦਾ ਹੈ। ਜੇਕਰ ਅਸਥਾਨ ਹੀ ਨਹੀਂ, ਜਗ੍ਹਾ ਹੀ ਨਹੀਂ ਤਾਂ ਮੈਂ ਕਰਾਂਗਾ ਕੀ, ਦੌੜਾਂਗਾ ਕਿਸ ਤਰ੍ਹਾਂ ? ਭੱਜਾਂਗਾ ਕਿਸ ਤਰ੍ਹਾਂ ? ਕੀ ਕਰਾਂਗਾ ? ਜਗ੍ਹਾ ਹੀ ਕੋਈ ਨਹੀਂ, ਅਸਥਾਨ ਹੀ ਨਹੀਂ। ਥੋੜ੍ਹੀ ਜਿਹੀ ਜਗ੍ਹਾ ਹੈ, ਮੈਂ ਬੈਠ ਸਕਦਾ ਹਾਂ, ਮੈਂ ਚੱਲ ਨਹੀਂ ਸਕਦਾ, ਮੈਂ ਕੁਝ ਕਰ ਨਹੀਂ ਸਕਦਾ, ਕਿਉਂਕਿ ਅਸਥਾਨ ਹੀ ਨਹੀਂ ਹੈ। ਇਵੇਂ ਹੀ ਜੇ ਸਮਾਂ ਹੀ ਨਹੀਂ ਤਾਂ ਮਨ ਭਟਕੇਗਾ ਕਿਸ ਤਰ੍ਹਾਂ ? ਸਮਾਂ ਹੀ ਕੋਈ ਨਹੀਂ, ਵਕਤ ਹੀ ਨਹੀਂ ਹੈ। ਤਨ ਦੌੜਦੈ, ਭੱਜਦੈ, ਕੁਝ ਕਰਦੈ ਅਸਥਾਨ ਦੇ ਵਿਚ, ਜਗ੍ਹਾ ਦੇ ਵਿਚ, ਸਟੇਜ ਚਾਹੀਦਾ ਹੈ। ਮਨ ਦੌੜਦੈ ਭੱਜਦੈ, ਸਮੇਂ ਵਿਚ। ਇਸ ਵਾਸਤੇ ਆਪ ਦੀ ਗਿਆਤ ਲਈ ਅਰਜ਼ ਕਰਾਂ, ਸਮਾਂ ਦੁੱਖ ਹੈ, ਵਕਤ ਦੁੱਖ ਹੈ, ਕਾਲ ਦੁੱਖ ਹੈ। ਸਮੇਂ ਨੂੰ, ਵਕਤ ਨੂੰ ਸੰਸਕ੍ਰਿਤ ਵਿਚ ਕਹਿੰਦੇ ਹਨ ਕਾਲ। ਕਾਲ ਹੀ ਦੁੱਖ ਹੈ, ਸਮਾਂ ਹੀ ਦੁੱਖ ਹੈ, ਵਕਤ ਹੀ ਦੁੱਖ ਹੈ। ਤੁਸੀਂ ਆਖੋਗੇ ਮੈਂ ਕੀ ਕਹਿ ਰਿਹਾ ਹਾਂ। ਵਕਤ ਦੁੱਖ ਹੈ। ਸਭ ਕੁਝ ਤਾਂ ਵਕਤ ਵਿਚ ਹੈ, ਸਭ ਕੁਝ ਤਾਂ ਸਮੇਂ ਵਿਚ ਹੈ। ਕਹਿੰਦੇ ਨੇ— ਸਮੇਂ ਦੇ ਮੁਤਾਬਕ ਚੱਲੋ, ਸਭ ਕੁਝ ਤਾਂ ਸਮੇਂ ਦੇ ਵਿਚ ਹੀ ਹੈ। ਸਮੇਂ ਦਾ ਜਨਮ-ਦਾਤਾ ਸਾਡਾ ਦੁੱਖ ਹੈ ਅਤੇ ਸਮਾਂ ਦੁੱਖ ਨੂੰ ਹੋਰ ਵਧਾਂਦੈ। ਸਮੇਂ ਦਾ ਜਨਮ-ਦਾਤਾ ਸਾਡਾ ਦੁੱਖ ਹੈ, ਪਰਮਾਤਮਾ ਦੀ ਦੁਨੀਆਂ ਵਿਚ ਕੋਈ ਸਮਾਂ ਨਹੀਂ, ਹੈ ਹੀ ਨਹੀਂ। ਪਤੈ ਪਰਮਾਤਮਾ ਨੂੰ ਕੀ ਕਹਿੰਦੇ ਹਨ ? ਅਕਾਲ। ਕਲਗੀਧਰ ਪਿਤਾ ਗੁਰੂ

ਗੋਬਿੰਦ ਸਿੰਘ ਜੀ ਮਹਾਰਾਜ ਦਾ ਅਸੀਂ ਤਾਂ ਸਿਰਫ਼ ਉਪਰ ਦਾ ਰੂਪ ਵੇਖਿਐ ਅਤੇ ਉਪਰ ਦੀ ਗੱਲ ਕਰਦੇ ਹਾਂ। ਬੜੀਆਂ ਬਾਰੀਕੀਆਂ ਮੇਰੇ ਪਾਤਿਸ਼ਾਹ ਨੇ ਬਿਆਨ ਕੀਤੀਆਂ ਹਨ :

**ਅਕਾਲ ਹੈਂ॥ ਅਜਾਲ ਹੈਂ॥** *(ਜਾਪੁ ਸਾਹਿਬ)*

ਹੇ ਪਰਮਾਤਮਾ! ਤੇਰੇ ਉਪਰ ਸਮੇਂ ਦਾ ਜਾਲ ਨਹੀਂ ਹੈ, ਤੂੰ ਸਮੇਂ ਦੇ ਜਾਲ ਵਿਚ ਨਹੀਂ ਹੈਂ। ਸਾਰੀ ਦੁਨੀਆਂ ਸਮੇਂ ਦੇ ਜਾਲ ਵਿਚ ਹੈ, ਵਕਤ ਦੀ ਫਾਹੀ ਵਿਚ, ਵਕਤ ਦੇ ਫੰਦੇ ਵਿਚ ਫਸੀ ਹੋਈ ਹੈ। ਸਾਡਾ ਦੁੱਖ ਸਮੇਂ ਨੂੰ ਜਨਮ ਦਿੰਦੈ ਅਤੇ ਸਮਾਂ ਸਾਡੇ ਦੁੱਖ ਨੂੰ ਵਧਾਂਦੈ। ਇਕ ਤਾਂ ਇਹ·ਘੜੀ ਅਸੀਂ ਦੇਖਦੇ ਹਾਂ ਕਿ ਕਿਤਨੇ ਮਿੰਟ ਸੈਕਿੰਡ ਹੋ ਗਏ, ਕਿਤਨਾ ਵਕਤ ਹੋ ਗਿਐ, ਪਰ ਇਕ ਘੜੀ ਪ੍ਰਭੂ ਨੇ ਸਾਡੇ ਅੰਦਰ ਬਣਾਈ ਹੈ, ਉਹ ਦੱਸਦੀ ਹੈ ਕਿ ਅਸੀਂ ਦੁੱਖ ਵਿਚ ਬੈਠੇ ਹਾਂ, ਦੁੱਖ ਵਿਚ ਬੇਚੈਨ ਤੇ ਪ੍ਰੇਸ਼ਾਨ ਹਾਂ। ਸੋਗ ਵਿਚ ਤੇ ਚਿੰਤ੍ਹਾ ਵਿਚ ਸਮਾਂ ਬੜਾ ਲੰਬਾ ਹੋ ਜਾਂਦਾ ਹੈ, ਬਹੁਤ ਲੰਬਾ ਹੋ ਜਾਂਦਾ ਹੈ, ਬੰਦਾ ਕਹਿੰਦੈ ਕਿ ਅੱਜ ਦਾ ਦਿਨ ਤਾਂ ਇਕ ਜੁਗ ਵਰਗਾ ਹੋ ਗਿਐ, ਲੰਘਦਾ ਹੀ ਨਹੀਂ। ਅੱਜ ਦੀ ਰਾਤ ਬੜੀ ਲੰਬੀ ਹੋ ਗਈ ਹੈ, ਬਹੁਤ ਲੰਬੀ ਹੋ ਗਈ ਹੈ। ਕੌਣ ਆਖੇ ਬਾਰਾਂ ਘੰਟੇ, ਦਸ ਘੰਟੇ ਦੀ ਰਾਤ ਹੈ, ਤੂੰ ਕਿਸ ਤਰ੍ਹਾਂ ਕਹਿੰਦਾ ਪਿਆ ਹੈਂ ਕਿ ਲੰਬੀ ਹੋ ਗਈ ਹੈ। ਆਮ ਬੰਦਿਆਂ ਦੀ ਗੱਲ ਛੱਡੋ, ਬਾਬਾ ਫ਼ਰੀਦ ਜੀ ਕਹਿੰਦੇ ਹਨ :



**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥**

*(ਸਲੋਕ ਫਰੀਦ ਜੀ, ਪੰਨਾ 1378)*

"ਫਰੀਦਾ ਰਾਤੀ ਵਡੀਆਂ"। ਰਾਤ ਬਹੁਤ ਲੰਬੀ ਹੈ, ਕਿਉਂ ? "ਧੁਖਿ ਧੁਖਿ ਉਠਨਿ ਪਾਸ"। ਦੁੱਖ ਹੈ, ਹਉਕੇ ਹਨ ਅਤੇ ਹਉਕੇ ਤਾਂ ਵਿਛੋੜੇ ਵਿਚ ਹੀ ਨਿਕਲਦੇ ਹਨ। ਹਉਕਿਆਂ ਵਾਲਾ ਦਿਨ ਲੰਬਾ ਹੁੰਦੈ, ਹਉਕਿਆਂ ਵਾਲੀ ਰਾਤ ਲੰਬੀ ਹੁੰਦੀ ਹੈ। ਹਉਕੇ ਵਿਛੋੜੇ ਵਿਚ ਨਿਕਲਦੇ ਹਨ। ਧਨ ਦਾ ਵਿਛੋੜਾ, ਪ੍ਰਭੁਤਾ ਦਾ ਵਿਛੋੜਾ, ਪਰਿਵਾਰ ਦਾ ਵਿਛੋੜਾ, ਮਿੱਤਰਾਂ ਦਾ ਵਿਛੋੜਾ ਜਾਂ ਪਰਮਾਤਮਾ ਦਾ ਵਿਛੋੜਾ। ਵਿਛੋੜੇ ਵਿਚ ਹੂਕ ਨਿਕਲੇਗੀ, ਹਉਕੇ ਨਿਕਲਣਗੇ, ਸਮਾਂ ਲੰਬਾ ਹੋ ਜਾਏਗਾ। ਜਿਤਨਾ ਗਹਿਰਾ ਪਿਆਰ ਹੈ, ਉਤਨੇ ਹੀ ਵਿਛੋੜੇ ਦੀ ਗਹਿਰੀ ਹੂਕ ਅਤੇ ਜਿਤਨੇ ਗਹਿਰੇ ਹਉਕੇ, ਉਤਨਾ ਹੀ ਲੰਬਾ ਸਮਾਂ। ਬਾਬੇ ਫ਼ਰੀਦ ਤੋਂ ਬਾਅਦ ਧੰਨ ਗੁਰੂ ਅਰਜਨ ਦੇਵ ਜੀ ਦੇ ਬੋਲ ਸੁਣੋ। ਫ਼ਰੀਦ ਤਾਂ ਕਹਿੰਦੇ ਹਨ ਕਿ ਰਾਤ ਬੜੀ ਲੰਬੀ ਹੈ, ਬਹੁਤ ਲੰਬੀ ਹੈ, ਲੰਘਦੀ ਹੀ ਨਹੀਂ, ਪਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :

**ਚਾਰਿ ਪਹਰ ਚਹੁ ਜੁਗਹ ਸਮਾਨੇ ॥**
**ਰੈਣਿ ਭਈ ਤਬ ਅੰਤੁ ਨ ਜਾਨੇ॥** *(ਆਸਾ ਮਹਲਾ ੫, ਪੰਨਾ 375)*

ਦਿਨ ਦੇ ਚਾਰ ਪਹਿਰ ਚਾਰ ਜੁਗਾਂ ਵਰਗੇ ਹਨ, ਨਹੀਂ ਲੰਘਦੇ। ਇਕ ਇਕ ਜੁਗ ਕਈ ਕਈ ਲੱਖਾਂ ਸਾਲਾਂ ਦਾ, ਤਾਂ ਕੀ ਇਸ ਨੂੰ ਕਵੀ ਦੀ ਕਲਪਨਾ ਕਹਿ ਦੇਈਏ ? ਨਹੀਂ, ਇਹ ਕਾਲਪਨਿਕ ਬੋਲ ਨਹੀਂ ਹਨ, ਯਥਾਰਥ ਹਨ, ਸਤਿ ਬਚਨ ਹਨ, "ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥" ਦਿਨ ਦੇ ਚਾਰ ਪਹਿਰ ਚਾਰ ਜੁਗਾਂ ਵਰਗੇ ਹਨ, ਨਹੀਂ ਲੰਘਦੇ, ਰਾਤ ਆਈ ਹੈ, ਪਤਾ ਨਹੀਂ ਕਿਤਨੇ ਜੁਗਾਂ ਵਰਗੀ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ :

**ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥**

*(ਆਸਾ ਮ: ੫, ਪੰਨਾ 374)*

ਇਕ ਘੜੀ, ਦਿਨ ਰਾਤ ਦੀਆਂ ਸੱਠ ਘੜੀਆਂ ਹੁੰਦੀਆਂ ਹਨ। ਇਕ ਘੜੀ, ਸਤਿਗੁਰੂ ਕਹਿੰਦੇ ਹਨ ਕਿ ਕਈ ਦਿਨਾਂ ਵਰਗੀ ਹੈ, ਨਹੀਂ ਲੰਘਦੀ। ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ ਅਤੇ ਸਮਾਂ ਦੁੱਖ ਨੂੰ ਵਧਾਂਦੈ। ਸਮਾਂ ਦੁੱਖ ਹੈ, ਦੁੱਖ ਸਮਾਂ ਹੈ। ਕਾਲ ਦੁੱਖ ਹੈ, ਦੁੱਖ ਕਾਲ ਹੈ। ਮੈਂ ਇਕ ਦਫ਼ਾ ਫਿਰ ਦੁਹਰਾਵਾਂ ਤਾਕਿ ਦਿਮਾਗ਼ ਉਸ ਥਾਂ 'ਤੇ ਆ ਜਾਏ। ਤਨ ਨੂੰ ਭੱਜਣ ਦੌੜਨ ਵਾਸਤੇ ਕੁਝ ਅਸਥਾਨ ਚਾਹੀਦਾ ਹੈ। ਅਸਥਾਨ ਹੀ ਨਹੀਂ ਤਾਂ ਕਰਾਂਗੇ ਕੀ ? ਮਨ ਨੂੰ ਭੱਜਣ ਦੌੜਨ ਵਾਸਤੇ ਸਮਾਂ ਚਾਹੀਦਾ ਹੈ। ਸਮਾਂ ਹੀ ਨਹੀਂ ਤਾਂ ਮਨ ਕਿਥੇ ਦੌੜੇਗਾ, ਭੱਜੇਗਾ। ਸਮੇਂ ਨੂੰ ਨਾਪਦੇ ਨੇ, ਭੂਤ, ਭਵਿੱਸ਼ ਵਰਤਮਾਨ। ਭੂਤ ਕਾਲ ਬੜਾ ਲੰਬਾ ਹੈ, ਬਹੁਤ ਹੀ ਲੰਬਾ। ਪਤਾ ਨਹੀਂ ਕਦੋਂ ਬ੍ਰਹਿਮੰਡ ਵਿਚ ਇਕ ਧਮਾਕਾ ਹੋਇਆ ? ਇਕ ਸ਼ਬਦ ਹੋਇਆ ? ਕਦੋਂ ਅਰਬਾਂ ਖਰਬਾਂ ਸੂਰਜ ਬਣੇ ? ਕਦੋਂ ਸੂਰਜ ਦਾ ਇਹ ਟੁਕੜਾ—ਇਹ ਧਰਤੀ, ਅਲੱਗ ਹੋਇਆ ਅਤੇ ਕਦੋਂ ਇਹ ਜ਼ਮੀਨ ਉਪਰੋਂ ਉਪਰੋਂ ਠੰਢੀ ਹੋਈ ? ਅਜੇ ਭੀ ਲਾਵੇ ਚੱਲਦੇ ਪਏ ਹਨ ਕਈ ਥਾਵਾਂ ਉੱਪਰ। ਕਦੋਂ ਇਹ ਠੰਢੀ ਹੋਈ, ਕਦੋਂ ਇਸ ਦੇ ਉੱਤੇ ਬਨਸਪਤੀ ਆਈ, ਜੀਵਨ ਆਇਆ ਅਤੇ ਜੀਵਨ ਦਾ ਵਿਕਾਸ ਕਰਦਿਆਂ ਕਰਦਿਆਂ ਇਥੇ ਪਹੁੰਚਿਆ, ਜਿਸ ਨੂੰ ਅਸੀਂ ਮਨੁੱਖ ਕਹਿੰਦੇ ਹਾਂ। ਇਹ ਤਾਂ ਬਹੁਤ ਲੰਬੀ ਯਾਤਰਾ ਹੈ। ਭੂਤ ਕਾਲ ਬਹੁਤ ਹੀ ਲੰਬਾ ਹੈ, ਅਤੇ ਜੋ ਸਾਡੀਆਂ ਕਾਮਨਾਵਾਂ ਹਨ, ਇੱਛਾਵਾਂ ਹਨ, ਭਵਿੱਸ਼ ਭੀ ਬੜਾ ਲੰਬਾ ਹੈ। ਇਤਨੀਆਂ ਕਾਮਨਾਵਾਂ ਕੋਈ ਸਾਲ ਦੋ ਸਾਲ ਵਿਚ ਪੂਰੀਆਂ ਹੋਣ ਵਾਲੀਆਂ ਹਨ ? ਇੰਨੀਆਂ ਕਾਮਨਾਵਾਂ ਹਨ ਕਿ ਇਹਦੇ ਲਈ ਤਾਂ ਹਜ਼ਾਰਾਂ ਸਾਲ ਭੀ ਥੋੜ੍ਹੇ ਹਨ। ਕਦੀ ਮਨੁੱਖ ਆਪਣੀਆਂ ਇੱਛਾਵਾਂ ਨੂੰ ਪੜ੍ਹੇ, ਕਾਮਨਾਵਾਂ ਨੂੰ ਪੜ੍ਹੇ ਤਾਂ ਉਨ੍ਹਾਂ ਨੂੰ ਪੂਰਨ ਹੋਣ ਵਾਸਤੇ ਹਜ਼ਾਰਾਂ ਸਾਲ ਚਾਹੀਦੇ ਹਨ। ਬੜਾ ਲੰਬਾ ਹੈ ਭਵਿੱਸ਼। ਬੜਾ ਲੰਬਾ ਹੈ ਭੂਤ ਕਾਲ ਅਤੇ ਮੈਂ ਅਰਜ਼ ਕਰਾਂ, ਸਮਾਂ ਦੁੱਖ ਹੈ, ਦੁੱਖ ਸਮਾਂ ਹੈ। ਦੁਖੀ ਮਨੁੱਖ, ਉਸ ਦਾ ਸਮਾਂ

ਬਹੁਤ ਲੰਬਾ ਹੁੰਦੈ, ਬਹੁਤ ਹੀ ਲੰਬਾ ਹੁੰਦੈ, "ਚਾਰਿ ਪਹਰ ਚਹੁ ਜੁਗਹ ਸਮਾਨੇ"। ਵਿਗਿਆਨਕ ਢੰਗ ਨਾਲ ਨਾਪੀਏ ਤਾਂ ਬਾਰ੍ਹਾਂ ਘੰਟੇ ਹਨ, ਪਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਚਾਰ ਯੁਗ ਹਨ, ਨਹੀਂ ਲੰਘਦੇ। ਜੇ ਰਾਤ ਨੂੰ ਮਿੰਟਾਂ, ਸਕਿੰਟਾਂ, ਘੰਟਿਆਂ ਨਾਲ ਨਾਪੀਏ ਤਾਂ ਦਸ ਬਾਰ੍ਹਾਂ ਘੰਟਿਆਂ ਦੀ ਰਾਤ ਹੈ। ਪਰ ਮਹਾਰਾਜ ਕਹਿੰਦੇ ਹਨ ਕਿ ਰਾਤ ਲੱਖਾਂ ਜੁਗਾਂ ਵਰਗੀ ਹੈ, ਨਹੀਂ ਲੰਘਦੀ। ਸਮਾਂ ਬਹੁਤ ਲੰਬਾ ਹੈ, ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ ਤੇ ਸੁਖ ਵਿਚ ਸਮਾਂ ਛੋਟਾ ਹੋ ਜਾਂਦਾ ਹੈ। ਮਨੁੱਖ ਕਿਸੇ ਰਸ ਵਿਚ ਬੈਠੇ, ਸੁਆਦ ਵਿਚ ਬੈਠੇ, ਖ਼ੁਸ਼ੀ ਵਿਚ ਬੈਠੇ, ਕਹਿੰਦੈ ਕਿ ਅੱਜ ਦਾ ਦਿਨ ਹੁਣੇ ਆਇਆ, ਹੁਣੇ ਹੀ ਚਲਾ ਗਿਆ। ਅੱਜ ਦੀ ਰਾਤ ਹੁਣੇ ਆਈ, ਹੁਣੇ ਹੀ ਚਲੀ ਗਈ। ਪਰ ਕੌਣ ਦੱਸੇ ਕਿ ਹੁਣੇ ਨਹੀਂ ਆਈ, ਤੇ ਨਾ ਹੀ ਹੁਣੇ ਗਈ ਹੈ, ਦਸ ਬਾਰ੍ਹਾਂ ਘੰਟੇ ਲੱਗੇ ਹਨ। ਸੁਖ ਨੇ ਸਮੇਂ ਨੂੰ ਛੋਟਾ ਕਰ ਦਿੱਤੈ। ਇਸ ਦਾ ਮਤਲਬ ਹੈ ਕਿ ਸੁਖ ਦਾ ਸਮੇਂ ਨਾਲ ਤਾਲ-ਮੇਲ ਨਹੀਂ ਹੈ। ਪਰਮ ਸੁਖ ਵਿਚ ਸਮਾਂ ਬਿਲਕੁਲ ਨਹੀਂ ਰਹਿੰਦਾ, ਅਕਾਲ, ਕਾਲ ਬਿਲਕੁਲ ਨਹੀਂ ਰਹਿੰਦਾ, ਸਮਾਂ ਬਿਲਕੁਲ ਨਹੀਂ ਰਹਿੰਦਾ। ਜੇ ਸਮਾਂ ਹੀ ਨਹੀਂ ਤਾਂ ਮਨ ਕਿਥੇ ਦੌੜੇ ? ਮਨ ਨੂੰ ਭੱਜਣ ਵਾਸਤੇ ਤਾਂ ਸਮਾਂ ਚਾਹੀਦੈ। ਮਨ ਨੂੰ ਭਟਕਣ ਲਈ ਤਾਂ ਸਮਾਂ ਚਾਹੀਦੈ। ਸਮਾਂ ਜਾਂ ਤਾਂ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਜਾਂਦਾ ਹੈ ਜਾਂ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ। ਹਰ ਕੋਈ ਜਾਂ ਤਾਂ ਯਾਦਾਂ ਵਿਚ ਬੈਠੇ ਹੈ, ਜਾਂ ਚਿੰਤਾ ਵਿਚ ਬੈਠਾ ਹੈ, ਕਿਉਂਕਿ ਸਮਾਧੀ ਵਿਚ ਸਮਾਂ ਨਹੀਂ ਹੁੰਦਾ, ਪਰਮ ਰਸ ਵਿਚ ਸਮਾਂ ਨਹੀਂ ਹੁੰਦਾ। ਸੁਰਤਿ ਸ਼ਬਦ ਨਾਲ ਜੁੜ ਗਈ, ਸਮਾਂ ਨਹੀਂ ਹੁੰਦਾ। ਸੋ ਔਖੇ ਨਾ ਹੋਣਾ, ਮੈਂ ਤੁਹਾਡੀ ਤੌਹੀਨ ਨਹੀਂ ਕਰ ਰਿਹਾ। ਇੰਜ ਕਹਿ ਲਵੋ, ਮੈਂ ਆਪਣੀ ਕਥਾ ਤੁਹਾਡੇ ਸਾਹਮਣੇ ਰੱਖ ਰਿਹਾਂ। ਇਹ ਕਥਾ ਕਰਨੀ ਬੜੀ ਔਖੀ ਹੈ। ਇਕ ਦਿਨ ਦਰਦੀ ਸਾਹਿਬ ਮੈਨੂੰ ਕਹਿਣ ਲੱਗੇ ਕਿ ਤੁਹਾਡੇ ਇਹ ਬੋਲ ਸਾਨੂੰ ਬੜਾ ਨਿਰਾਸ਼ ਕਰਦੇ ਹਨ ਜਾਂ ਇੰਜ ਕਹਿ ਲਵੋ, ਜਿਵੇਂ ਸਹਿਮਤ ਹੀ ਨਾ ਹੋਵਣ। ਮੈਂ ਕਿਹਾ— ਮੈਨੂੰ ਬਿਆਲ਼ੀ ਸਾਲ ਹੋ ਗਏ ਨੇ ਇਹ ਕਥਾ ਕਰਦਿਆਂ ਅਤੇ ਕਥਾ ਕਰਨਾ ਬੜਾ ਸੌਖੈ, ਪਰ ਉਸ ਦੁਨੀਆਂ ਵਿਚ ਚਲੇ ਜਾਣਾ ਜਿਥੇ ਸਮਾਂ ਹੈ ਹੀ ਨਹੀਂ, ਕਾਲ ਹੈ ਹੀ ਨਹੀਂ, ਬੜਾ ਔਖੈ। ਕੀਰਤਨ ਕਰਨਾ ਬੜਾ ਸੌਖੈ, ਛੋਟੇ ਛੋਟੇ ਬੱਚੇ ਕਰ ਲੈਂਦੇ ਹਨ ਪਰ ਉਸ ਦੁਨੀਆਂ ਵਿਚ ਚਲੇ ਜਾਣਾ ਜਿਥੇ ਸਮਾਂ ਹੈ ਹੀ ਨਹੀਂ, ਬੜਾ ਔਖੈ। ਪੂਜਾ-ਪਾਠ ਕਰ ਲੈਣੀ ਕੋਈ ਔਖਾ ਕੰਮ ਨਹੀਂ ਹੈ। ਘੰਟਾ ਦੋ ਘੰਟੇ ਵਾਹਿਗੁਰੂ ਵਾਹਿਗੁਰੂ ਜਪ ਲੈਣਾ ਭੀ ਕੋਈ ਔਖਾ ਨਹੀਂ ਹੈ। ਪਰ ਉਸ ਦੁਨੀਆਂ ਵਿਚ ਚਲੇ ਜਾਣਾ, ਜਿਥੇ ਸਮਾਂ ਹੈ ਹੀ ਕੋਈ ਨਹੀਂ, ਬਹੁਤ ਔਖੈ। ਸਮਾਂ ਹੀ ਕੋਈ ਨਹੀਂ ਤਾਂ ਮਨ ਭੀ ਕੋਈ ਨਹੀਂ। ਸੋ ਮੈਂ ਅਰਜ਼ ਕਰਾਂ, ਮੇਰਾ ਹੋਣਾ ਪ੍ਰਭੂ ਨੂੰ ਕਬੂਲ ਨਹੀਂ ਤਾਂ ਮੇਰਾ ਹੋਣਾ ਕੀ ਹੈ! ਮੇਰਾ ਮਨ ਕਬੂਲ ਕਿਉਂ ਨਹੀਂ ?

ਕਿਉਂਕਿ ਮੇਰਾ ਮਨ ਸਿਵਾਏ ਅਹੰਕਾਰ ਤੋਂ ਹੋਰ ਕੁਝ ਭੀ ਨਹੀਂ। ਮੇਰਾ ਮਨ ਸਿਵਾਏ ਲੋਭ ਤੋਂ ਹੋਰ ਕੁਝ ਭੀ ਨਹੀਂ। ਮੇਰਾ ਮਨ ਸਿਵਾਏ ਵਾਸਨਾ ਤੋਂ ਹੋਰ ਕੁਝ ਭੀ ਨਹੀਂ, ਇਸ ਤੋਂ ਇਲਾਵਾ ਹੋਰ ਕੀ ਹੈ! ਜੇਕਰ ਵੀਚਾਰਾਂ ਨੂੰ ਵੇਖੀਏ, ਸੋਚਣੀ ਨੂੰ ਵੇਖੀਏ, ਯਾਦਾਂ ਨੂੰ ਵੇਖੀਏ ਤਾਂ ਉਸ ਦੇ ਵਿਚ ਹੈ ਹੀ ਕੀ ? ਸਿਵਾਏ ਅਹੰਕਾਰ, ਲੋਭ ਤੇ ਵਾਸਨਾ ਤੋਂ ਬਿਨਾਂ ਹੋਰ ਕੀ ਹੈ! ਇਸ ਤੋਂ ਇਲਾਵਾ ਹੋਰ ਕਿਹੜੇ ਵੀਚਾਰ ਚੱਲਦੇ ਹਨ ? ਪੜ੍ਹਨਾ ਆਪਣੇ ਵੀਚਾਰਾਂ ਨੂੰ ਹੈ। ਵੈਸੇ ਤਾਂ ਕੋਈ ਪੜ੍ਹਦਾ ਨਹੀਂ, ਕਿਉਂਕਿ ਸਤਿਗੁਰੂ ਸਾਫ਼ ਕਹਿ ਰਹੇ ਹਨ :

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥**

*(ਮਾਝ ਮਹਲਾ ੩, ਪੰਨਾ 115)*

ਮਨ ਤਾਂ ਸ਼ੀਸ਼ਾ ਹੈ। ਕੋਈ ਵਿਰਲਾ ਹੀ ਦੇਖਦੈ ਕਿ ਮੇਰੇ ਅੰਦਰ ਕਿਹੜੇ ਵਿਚਾਰ ਚੱਲਦੇ ਪਏ ਹਨ? ਮੈਂ ਕੀ ਸੋਚ ਰਿਹਾਂ? ਯਾਦਾਂ ਕਿਹੜੀਆਂ ਪਈਆਂ ਚੱਲਦੀਆਂ ਹਨ ? ਸ਼ਰਮਸਾਰ ਹੋ ਜਾਏਗਾ ਮਨੁੱਖ ਕਿ ਲੋਕੀਂ ਮੈਨੂੰ ਸ਼ਰੀਫ਼ ਕਹਿੰਦੇ ਹਨ ਪਰ ਮੇਰੇ ਅੰਦਰ ਇਹ ਕਿਹੜੇ ਵੀਚਾਰ ਪਏ ਚੱਲਦੇ ਹਨ। ਲੋਕੀਂ ਮੈਨੂੰ ਸਤਿਸੰਗੀ ਕਹਿੰਦੇ ਨੇ ਤੇ ਮੈਂ ਕੀ ਸੋਚ ਰਿਹਾਂ! ਲੋਕੀਂ ਮੈਨੂੰ ਗਿਆਨੀ-ਧਿਆਨੀ ਕਹਿੰਦੇ ਨੇ, ਦਾਨੀ ਕਹਿੰਦੇ ਨੇ ਪਰ ਅੰਦਰ ਇਹ ਯਾਦਾਂ ਕੀ ਪਈਆਂ ਚੱਲਦੀਆਂ ਹਨ! ਪਰ ਇਹ ਤਾਂ ਮੇਰਾ ਹੋਣਾ ਹੈ, ਇਹ ਸਮਾਜ ਨੂੰ ਦਿਖਾਈ ਨਹੀਂ ਦਿੰਦਾ। ਕਈਆਂ ਨੇ ਮੈਨੂੰ ਕਿਹੈ, ਦਸ ਵੀਹ ਸਾਲ ਹੋ ਗਏ ਨੇ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ, ਨਿੱਤਨੇਮ ਕਰਦਿਆਂ, ਗੁਰਦੁਆਰੇ ਜਾਂਦੇ ਹਾਂ, ਦੁੱਖਾਂ ਤੋਂ ਤਾਂ ਪਿੱਛਾ ਛੁੱਟਿਆ ਕੋਈ ਨਹੀਂ। ਕਹਿੰਦੇ ਹਨ ਬਈ ਨਾਮ ਜਪਦਿਆਂ ਸਾਰੇ ਸੁਖ ਮਿਲਦੇ ਹਨ, ਪਰ ਇਥੇ ਤਾਂ ਸਿਵਾਏ ਦੁੱਖਾਂ ਤੋਂ ਕੁਝ ਭੀ ਨਹੀਂ, ਅਤੇ ਮੈਂ ਉਨ੍ਹਾਂ ਨੂੰ ਕਹਿੰਦਾ ਹੁੰਦਾਂ ਹਾਂ ਕਿ ਤੁਹਾਡਾ ਕਰਨਾ ਠੀਕ ਹੈ, ਤੁਹਾਡਾ ਹੋਣਾ ਠੀਕ ਨਹੀਂ ਹੈ। ਕਰਨਾ ਤਾਂ ਠੀਕ ਹੈ, ਸੁਖਮਨੀ ਸਾਹਿਬ ਦਾ ਪਾਠ ਪਏ ਕਰਦੇ ਹੋ। ਕਰਨਾ ਤਾਂ ਠੀਕ ਹੈ, ਗੁਰਦੁਆਰੇ ਪਏ ਜਾਂਦੇ ਹੋ। ਕਰਨਾ ਤਾਂ ਠੀਕ ਹੈ, ਵਾਹਿਗੁਰੂ ਵਾਹਿਗੁਰੂ ਪਏ ਜਪਦੇ ਹੋ, ਪਰ ਹੋਣਾ ਠੀਕ ਨਹੀਂ ਹੈ। ਨਹੀਂ ਤਾਂ ਇਹ ਹੋ ਹੀ ਨਹੀਂ ਸਕਦਾ ਕਿ ਮੇਰਾ ਹੋਣਾ ਠੀਕ ਹੋਵੇ ਤੇ ਮੈਂ ਦੁਖੀ ਹੋਵਾਂ। ਮੈਂ ਦੁਖੀ ਹਾਂ, ਇਸ ਗੱਲ ਦਾ ਸਬੂਤ ਹੈ ਕਿ ਮੇਰਾ ਹੋਣਾ ਠੀਕ ਨਹੀਂ ਹੈ। ਇਸ ਨੂੰ ਮੈਂ ਫਿਰ ਦੁਹਰਾ ਦੇਵਾਂ। ਕੋਈ ਦੁਖੀ ਹੈ, ਮੈਂ ਦੁਖੀ ਹਾਂ, ਸਾਡਾ ਹੋਣਾ ਠੀਕ ਨਹੀਂ ਹੈ, ਨਹੀਂ ਤਾਂ ਦੁੱਖ ਹੋ ਨਹੀਂ ਸਕਦਾ। ਕਿਉਂਕਿ ਸਤਿਗੁਰੂ ਕਹਿੰਦੇ ਹਨ :

**ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥**

*(ਟੋਡੀ ਮਹਲਾ ੫, ਪੰਨਾ 711)*

ਬੁਢੇਪੇ ਦੀਆਂ ਕਮਜ਼ੋਰੀਆਂ ਰੱਬ ਦੇ ਭਗਤ ਕੋਲ ਨਹੀਂ ਹੁੰਦੀਆਂ। ਬੁਢੇਪੇ

ਦੀਆਂ ਮਜਬੂਰੀਆਂ ਹਰੀ ਦੇ ਭਗਤ ਕੋਲ ਨਹੀਂ ਹੁੰਦੀਆਂ। ਰੋਗ ਤੇ ਸੋਗ ਹਰੀ ਦੇ ਭਗਤ ਕੋਲ ਨਹੀਂ ਹੁੰਦਾ, ਹੁੰਦਾ ਹੀ ਨਹੀਂ। ਪਰ ਇਹ ਤਾਂ ਸਭ ਕੁਝ ਹੈ। ਜੇ ਸਭ ਕੁਝ ਹੈ ਤਾਂ ਇਸ ਨੂੰ ਹਰੀ ਦਾ ਭਗਤ ਕਹਿਣ ਦੀ ਲੋੜ ਕੀ ਹੈ! ਪਰ ਕਹਿਣਾ ਪੈਂਦੈ। ਕਾਰਨ? ਕਿਉਂਕਿ ਸਮਾਜ ਦੇ ਫ਼ੈਸਲੇ 'ਕਰਨੇ' ਦੇ ਫ਼ੈਸਲੇ ਹਨ, 'ਹੋਣੇ' ਦੇ ਫ਼ੈਸਲੇ ਤਾਂ ਹੈ ਨਹੀਂ। ਮੈਂ ਕੀਤਾ ਕੀ ਹੈ—ਅਦਾਲਤ ਭੀ ਇਹੀ ਫ਼ੈਸਲਾ ਕਰਦੀ ਹੈ। ਮੈਂ ਕਰਦਾ ਕੀ ਹਾਂ, ਸਮਾਜ ਭੀ ਇਹੀ ਫ਼ੈਸਲਾ ਕਰਦੈ। ਪਰ ਮੈਂ ਹਾਂ ਕੀ, ਪਰਮਾਤਮਾ ਇਸ ਢੰਗ ਨਾਲ ਫ਼ੈਸਲਾ ਕਰਦੈ, ਈਸ਼ਵਰ ਇਸ ਢੰਗ ਨਾਲ ਫ਼ੈਸਲਾ ਕਰਦੈ। ਦੁੱਖ ਦਾ ਮਤਲਬ ਕੀ ਹੈ? ਮੇਰਾ ਹੋਣਾ ਠੀਕ ਨਹੀਂ ਹੈ, ਬਸ ਇਤਨੀ ਗੱਲ ਹੈ। ਸੁਖ ਵਿਚ, ਰਸ ਵਿਚ ਸਮਾਂ ਛੋਟਾ ਹੋ ਜਾਂਦਾ ਹੈ, ਪਰਮ ਰਸ ਵਿਚ, ਆਨੰਦ ਵਿਚ ਸਮਾਂ ਖੋ ਜਾਂਦਾ ਹੈ, ਸਮਾਂ ਨਹੀਂ ਹੁੰਦਾ। ਕਬੀਰ ਕਹਿੰਦੇ ਹਨ, ਮੇਰੀ ਦੁਨੀਆਂ ਵਿਚ ਦਿਨ ਰਾਤ ਨਹੀਂ ਹੈ:

**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰੁ ਤਹਾ ਬਸੈ ਨਿਰੰਕਾਰਾ॥**

*(ਆਸਾ ਕਬੀਰ ਜੀ, ਪੰਨਾ 484)*

ਦਿਨ ਤੇ ਰਾਤ ਨਹੀਂ ਹੈ, ਭਾਵ ਸਮਾਂ ਨਹੀਂ ਹੈ। ਸਮੇਂ ਨੂੰ ਕਿਸ ਤਰ੍ਹਾਂ ਪਰਖੋਗੇ? ਦਿਨ ਕਰਕੇ, ਰਾਤ ਕਰਕੇ। ਰਾਤ ਰੁਕ ਜਾਏ ਅਤੇ ਕਦੀ ਦਿਨ ਹੋਵੇ ਹੀ ਨਾ ਤਾਂ ਸਮੇਂ ਨੂੰ ਕਿਵੇਂ ਨਾਪੋਗੇ? ਦਿਨ ਹੀ ਰੁਕ ਜਾਏ, ਕਦੀ ਰਾਤ ਆਵੇ ਹੀ ਨਾ ਤਾਂ ਸਮੇਂ ਨੂੰ ਕਿਵੇਂ ਨਾਪੋਗੇ? ਤੁਸੀਂ ਆਖੋਗੇ ਕਿ ਫਿਰ ਸਮੇਂ ਤੋਂ ਬਾਹਰ ਕਿਸ ਤਰ੍ਹਾਂ ਨਿਕਲੀਏ? ਮੈਂ ਅਰਜ਼ ਕਰਾਂ, ਕਾਲ ਕਲਪਨਾ ਹੈ, ਸਮਾਂ ਕਲਪਨਾ ਹੈ। ਸਮਾਂ ਹੈ ਹੀ ਨਹੀਂ। ਪਰਮਾਤਮਾ ਦੀ ਦੁਨੀਆਂ ਵਿਚ ਹੈ ਹੀ ਨਹੀਂ, "ਅਕਾਲ ਹੈਂ॥ ਅਜਾਲ ਹੈਂ॥" ਹੇ ਪ੍ਰਭੂ! ਤੂੰ ਤਾਂ ਅਕਾਲ ਹੈਂ, ਤੇਰੀ ਦੁਨੀਆਂ ਵਿਚ ਕਾਲ ਨਹੀਂ ਹੈ, ਸਮਾਂ ਨਹੀਂ ਹੈ, ਵਕਤ ਨਹੀਂ ਹੈ। ਵਕਤ ਤਾਂ ਦੁੱਖ ਹੈ, ਸਮਾਂ ਤਾਂ ਦੁੱਖ ਹੈ। ਮੈਂ ਫਿਰ ਅਰਜ਼ ਕਰਾਂ, ਮਨੁੱਖ ਦੁੱਖ ਵਿਚ ਹੈ। ਇਕ ਘੰਟਾ ਇੰਜ ਲੰਘਦੈ ਜਿਵੇਂ ਚਾਰ ਘੰਟੇ ਹੋਣ। ਕਈ ਦਫ਼ਾ ਦੇਖਿਐ, ਇਕ ਕੀਰਤਨੀਆ ਕੀਰਤਨ ਕਰਦੈ ਤੇ ਰਸ ਨਹੀਂ ਆਉਂਦਾ। ਦਸ ਮਿੰਟ ਇੰਜ ਲੰਘਦੇ ਹਨ ਜਿਵੇਂ ਦਸ ਘੰਟੇ। ਪਰ ਇਕ ਕੀਰਤਨੀਏ ਨੇ ਕੀਰਤਨ ਕੀਤੈ, ਸੁਰਤਿ ਜੁੜ ਗਈ ਹੈ। ਘੰਟਾ ਇੰਜ ਲੰਘ ਗਿਐ ਜਿਵੇਂ ਇਕ ਮਿੰਟ ਹੋਵੇ। ਇਕ ਮਿੰਟ, ਇਹੀ ਤਾਂ ਅਸੀਂ ਦੇਖਦੇ ਹਾਂ, ਇਸ ਨੂੰ ਤਾਂ ਅਸੀਂ ਦੇਖਦੇ ਹਾਂ। ਇਕਾਗਰਤਾ ਬਖ਼ਸ਼ਣੀ, ਸੁਖ ਵਿਚ ਸਮਾਂ ਛੋਟਾ ਹੋ ਜਾਂਦਾ ਹੈ, ਪਰਮ ਆਨੰਦ ਵਿਚ ਸਮਾਂ ਰਹਿੰਦਾ ਹੀ ਨਹੀਂ। ਤਾਂ ਸਮੇਂ ਵਿੱਚੋਂ ਕਿਸ ਤਰ੍ਹਾਂ ਨਿਕਲੀਏ? ਨਿਕਲਣ ਦਾ ਢੰਗ ਗੁਰਬਾਣੀ ਨੇ ਸਾਨੂੰ ਦੱਸਿਐ, ਕਿਉਂਕਿ ਸਮੇਂ ਵਿਚ ਜਿਹੜਾ ਇਹ ਮਨ ਵਿਚਰਦੈ, ਭੂਤ ਕਾਲ ਵਿਚ ਵਿਚਰਦੈ, ਭਵਿੱਸ਼ ਵਿਚ ਵਿਚਰਦੈ, ਸਮਾਂ ਬੜਾ ਲੰਬਾ ਹੈ। ਮੈਂ ਫਿਰ ਅਰਜ਼ ਕਰਾਂ, ਅਸਥਾਨ

ਨਹੀਂ ਹੈ ਤਾਂ ਤਨ ਕਿਸ ਤਰ੍ਹਾਂ ਚੱਲੇ ਫਿਰੇਗਾ ? ਤਨ ਦੌੜ ਸਕੇ, ਭੱਜ ਸਕੇ, ਕੁਝ ਕਰ ਸਕੇ, ਅਸਥਾਨ ਤਾਂ ਚਾਹੀਦਾ ਹੈ। ਤਨ ਦੀਆਂ ਲੋੜਾਂ ਦੀ ਪੂਰਤੀ ਲਈ ਅਸਥਾਨ ਤਾਂ ਚਾਹੀਦਾ ਹੈ। ਲੰਗਰ ਛਕਣੈ, ਲੰਗਰ ਬਣਾਣੈ, ਕਿਰਤ ਕਰਨੀ ਹੈ, ਖੇਤੀਬਾੜੀ ਕਰਨੀ ਹੈ, ਦੁਕਾਨ ਚਲਾਣੀ ਹੈ, ਅਸਥਾਨ ਤਾਂ ਚਾਹੀਦੈ। ਜਗ੍ਹਾ ਹੀ ਕੋਈ ਨਹੀਂ ਤਾਂ ਇਹ ਸਭ ਕੁਝ ਮੈਂ ਕਿੱਥੇ ਕਰਾਂਗਾ, ਕਰਨ ਵਾਸਤੇ ਅਸਥਾਨ ਚਾਹੀਦੈ। ਮਨ ਭਟਕਦੈ, ਇਸ ਨੂੰ ਭਟਕਣ ਲਈ ਸਮਾਂ ਚਾਹੀਦੈ, ਵਕਤ ਚਾਹੀਦੈ। ਸਮਾਂ ਹੀ ਨਹੀਂ, ਮਨ ਕਿਥੇ ਜਾਏਗਾ ? ਖੋ ਜਾਏ ਭੂਤ ਕਾਲ, ਖੋ ਜਾਏ ਭਵਿੱਸ਼, ਮਨ ਕਿਥੇ ਜਾਏਗਾ ? ਤੁਸੀਂ ਆਖੋਗੇ, ਵਰਤਮਾਨ ਤਾਂ ਹੈ ਨਾ, ਪਰ ਮੈਂ ਅਰਜ਼ ਕਰਾਂ ਕਿ ਵਰਤਮਾਨ ਕਿੰਨਾ ਕੁ ਹੈ। ਬਸ ਇਕ ਬੁਨਿਆਦੀ ਗੱਲ ਕਹਿ ਕੇ ਅੱਗੇ ਚੱਲੀਏ ਕਿ ਵਰਤਮਾਨ ਕਿਤਨਾ ਹੈ ? ਜਾਂ ਮੈਂ ਇੰਜ ਕਹਿ ਲਵਾਂ ਭਗਵਾਨ ਵਰਤਮਾਨ ਹੈ, ਵਰਤਮਾਨ ਭਗਵਾਨ ਹੈ। ਭਗਵਾਨ ਕੀ ਹੈ—ਵਰਤਮਾਨ। ਵਰਤਮਾਨ ਕੀ ਹੈ—ਭਗਵਾਨ ਤੇ ਜਦ ਕਹਿੰਦੇ ਹਨ ਕਿ ਭਗਵਾਨ ਦੀ ਦੁਨੀਆਂ ਵਿਚ ਸਮਾਂ ਹੈ ਹੀ ਨਹੀਂ, ਵਕਤ ਹੈ ਹੀ ਨਹੀਂ ਤਾਂ ਵਰਤਮਾਨ ਤਾਂ ਸਮੇਂ ਦੀ ਇਕ ਧਾਰਾ ਹੀ ਹੋਈ।

ਆਖ਼ਰ ਸਮਾਂ ਤਾਂ ਹੈ, ਪਰ ਮੈਂ ਅਰਜ਼ ਕਰਾਂ ਕਿ ਮਨੁੱਖ ਨੂੰ ਭਵਿੱਖ ਦੀ ਸਮਝ ਹੈ, ਮਨੁੱਖ ਨੂੰ ਭੂਤ ਕਾਲ ਦੀ ਸਮਝ ਹੈ, ਪਰੰਤੂ ਮਨੁੱਖ ਨੂੰ ਵਰਤਮਾਨ ਦੀ ਸਮਝ ਨਹੀਂ, ਇਸ ਵਾਸਤੇ ਭਗਵਾਨ ਦੀ ਭੀ ਸਮਝ ਨਹੀਂ। ਜੇਕਰ ਇਸ ਨੂੰ ਵਰਤਮਾਨ ਦੀ ਸਮਝ ਆ ਜਾਏ ਤਾਂ ਭਗਵਾਨ ਦੀ ਸਮਝ ਆਪਣੇ ਆਪ ਆ ਜਾਏਗੀ। ਤੁਸੀਂ ਆਖੋਗੇ, ਹੱਦ ਹੋ ਗਈ, ਛੋਟੇ ਤੋਂ ਛੋਟੇ ਬੱਚੇ ਨੂੰ ਪਤਾ ਹੈ ਕਿ ਅੱਜ ਦਾ ਦਿਨ ਵਰਤਮਾਨ ਹੈ, ਅੱਜ ਦੀ ਰਾਤ ਵਰਤਮਾਨ ਹੈ। ਜੋ ਸਮਾਂ ਸਾਹਮਣੇ ਹੈ, ਵਰਤਮਾਨ ਹੈ। ਨਹੀਂ, ਸਮੇਂ ਨੂੰ ਨਾਪਣ ਦਾ ਇਹ ਢੰਗ ਨਹੀਂ ਹੈ। ਵਰਤਮਾਨ ਕਿੰਨਾ ਕੁ ਹੈ ? ਵਰਤਮਾਨ ਸਿਰਫ਼ ਮੇਰਾ ਇਕ ਦਮ, ਬਸ ਇਹੀ ਵਰਤਮਾਨ ਹੈ। ਜਿਹੜਾ ਦਮ ਆਇਆ ਹੀ ਨਹੀਂ, ਉਹ ਮੈਂ ਹਾਂ ਹੀ ਨਹੀਂ। ਜੋ ਦਮ ਚਲਾ ਗਿਆ, ਉਹ ਵੀ ਮੈਂ ਨਹੀਂ। ਜੋ ਦਮ ਚਲਾ ਗਿਐ, ਉਹ ਮੈਂ ਖ਼ਰਚ ਨਹੀਂ ਕਰ ਸਕਦਾ। ਜੋ ਦਮ ਆਇਆ ਨਹੀਂ, ਉਹ ਮੈਂ ਖ਼ਰਚ ਨਹੀਂ ਕਰ ਸਕਦਾ। ਖ਼ਰਚ ਕਰਨ ਲਈ ਸਿਰਫ਼ ਮੇਰੇ ਕੋਲ ਇੱਕੋ ਹੀ ਦਮ ਹੈ, ਮੇਰੇ ਕੋਲ ਕੀ, ਹਰ ਬੰਦੇ ਕੋਲ ਹੈ। ਐਵੇਂ ਨਹੀਂ ਗੁਰੂ ਸਾਹਿਬ ਨੇ ਕਹਿ ਦਿੱਤਾ :

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**

*(ਧਨਾਸਰੀ ਮਹਲਾ ੧, ਪੰਨਾ 660)*

ਇਕ ਦਮੀ, ਇਸ ਨੂੰ ਜਿਸ ਰੂਪ ਵਿਚ, ਜਿਨ੍ਹਾਂ ਅਰਥਾਂ ਵਿਚ ਲੈਂਦੇ ਹਾਂ, ਉਹ ਅਰਥ ਨਹੀਂ ਹਨ। ਫਿਰ ਕੀ ਹੈ ? ਇਕ ਦਮ ਦੀ ਜ਼ਿੰਦਗੀ ਹੈ, ਤੇ ਲੋਕੀਂ ਇਕ

ਦਮ ਵਿਚ ਹੀ ਅੰਦਾਜ਼ੇ ਲਾ ਲੈਂਦੇ ਹਨ—ਇਕ ਸਾਲ, ਦਸ ਸਾਲ, ਪੰਜਾਹ ਸਾਲ, ਸੱਤਰ ਸਾਲ ਜਿਵੇਂ ਕਿ ਬੜੀ ਲੰਬੀ ਉਮਰ ਲੈ ਕੇ ਆਏ ਹਨ। ਚਾਰ ਦਿਨ ਦੀ ਜ਼ਿੰਦਗੀ ਹੈ, ਇਸ ਨੂੰ ਭੀ ਧਰਮ ਨਹੀਂ ਮੰਨਦਾ, ਗੁਰੂ ਨਾਨਕ ਸਾਹਿਬ ਨਹੀਂ ਮੰਨਦੇ। ਵਰਤਮਾਨ ਇਕ ਦਮ ਹੈ, ਸਿਰਫ਼ ਇਕ ਦਮ। ਜੋ ਦਮ ਅਜੇ ਆਇਆ ਹੀ ਨਹੀਂ, ਉਸ ਨੂੰ ਮੈਂ ਕਿਸ ਤਰ੍ਹਾਂ ਖ਼ਰਚ ਕਰਾਂ ? ਤੇ ਜਿਹੜਾ ਦਮ ਚਲਾ ਗਿਐ ਤੇ ਖ਼ਰਚ ਹੋ ਗਿਐ, ਉਸ ਨੂੰ ਮੈਂ ਦੁਬਾਰਾ ਨਹੀਂ ਖ਼ਰਚ ਕਰ ਸਕਦਾ। ਜਿਹੜਾ ਪੈਸਾ ਮੇਰੇ ਹੱਥੋਂ ਚਲਾ ਗਿਐ, ਮੈਂ ਖ਼ਰਚ ਕਰ ਬੈਠਾ ਹਾਂ, ਨਹੀਂ ਖ਼ਰਚ ਕਰ ਸਕਦਾ। ਜੋ ਪੈਸਾ ਮੇਰੇ ਹੱਥ ਵਿਚ ਆਇਆ ਹੀ ਨਹੀਂ, ਮੈਂ ਉਸ ਨੂੰ ਨਹੀਂ ਖ਼ਰਚ ਕਰ ਸਕਦਾ। ਮੇਰੇ ਹੱਥ ਵਿਚ, ਮੇਰੇ ਕੋਲ ਹੈ ਸਿਰਫ਼ ਇਕ ਦਮ। ਤੁਸੀਂ ਆਖੋਗੇ, ਇਕ ਦਮ ਵਿਚ ਮੈਂ ਕੀ ਕਰ ਸਕਦਾ ਹਾਂ ? ਹਾਂ, ਇਕ ਦਮ ਵਿਚ ਮੈਂ ਸੰਸਾਰ ਦਾ ਤਾਂ ਕੋਈ ਮਹਾਨ ਕੰਮ ਨਹੀਂ ਕਰ ਸਕਦਾ। ਇਕ ਦਮ ਵਿਚ ਬਹੁਤ ਵੱਡਾ ਮਹੱਲ ਬਣਾਣੈ, ਨਹੀਂ ਬਣਨਾ। ਇਕ ਦਮ ਵਿਚ ਮੈਂ ਲੰਬੀ ਯਾਤਰਾ ਕਰਨੀ ਹੈ, ਨਹੀਂ ਕਰ ਸਕਦਾ। ਇਕ ਦਮ ਵਿਚ ਮੈਂ ਬਹੁਤ ਵੱਡੀ ਤਾਲੀਮ, ਡਿਗਰੀਆਂ ਲੈਣੀਆਂ ਹਨ, ਸਨਦਾਂ ਲੈਣੀਆਂ ਹਨ, ਨਹੀਂ ਲੈ ਸਕਦਾ। ਇਕ ਦਮ ਵਿਚ ਮੈਂ ਬਹੁਤ ਵੱਡਾ ਕਾਰੋਬਾਰ ਖੋਲ੍ਹਣੈ, ਨਹੀਂ ਖੋਲ੍ਹ ਸਕਦਾ। ਇਕ ਦਮ ਵਿਚ ਮੈਨੂੰ ਬਹੁਤ ਵੱਡਾ ਰੁਤਬਾ ਚਾਹੀਦੈ, ਨਹੀਂ ਲੈ ਸਕਦਾ। ਪਰ ਮੈਂ ਅਰਜ਼ ਕਰਾਂ ਕਿ ਇਕ ਦਮ ਵਿਚ ਮੈਂ ਪਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹਾਂ। ਪਰਮਾਤਮਾ ਜਦ ਭੀ ਮਿਲਦੈ, ਇਕ ਦਮ ਵਿਚ ਮਿਲਦੈ ਅਤੇ ਇਕ ਦਮ ਦੇ ਰਾਹੀਂ ਮਿਲਦੈ। ਗੁਜ਼ਰਿਆ ਹੋਇਆ ਦਮ, ਆਉਣ ਵਾਲਾ ਦਮ, ਇਨ੍ਹਾਂ ਵਿਚ ਪਰਮਾਤਮਾ ਨਹੀਂ ਹੈ। ਪਰਮਾਤਮਾ ਵਰਤਮਾਨ ਵਿਚ ਹੈ, ਇਕ ਦਮ ਵਿਚ। ਤੇ ਹੁਣ ਮਨ ਜੇਕਰ ਇਕ ਦਮ ਵਿਚ ਆ ਜਾਏ ਤਾਂ ਕਿਹੜੀ ਕਾਮਨਾ ਮਨ ਵਿਚ ਰਹੇਗੀ ? ਕਿਹੜੀ ਇੱਛਾ ਮਨ ਵਿਚ ਰਹੇਗੀ ? ਸਿਰਫ਼ ਇਕ ਦਮ। ਜੇਕਰ ਮਨ ਇਕ ਦਮ ਵਿਚ ਹੀ ਆ ਜਾਏ, ਤਾਂ ਕਾਮਨਾਵਾਂ ਕਿੱਥੇ ਲੈ ਜਾਣਗੀਆਂ ? ਕਾਮਨਾਵਾਂ ਲੈ ਜਾਂਦੀਆਂ ਹਨ ਭਵਿੱਸ਼ ਦੀ ਚਿੰਤਾ ਵਿਚ, ਕਾਮਨਾਵਾਂ ਲੈ ਜਾਂਦੀਆਂ ਹਨ ਭੂਤਕਾਲ ਦੀਆਂ ਯਾਦਾਂ ਵਿਚ। ਆਪ ਇਤਨੀ ਤਾਦਾਦ ਵਿਚ ਬੈਠੇ ਹੋ, ਜਾਂ ਤਾਂ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਬੈਠੇ ਹੋ ਜਾਂ ਆਣ ਵਾਲੇ ਸਮੇਂ ਦੀ ਚਿੰਤਾ ਵਿਚ ਬੈਠੇ ਹੋ। ਇਕ ਦਮ ਵਿਚ ਨਹੀਂ, ਵਰਤਮਾਨ ਵਿਚ ਨਹੀਂ, ਇਸ ਵਾਸਤੇ ਮੈਂ ਕਹਿ ਸਕਦਾ ਹਾਂ ਕਿ ਭਗਵਾਨ ਵਿਚ ਨਹੀਂ। ਗੁਰੂ ਅਰਜਨ ਦੇਵ ਜੀ ਬਿਆਨ ਕਰਦੇ ਹਨ :

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

*(ਸੂਹੀ ਮਹਲਾ ੫, ਪੰਨਾ 747)*

ਨਿਮਖ—ਇਕ ਦਮ, ਨਿਮਖ—ਵਰਤਮਾਨ, ਐਸਾ ਕੀਰਤਨ ਕਰ ਕਿ ਤੂੰ ਇਕ

ਨਿਮਖ ਵਿਚ ਪਰਮਾਤਮਾ ਨੂੰ ਪ੍ਰਾਪਤ ਕਰ ਲੈ। ਹੱਦ ਹੋ ਗਈ, ਇਕ ਨਿਮਖ! ਵਾਜਾ ਸੁਰ ਕਰਨੈ, ਤਬਲਾ ਸੁਰ ਕਰਨੈ, ਸਮਾਂ ਚਾਹੀਦੈ। ਕੰਠ ਨੂੰ ਸੁਰ ਦੇ ਵਿਚ ਕਰਨੈ, ਅਲਾਪ ਕਰਨੈ ਤਾਂ ਸਮਾਂ ਚਾਹੀਦੈ, ਇਹ ਕਹਿੰਦੇ ਨੇ ਇਕ ਦਮ! ਹੁਣ ਦੋ ਸ਼ਬਦ ਮੈਂ ਹੋਰ ਔਖੇ ਕਹਿਣ ਲੱਗਾ ਹਾਂ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖੀਏ, ਇਕ ਦੁੱਖ ਭੀ ਨਹੀਂ ਮਿਟੇਗਾ, ਕਦੇ ਨਹੀਂ ਮਿਟੇਗਾ ਪਰ ਐਸਾ ਭੀ ਹੁੰਦੈ ਕਿ ਇਕ ਦਫ਼ਾ ਵਾਹਿਗੁਰੂ ਆਖਦਿਆਂ ਕਰੋੜਾਂ ਦੁਖ ਮਿਟ ਜਾਣਗੇ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦੇ ਹਾਂ, ਇਕ ਪਾਪ ਭੀ ਨਹੀਂ ਧੁਲੇਗਾ। ਮੈਂ ਰਾਗੀ ਪ੍ਰਚਾਰਕਾਂ ਨਾਲ ਸਹਿਮਤ ਨਹੀਂ ਹੁੰਦਾ ਇਸ ਗੱਲ ਉੱਤੇ, ਕਈ ਦਫ਼ਾ ਔਖੇ ਭੀ ਹੋ ਜਾਂਦੇ ਹਨ ਕਿ ਇਕ ਵਾਰ ਵਾਹਿਗੁਰੂ ਆਖੋ, ਜਨਮਾਂ-ਜਨਮਾਤਰਾਂ ਦੇ ਪਾਪ ਧੁਲ ਜਾਣਗੇ, ਪਰ ਅੱਜ ਦੇ ਹੀ ਨਹੀਂ ਧੁਲੇ। ਇਕ ਦਫ਼ਾ ਵਾਹਿਗੁਰੂ ਆਖੋ, ਸਾਰੇ ਦੁੱਖ ਮਿਟ ਜਾਣਗੇ ਪਰ ਸਾਰੇ ਦੁੱਖ ਤਾਂ ਮੌਜੂਦ ਹਨ। ਵਾਹਿਗੁਰੂ ਵਾਹਿਗੁਰੂ ਤਾਂ ਕਹਿੰਦੇ ਪਏ ਹਾਂ, ਸਾਰੇ ਦੁੱਖ ਮੌਜੂਦ ਨੇ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਪਾਪ ਭੀ ਨਹੀਂ ਮਿਟੇਗਾ। ਨਮਾਜ਼ ਭੀ ਪੜ੍ਹੀ ਜਾਂਦੇ ਹਨ, ਪੂਜਾ-ਪਾਠ ਵੀ ਕਰੀ ਜਾਂਦੇ ਹਨ, ਪਾਪ ਭੀ ਕਰੀ ਜਾਂਦੇ ਹਨ, ਬਾਣੀ ਭੀ ਪੜ੍ਹੀ ਜਾਂਦੇ ਹਨ, ਦੁਨੀਆਂ ਭਰ ਦੇ ਗੁਨਾਹ ਭੀ ਕਰੀ ਜਾਂਦੇ ਹਨ। ਗੁਨਾਹ ਤਾਂ ਧੁਲੇ ਕੋਈ ਨਹੀਂ, ਪਾਪ ਤਾਂ ਧੁਲੇ ਕੋਈ ਨਹੀਂ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਇਕ ਪਾਪ ਭੀ ਨਹੀਂ ਮਿਟੇਗਾ, ਇਕ ਦਫ਼ਾ ਵਾਹਿਗੁਰੂ ਆਖਦਿਆਂ ਕਰੋੜਾਂ ਪਾਪ ਮਿਟ ਜਾਣਗੇ। ਉਹ ਇਕ ਦਫ਼ਾ ਵਾਹਿਗੁਰੂ ਆਖਣਾ ਕੀ ਹੈ? ਇਕ ਦਮ ਕਿਤਨਾ ਕੁ ਸਮਾਂ ਹੈ, ਜੇਕਰ ਇਸ ਦੇ ਵਿਚ ਮਨ ਆ ਜਾਏ ਤਾਂ ਦੁਨੀਆਂ ਦੇ ਸਾਰੇ ਮਹਾਂ ਮੰਤਰ ਇਕ ਦਮ ਵਿਚ ਉਚਾਰਨ ਹੋ ਜਾਂਦੇ ਹਨ, ਪੂਰੇ ਹੋ ਜਾਂਦੇ ਹਨ। ਰਾਮ ਇਕ ਦਮ ਵਿਚ ਪੂਰਾ ਹੋ ਗਿਆ। ਵਾਹਿਗੁਰੂ ਇਕ ਦਮ ਵਿਚ ਪੂਰਾ ਹੋ ਗਿਆ। ਅੱਲਾਹ ਹੂ ਇਕ ਦਮ ਵਿਚ ਪੂਰਾ ਹੋ ਗਿਆ। ਇਹਦਾ ਮਤਲਬ ਹੈ ਕਿ ਮੈਂ ਇਕ ਦਫ਼ਾ ਰਾਮ ਆਖਿਐ ਤਾਂ ਗੱਲ ਨਹੀਂ ਬਣੀ, ਤਾਂ ਰਾਮ ਵਿਚ ਭੀ ਕੱਖ ਨਹੀਂ, ਫਿਰ ਤਾਂ ਰਾਮ ਨਾਮ ਵਿਚ ਭੀ ਕੁਝ ਨਹੀਂ। ਮੈਂ ਇਕ ਦਫ਼ਾ ਵਾਹਿਗੁਰੂ ਆਖਿਐ, ਕੁਝ ਭੀ ਨਹੀਂ ਹੋਇਆ, ਫਿਰ ਤਾਂ ਵਾਹਿਗੁਰੂ ਵਿਚ ਭੀ ਕੁਝ ਨਹੀਂ। ਖੰਡ ਦਾ ਜੇਕਰ ਮੈਂ ਇਕ ਦਾਣਾ ਭੀ ਮੂੰਹ ਵਿਚ ਪਾਵਾਂ, ਮਿਠਾਸ ਤਾਂ ਹੈ। ਭਾਵੇਂ ਕਰੋੜਾਂ ਪਾਵਾਂ, ਭਾਵੇਂ ਇਕ ਪਾਵਾਂ, ਮਿਠਾਸ ਤਾਂ ਹੈ। ਮੈਂ ਅਰਜ਼ ਕਰਾਂ, ਇਕ ਦਮ ਵਰਤਮਾਨ ਹੈ। ਵਰਤਮਾਨ ਅੱਜ ਦੀ ਰਾਤ ਨਹੀਂ, ਵਰਤਮਾਨ ਅੱਜ ਦਾ ਦਿਨ ਨਹੀਂ, ਵਰਤਮਾਨ ਇਕ ਦਮ ਹੈ। ਇਕ ਦਮ ਨੂੰ ਹੀ ਮਹਾਂਪੁਰਸ਼ ਅੱਜ ਕਹਿੰਦੇ ਹਨ। ਅੱਜ ਤੋਂ ਮੁਰਾਦ ਵਰਤਮਾਨ, ਅੱਜ ਤੋਂ ਮੁਰਾਦ ਇਹ ਨਹੀਂ ਕਿ ਸੂਰਜ ਅੱਜ ਨਿਕਲਿਆ ਤੇ ਅੱਜ ਹੀ ਗ਼ੁਰੂਬ ਹੋ ਗਿਐ। ਇਹ

ਸਾਰੀ ਰਾਤ ਅੱਜ ਨਹੀਂ, ਇਕ ਦਮ ਅੱਜ ਹੈ। ਇਹੀ ਹੈ, ਬਾਬਾ ਫ਼ਰੀਦ ਕਹਿੰਦੇ ਹਨ :

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥**

*(ਆਸਾ ਸੇਖ ਫਰੀਦ, ਪੰਨਾ 488)*

ਅੱਜ ਮਿਲਾਪ ਕਰ ਲੈ, ਕੱਲ ਉਪਰ ਕਿਉਂ ਛੋੜਦੈਂ, ਕੱਲ ਭਵਿੱਸ਼ ਹੈ, ਕੱਲ ਭੂਤਕਾਲ ਹੈ। ਅਸੀਂ ਗੁਜ਼ਰੇ ਸਮੇਂ ਨੂੰ ਭੀ ਕੱਲ ਕਹਿੰਦੇ ਹਾਂ, ਆਉਣ ਵਾਲੇ ਸਮੇਂ ਨੂੰ ਭੀ ਕੱਲ ਕਹਿੰਦੇ ਹਾਂ, "ਆਜੁ ਮਿਲਾਵਾ ਸੇਖ ਫ਼ਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ"। ਇਹ ਵਾਸਨਾਵਾਂ ਮਨ ਨੂੰ ਮਛਰਾਂਦੀਆਂ ਨੇ, ਅਹੰਕਾਰ ਮਨ ਨੂੰ ਦੌੜਾਂਦੈ, ਲੋਭ ਮਨ ਨੂੰ ਮਛਰਾਂਦੈ। ਜੇ ਕਿਧਰੇ ਤੂੰ ਮਨ ਨੂੰ ਰੋਕ ਲਵੇਂ, ਤਾਂ ਸਮਾਂ ਖੋਅ ਜਾਂਦਾ ਹੈ। ਮਨ ਸਮਾਂ ਹੈ, ਸਮਾਂ ਮਨ ਹੈ। ਸਮਾਂ ਦੁੱਖ ਹੈ, ਮਨ ਦੁੱਖ ਹੈ। ਮਨ ਮੈਲੈ, ਇੰਜ ਕਹਿ ਲਵੋ ਕਿ ਸਮਾਂ ਮੈਲਾ ਹੈ, ਵਕਤ ਮੈਲਾ ਹੈ। ਹਰ ਬੰਦਾ ਕਹਿ ਦਿੰਦਾ ਹੈ, ਵਕਤ ਬੁਰਾ ਹੈ, ਵਕਤ ਬੁਰਾ ਹੈ। ਕੌਣ ਦੱਸੇ ਕਿ ਕੋਈ ਵਕਤ ਬੁਰਾ ਨਹੀਂ, ਤੂੰ ਹੀ ਬੁਰਾ ਹੈਂ। ਸਮਾਂ ਬਹੁਤ ਭੈੜਾ ਆਇਐ, ਬਹੁਤ ਭੈੜਾ। ਕੋਈ ਸਮਾਂ ਭੈੜਾ ਨਹੀਂ, ਤੂੰ ਹੀ ਭੈੜਾ ਹੈਂ। ਪ੍ਰਭੂ ਨੇ ਜੋ ਕੁਝ ਭੀ ਬਣਾਇਐ, ਕੁਝ ਭੀ ਮਾੜਾ ਨਹੀਂ। ਇਹ ਮਹੀਨਾ ਭੈੜਾ ਹੈ, ਇਹ ਸਾਲ ਭੈੜਾ ਹੈ, ਇਹ ਦਿਨ ਭੈੜਾ ਹੈ ਤੇ ਦਿਨ ਰਾਤ ਨੂੰ ਬਣਾਇਆ ਕਿਸ ਨੇ ਹੈ? ਪਰਮਾਤਮਾ ਨੇ। ਤੇ ਜਿਸ ਨੇ ਦਿਨ ਭੈੜਾ ਬਣਾਇਐ, ਉਹ ਆਪ ਕਿੱਥੋਂ ਚੰਗਾ ਹੋਵੇਗਾ। ਜਿਸ ਦੀ ਕਿਰਤ ਮਾੜੀ ਹੈ, ਕਰਤਾ ਆਪੇ ਹੀ ਮਾੜਾ ਹੈ। ਜਿਸ ਦੀ ਤਸਵੀਰ ਕਿਸੇ ਕੰਮ ਦੀ ਨਹੀਂ, ਉਹ ਮੁਸੱਵਰ ਕਿਸੇ ਕੰਮ ਦਾ ਨਹੀਂ। ਜਿਸ ਦੀ ਸੰਗੀਤ ਦੀ ਧੁਨ ਕਿਸੇ ਕੰਮ ਦੀ ਨਹੀਂ, ਉਹ ਸੰਗੀਤਕਾਰ ਕਿਸੇ ਕੰਮ ਦਾ ਨਹੀਂ। ਜਿਸ ਦੀ ਕਵਿਤਾ ਬੇਮਾਅਨੀ ਹੈ, ਉਹ ਕਵੀ ਕਿਸੇ ਕੰਮ ਦਾ ਨਹੀਂ। ਜਿਸ ਦੀ ਕਵਿਤਾ ਬੇਮਾਅਨੀ ਹੈ, ਉਹ ਵੀ ਬੇਮਾਅਨੀ ਹੈ। ਜਿਸ ਦੀ ਕਿਰਤ ਚੰਗੀ ਨਹੀਂ, ਉਹ ਕਰਤਾ ਕਿੱਥੋਂ ਚੰਗਾ ਹੋ ਗਿਆ! ਦਿਨ ਰਾਤ, ਇਹ ਅੱਜ ਦਾ ਦਿਨ ਚੰਗਾ ਨਹੀਂ। ਨਹੀਂ, ਤੂੰ ਹੀ ਚੰਗਾ ਨਹੀਂ ਹੈਂ :

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥**
**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 136)*

ਸਾਰੇ ਦਿਨ ਚੰਗੇ ਹਨ, ਸਭ ਕੁਝ ਚੰਗਾ ਹੈ। ਜਗਤ ਵਿਚ ਕੁਝ ਭੀ ਬੁਰਾ ਨਹੀਂ :

**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥**

*(ਕਾਨੜਾ ਮ: ੫, ਪੰਨਾ 1302)*

ਮਨੁੱਖ ਨੇ ਇਸ ਤਰ੍ਹਾਂ ਆਖ ਕੇ ਆਪਣਾ ਬਚਾਉ ਕਰਨਾ ਹੁੰਦੈ ਕਿ ਇਹ ਬੁਰੈ, ਉਹ ਬੁਰੈ। ਅਹੰਕਾਰ ਇਸ ਨੂੰ ਇਹ ਕਹਿਣ ਨਹੀਂ ਦਿੰਦਾ ਕਿ ਮੈਂ ਬੁਰਾ, ਮੈਂ ਬੁਰਾ, ਅਹੰਕਾਰ ਨਹੀਂ ਕਹਿਣ ਦਿੰਦਾ। ਅਹੰਕਾਰ ਦੀਵਾਰ ਖੜੀ ਕਰ ਦਿੰਦੈ ਅਤੇ ਅਹੰਕਾਰ ਮਜਬੂਰ ਕਰਦੈ ਕਿ ਕਹਿ ਉਹ ਬੁਰਾ, ਉਹ ਬੁਰਾ। ਪਰ ਜਿਥੇ ਅਹੰਕਾਰ ਨਹੀਂ, ਕਬੀਰ ਜੈਸਾ ਪੁਰਸ਼ ਕਹਿ ਦਿੰਦੈ, "ਕਬੀਰ ਸਭ ਤੇ ਹਮ ਬੁਰੇ"। ਸਭ ਠੀਕ ਨੇ, ਮੈਂ ਹੀ ਬੁਰਾ ਹਾਂ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**

*(ਸਲੋਕ ਕਬੀਰ ਜੀ, ਪੰਨਾ 1364)*

ਮੈਂ ਹੀ ਬੁਰਾ ਹਾਂ, ਮੈਂ ਹੀ ਬੁਰਾ ਹਾਂ, ਪਰੰਤੂ ਮਨੁੱਖ ਅਕਸਰ ਇਹ ਕਹਿੰਦਾ ਫਿਰੇਗਾ ਕਿ ਉਹ ਬੁਰੈ, ਸਮਾਂ ਬੁਰੈ, ਵਕਤ ਬੁਰੈ, ਜੁੱਗ ਬੁਰੈ। ਨਾ ਕੋਈ ਜੁੱਗ ਬੁਰੈ, ਨਾ ਕੋਈ ਮਹੀਨਾ ਬੁਰੈ, ਨਾ ਕੋਈ ਦਿਨ ਬੁਰੈ, ਨਾ ਕੋਈ ਮਾਹੌਲ ਮਾੜੈ। ਕੁਝ ਭੀ ਬੁਰਾ ਨਹੀਂ ਹੈ, ਤੂੰ ਹੀ ਬੁਰੈਂ। ਕਬੂਲ ਕਰ। ਕਿਸ ਤਰ੍ਹਾਂ ਤੂੰ ਸਾਰੇ ਜਹਾਨ ਨੂੰ ਠੀਕ ਕਰੇਂਗਾ ? ਕਿਵੇਂ ਠੀਕ ਕਰੇਂਗਾ ? ਕਿਸ ਤਰ੍ਹਾਂ ਤੂੰ ਸਾਰੇ ਵਾਤਾਵਰਣ ਨੂੰ ਠੀਕ ਕਰੇਂਗਾ। ਤੂੰ ਖ਼ੁਦ ਠੀਕ ਹੋ ਜਾ, ਬਹੁਤ ਕੁਝ ਠੀਕ ਹੋ ਜਾਏਗਾ। ਤੂੰ ਆਪਣੇ ਹਿਰਦੇ ਦਾ ਦੀਵਾ ਜਲਾ, ਤੈਨੂੰ ਭੀ ਚਾਨਣਾ ਮਿਲੇਗਾ, ਹੋਰ ਕਈਆਂ ਨੂੰ ਵੀ ਮਿਲੇਗਾ। ਤੂੰ ਆਪਣੇ ਹਿਰਦੇ ਦਾ ਫੁੱਲ ਖਿੜਾ, ਤੈਨੂੰ ਭੀ ਮਹਿਕ ਮਿਲੇਗੀ, ਹੋਰਨਾਂ ਨੂੰ ਭੀ ਮਿਲੇਗੀ। ਪਰ ਤੂੰ ਇਹ ਆਖੇਂ ਕਿ ਬੜੀ ਦੁਰਗੰਧ ਹੈ, ਵਾਤਾਵਰਣ ਵਿਚ ਬੜਾ ਹਨੇਰਾ ਹੈ, ਸਮਾਂ ਤਾਂ ਬਹੁਤ ਬੁਰਾ ਹੈ। ਕਹਿਣ ਤੋਂ ਸੰਕੋਚ ਕਰਦੈਂ। ਦੀਵਾ ਤਾਂ ਤੇਰਾ ਭੀ ਬੁਝਿਆ ਹੋਇਐ, ਅੰਧੇਰਾ ਹੀ ਅੰਧੇਰਾ ਹੈ। ਰੌਸ਼ਨ ਕਰ ਆਪਣਾ ਦੀਵਾ। ਹਾਲੀ, ਉਰਦੂ ਦਾ ਇਕ ਮਾਇਆਨਾਜ਼ ਸ਼ਾਇਰ ਹੋਇਐ। ਉਹ ਕਹਿੰਦੈ, "ਬੁਝ ਚੁਕੇ ਚਰਾਗ਼ ਦੈਹਰੋ ਹਰਮ..." ਮੰਦਰ ਮਸਜਿਦ ਦੇ ਦੀਵੇ ਬੁਝ ਚੁੱਕੇ ਹਨ। ਜਿਨ੍ਹਾਂ ਦੀ ਧੁਨ ਨੇ, ਜਿਨ੍ਹਾਂ ਦੇ ਜਪ ਨੇ ਮੰਦਰਾਂ ਨੂੰ ਜਨਮ ਦਿੱਤਾ। ਹੁਣ ਜਪ ਤੇ ਰਿਹਾ ਨਹੀਂ, ਬਸ ਮੰਦਰ ਹਨ। ਜਿਨ੍ਹਾਂ ਦੀ ਬੰਦਗੀ ਨੇ, ਜਿਨ੍ਹਾਂ ਦੀ ਤਪੱਸਿਆ ਨੇ ਤੀਰਥਾਂ ਨੂੰ ਜਨਮ ਦਿੱਤਾ, ਉਹ ਤੀਰਥ ਤਾਂ ਮੌਜੂਦ ਹਨ, ਪਰ ਤਪੱਸਿਆ ਕੋਈ ਨਹੀਂ:

*ਬੁਝ ਚੁਕੇ ਚਰਾਗ਼ ਦੈਹਰੋ ਹਰਮ, ਦਿਲ ਜਲਾਓ ਕਿ ਰੌਸ਼ਨੀ ਕਮ ਹੈ।*

ਆਪਣੇ ਦਿਲ ਦਾ ਦੀਵਾ ਜਲਾ, ਹਰ ਪਾਸੇ ਚਾਨਣਾ ਹੀ ਚਾਨਣਾ ਹੈ। ਦਿਲ ਦਾ ਦੀਵਾ ਬੁਝਿਆ ਹੋਇਐ, ਮੰਦਰ ਮਸਜਿਦ ਗੁਰਦੁਆਰਿਆਂ ਵਿਚ ਭੀ ਅੰਧੇਰਾ ਮਿਲੇਗਾ, ਕੁਝ ਭੀ ਨਹੀਂ ਮਿਲੇਗਾ। ਲੋਕੀਂ ਮੰਦਰਾਂ ਵਿਚ ਭੀ ਲੜਦੇ ਹਨ, ਮਸਜਿਦਾਂ ਵਿਚ ਭੀ ਲੜਦੇ ਹਨ, ਗੁਰਦੁਆਰਿਆਂ ਵਿਚ ਭੀ ਲੜਦੇ ਹਨ। ਕਿਹੜਾ ਗੁਰਦੁਆਰੈ ਜਿੱਥੇ ਲੜਾਈ ਨਾ ਹੋਈ ਹੋਵੇ ? ਕਿਹੜਾ ਮੰਦਰ ਹੈ ਜਿਥੇ

ਫ਼ਸਾਦ ਨਾ ਹੋਵਣ। ਕਿਹੜੀਆਂ ਮਸਜਿਦਾਂ ਹਨ ਜਿਥੇ ਟਕਰਾਉ ਨਾ ਹੋਵੇ। ਬਜ਼ਾਰ ਵਿਚ ਲੋਕੀਂ ਟਕਰਾਂਦੇ ਹਨ, ਪਰਿਵਾਰ ਵਿਚ ਲੋਕੀਂ ਟਕਰਾਂਦੇ ਹਨ, ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਟਕਰਾਂਦੇ ਹਨ, "ਬੁਝ ਚੁਕੇ ਚਰਾਗ਼ ਦੈਰੋ ਹਰਮ, ਦਿਲ ਜਲਾਓ ਕਿ ਰੌਸ਼ਨੀ ਕਮ ਹੈ"। ਵਰਤਮਾਨ ਹੀ ਭਗਵਾਨ ਹੈ ਤੇ ਵਰਤਮਾਨ ਹੀ ਇਕ ਦਮ ਹੈ ਤੇ ਮੈਂ ਇਕ ਦਮ ਵਿਚ ਕਿਸ ਤਰ੍ਹਾਂ ਆਵਾਂ ? ਸਾਰੇ ਮਹਾਂ ਮੰਤਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ, ਇਤਨੀ ਗੱਲ ਮੈਂ ਦਾਅਵੇ ਨਾਲ ਆਖਦਾ ਹਾਂ। ਚਾਲੀ ਪੰਤਾਲੀ ਸਾਲ ਦੀ ਇਹ ਜੋ ਮੇਰੀ ਜ਼ਿੰਦਗੀ ਹੈ, ਇਸੇ ਪਾਸੇ ਲੱਗੀ ਹੈ ਅਤੇ ਕੁਝ ਅਰਸੇ ਤੋਂ ਮੈਨੂੰ ਇਹ ਸਮਝ ਆਈ ਹੈ। ਇਕ ਦਮ ਵਰਤਮਾਨ ਹੈ, ਗੁਰਬਾਣੀ ਨੂੰ ਪੜ੍ਹਦਿਆਂ ਪੜ੍ਹਦਿਆਂ ਇਹ ਸਮਝ ਆਈ ਹੈ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਇਕ ਦਮ ਵਿਚ ਕਿਧਰੇ ਟਿਕ ਜਾ, ਖ਼ੁਦਾ ਹਾਜ਼ਿਰ ਨਾਜ਼ਿਰ ਹੈ। ਇਕ ਦਮ ਵਿਚ ਆ ਜਾ। ਇਕ ਦਮ ਵਰਤਮਾਨ ਹੈ, ਵਰਤਮਾਨ ਹੀ ਭਗਵਾਨ ਹੈ। ਮੈਂ ਫਿਰ ਅਰਜ਼ ਕਰਾਂ, ਇਕ ਦਮ ਵਿਚ ਸੰਸਾਰ ਦੀ ਕੋਈ ਵੱਡੀ ਚੀਜ਼ ਨਹੀਂ ਮਿਲ ਸਕਦੀ ਪਰ ਇਕ ਦਮ ਵਿਚ ਨਿਰੰਕਾਰ ਮਿਲ ਸਕਦੈ। ਇਸ ਵਾਸਤੇ ਬੁੱਲ੍ਹੇ ਨੇ ਕਹਿ ਦਿੱਤਾ ਸੀ, "ਰਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਇਧਰੋਂ ਲਾਉਣਾ"। ਭਵਿੱਸ਼ ਦੀਆਂ ਚਿੰਤਾਵਾਂ ਤੋਂ ਪੁੱਟ ਲਵੋ ਮਨ ਨੂੰ, ਭਵਿੱਸ਼ ਕਾਲ ਦੀਆਂ ਚਿੰਤਾਵਾਂ ਤੋਂ ਪੁੱਟ ਲਵੋ, ਭੂਤਕਾਲ ਦੀਆਂ ਯਾਦਾਂ ਤੋਂ ਪੁੱਟ ਲਵੋ। ਵਰਤਮਾਨ ਵਿਚ ਲਗਾ ਦੇਵੋ ਕਿ ਰੱਬ ਮੌਜੂਦ ਹੈ। ਇਹ ਕੀ ਹੈ, ਕੁਝ ਭੀ ਨਹੀਂ। ਮੈਂ ਅਰਜ਼ ਕਰਾਂ, ਜਿਸ ਦਿਨ ਖੇਡ ਬਣੇਗੀ, ਉਸ ਦਿਨ ਪਤਾ ਚਲੇਗਾ ਕਿ ਇਤਨਾ ਸੌਖਾ ਕੰਮ ਹੈ। ਐਵੇਂ ਭੰਬਲਭੂਸੇ ਖਾਂਦੇ ਰਹੇ, ਇਹ ਤਾਂ ਕੰਮ ਹੀ ਏਨਾ ਸੌਖਾ ਸੀ। ਪਰ ਜਿਤਨੇ ਚਿਰ ਤਕ ਸਮਝ ਨਹੀਂ ਆਉਂਦੀ ਏਨਾ ਇਤਨਾ ਔਖੇ ਵਰਤਮਾਨ ਵਿਚ ਆਉਣਾ ਕਿ ਦੁਨੀਆਂ ਦਾ ਕੋਈ ਕੰਮ ਔਖਾ ਨਹੀਂ। ਵੱਡੀਆਂ ਵੱਡੀਆਂ ਡਿਗਰੀਆਂ ਪ੍ਰਾਪਤ ਕਰ ਲੈਣੀਆਂ ਕੋਈ ਔਖਾ ਨਹੀਂ। ਹਿਮਾਲੀਆ ਦੀ ਬੁਲੰਦ ਚੋਟੀ ਐਵਰਿਸਟ, ਗੌਰੀ ਸ਼ੰਕਰ ਨੂੰ ਸਰ ਕਰ ਲੈਣਾ, ਉਸ ਉਪਰ ਚੜ੍ਹ ਜਾਣਾ ਕੋਈ ਔਖਾ ਨਹੀਂ, ਵਰਤਮਾਨ ਵਿਚ ਹੀ ਆਉਣਾ ਔਖਾ ਹੈ। ਭੂਤਕਾਲ ਦੀਆਂ ਯਾਦਾਂ ਵਰਤਮਾਨ ਵਿਚ ਨਹੀਂ ਆਉਣ ਦਿੰਦੀਆਂ। ਭਵਿੱਸ਼ ਦੀ ਚਿੰਤਾ ਵਰਤਮਾਨ ਵਿਚ ਨਹੀਂ ਆਉਣ ਦਿੰਦੀ। ਜੇ ਮੈਂ ਵਰਤਮਾਨ ਵਿਚ ਆ ਜਾਵਾਂ ਤਾਂ ਸਮਝੋ ਮੇਰਾ ਮਜ਼ਬ ਖੋਅ ਗਿਐ, ਮੇਰਾ ਨਾਮ ਖੋਅ ਗਿਐ, ਮੇਰਾ ਦਾਮ ਖੋਅ ਗਿਐ, ਮੇਰੀ ਜ਼ਾਤ ਖੋਅ ਗਈ। ਜਦ ਸਭ ਕੁਝ ਖੋਅ ਜਾਇਗਾ ਤਾਂ ਉਹ ਪ੍ਰਗਟ

ਹੋ ਜਾਏਗਾ, ਜਿਸ ਦੀ ਕੋਈ ਜ਼ਾਤ ਹੈ ਹੀ ਨਹੀਂ। ਉਹ ਪ੍ਰਗਟ ਹੋ ਜਾਏਗਾ, ਜਿਸ ਦਾ ਮਜ਼੍ਹਬ ਹੈ ਹੀ ਨਹੀਂ। ਉਹ ਪ੍ਰਗਟ ਹੋ ਜਾਏਗਾ, ਜਿਸਦਾ ਨਾਮ ਤੇ ਧਾਮ ਹੈ ਹੀ ਨਹੀਂ। ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਬੋਲ ਹਨ:

**ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥**

*(ਵਾਰ 18, ਪਉੜੀ 21)*

ਗੁਰਮੁਖ, ਗੁਰਸਿੱਖ ਵਰਤਮਾਨ ਵਿਚ ਜਿਊਂਦੈ, ਇਕ ਛਿਣ ਵਿਚ ਜਿਊਂਦੈ, ਇਕ ਦਮ ਵਿਚ ਜਿਊਂਦੈ। ਭਗਵਾਨ ਵਿਚ ਜਿਊਂਦੈ। ਉਸ ਦੇ ਜੀਵਣ ਦਾ ਇਹ ਢੰਗ ਬਣ ਜਾਂਦਾ ਹੈ, "ਹੋਵਣਹਾਰ ਸੋਈ ਪਰਵਾਣਾ" ਜੋ ਹੋ ਗਿਆ, ਪ੍ਰਵਾਨ ਹੈ, ਕਬੂਲ ਹੈ। ਨਫ਼ਾ ਹੋ ਗਿਐ, ਕਬੂਲ ਹੈ। ਨੁਕਸਾਨ ਹੋ ਗਿਐ, ਕਬੂਲ ਹੈ। ਖ਼ੁਸ਼ੀ ਮਿਲ ਗਈ, ਕਬੂਲ ਹੈ। ਗ਼ਮੀ ਮਿਲ ਗਈ ਕਬੂਲ ਹੈ। ਸੁੱਖ ਮਿਲ ਗਿਆ, ਕਬੂਲ ਹੈ। ਦੁੱਖ ਮਿਲ ਗਿਆ ਕਬੂਲ ਹੈ। ਜਵਾਨੀ ਕਬੂਲ ਹੈ, ਬੁਢੇਪਾ ਕਬੂਲ ਹੈ। ਲੇਕਿਨ ਜੋ ਵਰਤਮਾਨ ਵਿਚ ਨਹੀਂ ਜਿਊਂਦਾ, ਉਥੇ ਜਵਾਨੀ ਕਬੂਲ ਹੈ, ਪਰ ਬੁਢੇਪਾ ਨਹੀਂ ਕਬੂਲ। ਜਨਮ ਕਬੂਲ ਹੈ, ਮਰਨ ਕਬੂਲ ਨਹੀਂ। ਅੱਸੀ ਸਾਲ ਦੇ ਬੁੱਢੇ ਭੀ ਜਨਮ ਦਿਨ ਮਨਾ ਰਹੇ ਹਨ। ਇਕ ਸਾਲ ਦੇ ਬੱਚੇ ਦਾ ਭੀ ਜਨਮ ਦਿਨ ਮਨਾਇਆ ਜਾ ਰਿਹੈ। ਜੇ ਇਕ ਸਾਲ ਦਾ ਬੱਚਾ ਭੀ ਆਪਣਾ ਜਨਮ ਦਿਨ ਮਨਾ ਰਿਹੈ, ਤਾਂ ਅੱਸੀ ਸਾਲ ਦਾ ਬੁੱਢਾ ਭੀ ਆਪਣਾ ਜਨਮ ਦਿਨ ਮਨਾ ਰਿਹੈ। ਇਸ ਬੱਚੇ ਤੇ ਬੁੱਢੇ ਵਿਚ ਫ਼ਰਕ ਕੀ ਹੈ ਫਿਰ? ਕੁਝ ਭੀ ਨਹੀਂ। ਮਹਾਰਾਜ ਕਹਿੰਦੇ ਹਨ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**

*(ਮਾਰੂ ਵਾਰ ਮ: ੫, ਪੰਨਾ 1102)*

ਪਹਿਲਾਂ ਮਰਨਾ ਕਬੂਲ ਕਰ। ਜੇਕਰ ਮਨੁੱਖ ਇਸ ਤਰ੍ਹਾਂ ਕਰ ਲਵੇ ਤਾਂ ਉਸ ਦਾ ਮਨ ਛੇਤੀ ਹੀ ਵਰਤਮਾਨ ਵਿਚ ਆ ਸਕਦੈ, ਬਹੁਤ ਛੇਤੀ ਆ ਸਕਦੈ। ਮੰਨ ਲਓ, ਵਰਤਮਾਨ ਵਿਚ ਆ ਗਿਐ, ਉਸ ਦੀ ਪਹਿਚਾਣ ਕੀ ਹੋਵੇਗੀ? ਕਿਸ ਤਰ੍ਹਾਂ ਸਮਝੀਏ ਕਿ ਉਹ ਬੰਦਾ ਵਰਤਮਾਨ ਵਿਚ ਜੀਅ ਰਿਹੈ? ਭਾਈ ਗੁਰਦਾਸ ਦੱਸਦੇ ਹਨ, ਬਸ ਇਹੀ ਕਸਵੱਟੀ ਹੈ, ਜਦ ਉਹ ਜਿਊਣ ਦੀ ਲਾਲਸਾ ਛੱਡ ਕੇ ਮਰਨਾ ਕਬੂਲ ਕਰ ਲਵੇ, ਨਹੀਂ ਤਾਂ ਵੱਡੇ ਵੱਡੇ ਸੰਤ ਮਹੰਤ ਭੀ ਮੈਨੂੰ ਰੋਂਦੇ-ਪਿਟਦੇ ਦਿਖਾਈ ਦਿੰਦੇ ਹਨ ਕਿ ਔਹ ਕੀ ਹੋ ਗਿਐ, ਉਹ ਕੀ ਹੋ ਗਿਐ? ਭਾਈ ਗੁਰਦਾਸ ਜੀ ਦੱਸਦੇ ਹਨ ਕਿ ਵਾਕਿਆ ਹੀ ਇਹ ਵਰਤਮਾਨ ਵਿਚ ਆ ਗਿਐ, ਇਸ ਦੀ ਪਹਿਚਾਣ ਇਹ ਹੈ, ਜੋ ਵਰਤਮਾਨ ਵਿਚ ਵਰਤਦਾ ਹੈ, "ਹੋਵਣਹਾਰ ਸੋਈ ਪਰਵਾਣਾ"। ਜੋ ਹੋ ਗਿਐ, ਕਬੂਲ ਹੈ; ਜੋ ਹੋ ਗਿਐ, ਪ੍ਰਵਾਨ ਹੈ; ਬੁੱਢੇ ਹੋ ਗਏ ਹਾਂ, ਕਬੂਲ ਹੈ; ਮੌਤ ਆ ਗਈ ਹੈ, ਕਬੂਲ ਹੈ; ਨੁਕਸਾਨ

ਹੋ ਗਿਐ, ਕਬੂਲ ਹੈ। ਨਹੀਂ ਤਾਂ ਜਵਾਨੀ ਕਬੂਲ ਹੈ, ਬੁਢੇਪਾ ਕਿੱਥੇ ਕਬੂਲ ਹੈ! ਜਨਮ ਕਬੂਲ ਹੈ, ਮਰਨ ਕਿੱਥੇ ਕਬੂਲ ਹੈ! ਨਫ਼ਾ ਕਬੂਲ ਹੈ, ਨੁਕਸਾਨ ਕਬੂਲ ਨਹੀਂ। ਇੱਜ਼ਤ ਕਬੂਲ ਹੈ, ਬੇਇੱਜ਼ਤੀ ਕਬੂਲ ਨਹੀਂ। "ਹੋਵਨਹਾਰ ਸੋਈ ਪਰਵਾਣਾ" ਅਤੇ ਜੋ ਹੋਵਣਹਾਰ ਪ੍ਰਵਾਨ ਹੈ, ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਇਹ ਸਲੋਕ ਮੈਂ ਬਿਆਨ ਕਰ ਦਿਆਂ, ਜਿਸ ਵਿਚ ਉਹ ਇਸ ਕਥਨ ਉਪਰ ਮੋਹਰ ਲਾਉਂਦੇ ਹਨ। ਜਿਸ ਦਿਨ ਮੈਨੂੰ ਵਰਤਮਾਨ ਦੀ ਸਮਝ ਆ ਗਈ, ਯਕੀਨ ਜਾਣੋ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਬਦ ਦੀ ਸਮਝ ਭੀ ਮੈਨੂੰ ਉਸੇ ਦਿਨ ਹੀ ਆਏਗੀ, ਪਹਿਲੇ ਤਾਂ ਮੈਂ ਭੀ ਅਰਥ ਉਹੀ ਕਰਦਾ ਸੀ, ਜੋ ਟੀਕਾਕਾਰਾਂ ਨੇ ਕੀਤੇ ਹਨ। ਪਰ ਬਾਅਦ ਵਿਚ ਮੇਰਾ ਮਨ ਟੀਕਾਕਾਰਾਂ ਨਾਲ ਸਹਿਮਤ ਨਹੀਂ ਹੋਇਆ।

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥**

*(ਸਲੋਕ ਮਹਲਾ ੯, ਪੰਨਾ 1429)*

ਇਹ ਸਲੋਕ ਜਦ ਆਉਂਦੈ ਤਾਂ ਸਾਰੇ ਹੀ ਪੜ੍ਹਦੇ ਹਨ ਤੇ ਮੈਂ ਸਮਝਦਾ ਸੀ ਕਿ ਇਸ ਦੇ ਅਰਥ ਤਾਂ ਸਾਰਿਆਂ ਨੂੰ ਆਉਂਦੇ ਹਨ। ਸਰਲ ਭਾਸ਼ਾ ਹੈ, ਬ੍ਰਜ ਭਾਸ਼ਾ ਹੈ, ਬੜੀ ਸੋਹਣੀ ਭਾਸ਼ਾ ਹੈ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਵਰਤੀ ਹੈ। ਅਰਥ ਸਾਰਿਆਂ ਨੂੰ ਆਉਂਦੇ ਹਨ। ਮੈਨੂੰ ਵੀ ਆਉਂਦੇ ਹਨ, ਅਸੀਂ ਤਾਂ ਪੜ੍ਹਦੇ ਹਾਂ। ਸਾਰੇ ਹੀ ਪੜ੍ਹਨ ਲੱਗ ਪੈਂਦੇ ਹਾਂ। ਪਰ ਨਹੀਂ, ਬਹੁਤ ਬਿਖੜੀ ਗੱਲ ਗੁਰੂ ਜੀ ਕਹਿ ਗਏ ਨੇ ਇਸ ਸਲੋਕ ਵਿਚ, ਬਹੁਤ ਗਹਿਰੀ ਗੱਲ ਕਹਿ ਗਏ ਹਨ, "ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ"। ਉਸ ਗੱਲ ਦੀ ਚਿੰਤਾ ਕਰੋ ਜੋ ਅਨਹੋਣੀ ਹੋਵੇ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ ਕਿ ਅਨਹੋਣੀ ਤਾਂ ਹੁੰਦੀ ਹੀ ਨਹੀਂ, ਕਿਸੇ ਨਾਲ ਭੀ ਨਹੀਂ ਹੁੰਦੀ। ਫਿਰ ਚਿੰਤਾ ਕਿਉਂ ਹੈ ? ਚਿੰਤਾ ਇਸ ਗੱਲ ਦੀ ਹੁੰਦੀ ਹੈ ਕਿ ਘੱਟ ਤੋਂ ਘੱਟ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਹੋਵੇ ਪਿਆ ਜਗਤ ਨਾਲ, ਮੇਰੇ ਨਾਲ ਨਹੀਂ ਹੋਣਾ ਚਾਹੀਦਾ। ਮੇਰੇ ਨਾਲ ਤਾਂ ਐਸਾ ਬਿਲਕੁਲ ਨਹੀਂ ਹੋਣਾ ਚਾਹੀਦਾ ਪਰ ਅੰਦਰ ਚਿੰਤਾ ਹੈ ਕਿ ਕਿਧਰੇ ਹੋ ਨਾ ਜਾਏ, ਬੇਚੈਨੀ ਹੈ। ਦੂਜੀ ਚਿੰਤਾ, ਐਸਾ ਹੋਣਾ ਹੀ ਚਾਹੀਦੈ ਕਿਉਂਕਿ ਮੈਂ ਚਾਹੁੰਦਾ ਹਾਂ, ਪਰ ਅੰਦਰ ਚਿੰਤਾ ਹੈ ਕਿ ਜੇ ਕਿਧਰੇ ਨਾ ਹੋਵੇ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਹ ਕਹਿ ਰਹੇ ਹਨ ਕਿ ਜੋ ਹੋਣਾ ਹੁੰਦੈ, ਉਹੀ ਹੁੰਦੈ ਅਤੇ ਜੋ ਨਹੀਂ ਹੋਣਾ ਹੁੰਦਾ, ਉਹ ਨਹੀਂ ਹੁੰਦਾ। ਫਿਰ ਚਿੰਤਾ ਕਿਹੜੀ ਗੱਲ ਦੀ ? "ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ"। ਜੋ ਹੋ ਗਿਐ ਹੋਣਾ ਹੀ ਸੀ, ਜੋ ਨਹੀਂ ਹੋਇਆ, ਨਹੀਂ ਹੋਣਾ ਸੀ। ਗੱਲ ਇਤਨੀ ਹੈ। ਤੂੰ ਕਰੀ ਜਾ ਕਰਮ, ਸਫਲਤਾ ਮਿਲ ਗਈ, ਮਿਲਣੀ ਸੀ, ਨਹੀਂ ਮਿਲੀ ਤਾਂ ਨਹੀਂ ਮਿਲਣੀ

ਸੀ। ਇਹ ਫਿਰ ਉਹ ਅਵਸਥਾ ਬਣ ਜਾਂਦੀ ਹੈ, ਕਿ ਮਨੁੱਖ ਸਿਰਫ਼ ਆਪਣੇ ਕਰਮ ਕਰੀ ਜਾਂਦਾ ਹੈ—"ਕਰਮ ਕਰਤ ਹੋਵੈ ਨਿਹਕਰਮ"। ਨਹੀਂ ਤਾਂ ਕਰਮ ਮੈਂ ਕਰਾਂਗਾ ਕਿਸੇ ਕਾਮਨਾ ਕਰਕੇ। ਕਰਮਾਂ ਦੀ ਤਰਫ਼ ਮੈਂ ਪ੍ਰੇਰਿਤ ਹੋਵਾਂਗਾ, ਯਾਦਾਂ ਵਾਸਤੇ, ਯਾਦਾਂ ਕਰਕੇ। ਪਰ ਹੁਣ ਜਦ ਭੂਤਕਾਲ ਹੀ ਮਿਟ ਗਿਐ ਤਾਂ ਯਾਦਾਂ ਕਿੱਥੇ! ਭਵਿੱਸ਼ ਹੀ ਮਿਟ ਗਿਐ ਤਾਂ ਕਾਮਨਾਵਾਂ ਕਿੱਥੇ! ਸੋ ਮੈਂ ਵਰਤਮਾਨ ਵਿਚ ਆ ਗਿਆਂ, ਨਾ ਕਾਮਨਾਵਾਂ, ਨਾ ਯਾਦਾਂ। ਕਰਮ ਤਾਂ ਚਲ ਰਿਹੈ, ਮੈਂ ਨਹੀਂ ਕਰ ਰਿਹਾ, ਆਪਣੇ ਆਪ ਹੋ ਰਿਹੈ "ਕਰਮ ਕਰਤ ਹੋਵੈ ਨਿਹਕਰਮ"। ਕਰਮ ਤਾਂ ਹੋ ਰਿਹੈ, ਕਰਮ ਤਾਂ ਹੁਣ ਭੀ ਚੱਲ ਰਿਹੈ, ਪਰ ਹੁਣ ਕਰਤਾਪਨ ਨਹੀਂ ਰਿਹਾ। ਮੈਂ ਕਰ ਰਿਹਾਂ, ਮੈਂ ਕਰ ਰਿਹਾਂ, ਇਹ ਗੱਲ ਹੀ ਖ਼ਤਮ ਹੋ ਗਈ। ਹੋ ਗਿਐ, ਹੋ ਰਿਹੈ, ਹੋ ਰਿਹੈ। ਜੋ ਹੋਣਾ ਹੁੰਦੈ, ਉਹੀ ਹੁੰਦੈ ਜੋ ਨਹੀਂ ਹੋਣਾ ਹੁੰਦਾ, ਉਹ ਨਹੀਂ ਹੁੰਦਾ। ਸੋ ਮਨੁੱਖ ਨਿਸਚਿੰਤ ਹੋ ਜਾਂਦਾ ਹੈ, ਬਿਲਕੁਲ ਨਿਸਚਿੰਤ ਹੋ ਜਾਂਦਾ ਹੈ। ਮੈਂ ਫਿਰ ਦੁਹਰਾ ਦੇਵਾਂ, ਇਤਨੀ ਔਖੀ ਗੱਲ ਹੈ! ਚਾਲ਼ੀ ਪੰਤਾਲੀ ਸਾਲ ਮੈਨੂੰ ਭੀ ਕਥਾ ਕਰਦੇ ਨੂੰ ਹੋ ਗਏ ਹਨ ਅਤੇ ਕਈ ਦਫ਼ਾ ਅਫ਼ਸੋਸ ਹੁੰਦੈ, ਐਸਾ ਤਾਂ ਨਹੀਂ ਹੋਣਾ ਚਾਹੀਦਾ ਸੀ, ਪਰ ਹੋ ਗਿਐ ਅਤੇ ਫਿਰ ਇਸ ਤਰ੍ਹਾਂ ਭੀ ਹੁੰਦੈ ਕਿ ਹੋਣਾ ਚਾਹੀਦਾ ਸੀ, ਨਹੀਂ ਹੋਇਆ। ਫਿਰ ਹੋਇਆ ਨਹੀਂ, ਹੋਣਾ ਚਾਹੀਦਾ ਸੀ। ਸਾਰੀ ਦੁਨੀਆਂ ਦਾ ਨਕਸ਼ਾ ਆਖ਼ਰ ਇਹੀ ਹੈ। ਹਰ ਮਨੁੱਖ ਐਸਾ ਸੋਚਦੈ ਕਿ ਹੋਣਾ ਹੀ ਚਾਹੀਦੈ, ਪਰ ਅੰਦਰ ਚਿੰਤਾ ਹੈ ਕਿ ਕਿਧਰੇ ਨਾ ਹੋਵੇ। ਐਸਾ ਨਹੀਂ ਹੋਣਾ ਚਾਹੀਦਾ, ਘੱਟ ਤੋਂ ਘੱਟ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਕਿਧਰੇ ਹੋ ਨਾ ਜਾਏ, ਚਿੰਤਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ, ਨਿਸਚਿੰਤ ਹੋ ਜਾ, ਜੋ ਹੋਣਾ ਹੁੰਦੈ ਉਹੀ ਹੁੰਦੈ, ਜੋ ਨਹੀਂ ਹੋਣਾ ਹੁੰਦਾ, ਨਹੀਂ ਹੁੰਦਾ। ਇਸ ਨੂੰ ਇਕ ਸੂਫ਼ੀ ਸੰਤ ਨੇ ਵੀ ਆਪਣੇ ਢੰਗ ਨਾਲ ਬਿਆਨ ਕੀਤਾ ਹੈ:

*ਜੋ ਹਸ ਰਹਾ ਹੈ ਸੋ ਹਸ ਕੇ ਰਹੇਗਾ, ਜੋ ਰੋ ਰਹਾ ਹੈ ਰੋ ਕੇ ਰਹੇਗਾ।*
*ਸਕੂਨੇ ਕ਼ਲਬ ਸੇ ਖ਼ੁਦਾ ਖ਼ੁਦਾ ਕਰ, ਜੋ ਕੁਝ ਹੋਨਾ ਹੈ ਹੋ ਕੇ ਰਹੇਗਾ।*

ਸੋ ਸਤਿਗੁਰੂ ਸਭ ਉੱਪਰ ਰਹਿਮਤ ਕਰਨ। ਜੋ ਮਨੁੱਖ ਵਰਤਮਾਨ ਵਿਚ ਆ ਜਾਂਦਾ ਹੈ, ਉਸ ਦੀ ਜ਼ਿੰਦਗੀ ਵਿਚ ਭਗਵਾਨ ਪ੍ਰਗਟ ਹੋ ਜਾਂਦਾ ਹੈ। ਭਗਵਾਨ ਪ੍ਰਗਟ ਕੀ ਹੋ ਜਾਂਦੈ, ਬਲਕਿ ਉਹ ਖ਼ੁਦ ਹੀ ਭਗਵਾਨ ਦਾ ਰੂਪ ਹੋ ਜਾਂਦਾ ਹੈ। ਦੋਵੇਂ ਆਪਸ ਵਿਚ ਇਵੇਂ ਇਕਮਿਕ ਹੋ ਜਾਂਦੇ ਹਨ ਜਿਵੇਂ ਪਾਣੀ ਨਾਲ ਪਾਣੀ ਲੀਨ ਹੋ ਜਾਂਦਾ ਹੈ:

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**

*(ਸੋਰਠਿ ਮ: ੯, ਪੰਨਾ 633)*

ਕਬੀਰ ਸਾਹਿਬ ਇਸ ਨੂੰ ਆਪਣੇ ਅੰਦਾਜ਼ ਵਿਚ ਬਿਆਨ ਕਰਦੇ ਹਨ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਰਾਮ ਦੀ ਦੁਨੀਆਂ ਵਿਚ ਸਮਾਂ ਨਹੀਂ ਹੈ ਹੁਣ। ਕਬੀਰ ਕਹਿੰਦੇ ਹਨ, ਹੁਣ ਕਬੀਰ ਦੀ ਦੁਨੀਆਂ ਵਿਚ ਭੀ ਸਮਾਂ ਨਹੀਂ ਹੈ। ਗੱਲ ਖ਼ਤਮ। ਰਾਮ ਨਿਸਚਿੰਤ ਹੈ, ਹੁਣ ਕਬੀਰ ਭੀ ਨਿਸਚਿੰਤ ਹੈ। ਜੋ ਹੋਣਾ ਹੁੰਦੈ, ਉਹੀ ਹੁੰਦੈ; ਜੋ ਨਹੀਂ ਹੋਣਾ ਹੁੰਦਾ, ਉਹ ਨਹੀਂ ਹੁੰਦਾ, ਗੱਲ ਖ਼ਤਮ। ਫਿਰ ਚਿੰਤਾ ਕਿਹੜੀ ਗੱਲ ਦੀ ਹੈ ? ਇਕ ਜਵਾਨ ਦੇ ਅੰਦਰ ਚਿੰਤਾ ਹੈ ਕਿ ਕਿਧਰੇ ਬੁੱਢਾ ਨਾ ਹੋ ਜਾਵਾਂ ਅਤੇ ਇਕ ਬੁੱਢੇ ਦੇ ਅੰਦਰ ਚਿੰਤਾ ਹੈ ਕਿ ਕਿਧਰੇ ਮਰ ਨਾ ਜਾਵਾਂ। ਬਣੀ ਹੋਈ ਪ੍ਰਤਿਸ਼ਠਤਾ, ਇੱਜ਼ਤ ਕਿਧਰੇ ਬੇਇੱਜ਼ਤੀ ਵਿਚ ਨਾ ਬਦਲ ਜਾਏ। ਇਹ ਵੱਡੇ ਨਫ਼ੇ ਕਿਧਰੇ ਨੁਕਸਾਨ ਵਿਚ ਨਾ ਬਦਲ ਜਾਣ, ਚਿੰਤਾ ਹੈ। ਪਰ ਹੁਣ ਕੌਣ ਦੱਸੇ ਕਿ ਜੋ ਹੋਣਾ ਹੁੰਦੈ, ਉਹੀ ਹੁੰਦੈ; ਜੋ ਨਹੀਂ ਹੋਣਾ ਹੁੰਦਾ, ਉਹ ਨਹੀਂ ਹੁੰਦਾ। "ਸਕੂਨੇ ਕ਼ਲਬ ਸੇ ਖ਼ੁਦਾ ਖ਼ੁਦਾ ਕਰ, ਜੋ ਕੁਛ ਹੋਨਾ ਹੈ ਹੋ ਕੇ ਰਹੇਗਾ।"

ਸਤਿਗੁਰੂ ਰਹਿਮਤ ਕਰਨ ਕਿ ਅਸੀਂ ਵਰਤਮਾਨ ਵਿਚ ਆ ਸਕੀਏ ਅਤੇ ਵਰਤਮਾਨ ਵਿਚ ਆਉਣ ਦਾ ਢੰਗ ਮੈਂ ਇਕ ਵਾਰ ਫਿਰ ਅਰਜ਼ ਕਰਾਂ, ਵਾਹਿਗੁਰੂ ਉਚਾਰਣ ਕੀਤੈ—ਇਕ ਦਮ ਵਿਚ, ਬਸ ਇੱਕੋ ਹੀ ਦਫ਼ਾ ਵਾਹਿਗੁਰੂ ਕਾਫ਼ੀ ਹੈ, ਇੱਕੋ ਹੀ ਦਫ਼ਾ। ਫਿਰ ਕਰੋੜਾਂ ਦਫ਼ਾ ਨਾ ਆਖੀਏ ? ਨਹੀਂ, ਐਸਾ ਨਹੀਂ ਹੈ, ਗੱਲ ਸਿਰਫ਼ ਇਤਨੀ ਹੈ ਕਿ ਕਰੋੜਾਂ ਦਫ਼ਾ ਵਾਹਿਗੁਰੂ ਵਾਹਿਗੁਰੂ ਆਖ ਕੇ ਸ਼ਾਇਦ ਕਿਸੇ ਦਿਨ ਇਕ ਦਫ਼ਾ ਵਾਹਿਗੁਰੂ ਕਹਿਣ ਦੀ ਜਾਚ ਆ ਜਾਏ। ਕਰੋੜਾਂ ਦਫ਼ਾ ਰਾਮ ਰਾਮ ਆਖਣੈ, ਮਤਾਂ ਇਕ ਦਫ਼ਾ ਕਿਧਰੇ ਰਾਮ ਕਹਿਣ ਦੀ ਜਾਚ ਆ ਜਾਏ। ਕਬੀਰ ਨੇ ਕਿਹਾ ਸੀ—ਲੋਈ, ਤੂੰ ਤਿੰਨ ਦਫ਼ਾ ਰਾਮ ਕਹਿਲਵਾਇਐ, ਇੱਕੋ ਦਫ਼ਾ ਕਹਿਣ ਨਾਲ ਸਾਰੇ ਸ਼ਹਿਰ ਨੂੰ ਪਵਿੱਤਰ ਕੀਤਾ ਜਾ ਸਕਦੈ, ਤੂੰ ਰਾਮ ਦੀ ਤੌਹੀਨ ਕੀਤੀ ਹੈ ਜੋ ਤਿੰਨ ਦਫ਼ਾ ਕਹਿਲਾਇਐ। ਇਸ ਦਾ ਮਤਲਬ ਕਿ ਸ਼ਰਧਾ ਤੇਰੀ ਭੀ ਡੋਲੀ ਹੋਈ ਸੀ, ਭਰੋਸਾ ਤੇਰਾ ਹੀ ਡੋਲਿਆ ਹੋਇਆ ਸੀ। ਇਕ ਦਫ਼ਾ ਦਾ ਆਖਿਆ ਹੋਇਆ ਰਾਮ ਸਾਰੇ ਬ੍ਰਹਿਮੰਡ ਨੂੰ ਪਵਿੱਤਰ ਕਰ ਸਕਦੈ, ਪਰ ਹੁਣ ਇਕ ਦਫ਼ਾ ਆਖਣਾ ਔਖਾ ਹੈ, ਕਰੋੜਾਂ ਦਫ਼ਾ ਆਖਣਾ ਸੌਖਾ ਹੈ। ਗੁਰੂ ਸਾਹਿਬ ਦੀ ਬਾਣੀ ਹੈ :

**ਆਖਣਿ ਅਉਖਾ ਸਾਚਾ ਨਾਉ॥** *(ਆਸਾ ਮ: ੧, ਪੰਨਾ 9)*

ਹੁਣ ਕੋਈ ਤਾਰਕਿਕ ਹੋਵੇ ਤੇ ਕਹੇ ਕਿ ਗੁਰੂ ਨਾਨਕ ਦੇਵ ਜੀ, ਤੁਸੀਂ ਆਖੋ ਪਏ ਕਿ ਔਖੇ, ਮੈਂ ਪੰਜ ਵਾਰ ਕਹਿ ਦਿੱਤੈ ਵਾਹਿਗੁਰੂ ਵਾਹਿਗੁਰੂ, ਪੰਜ

ਦਫ਼ਾ ਕਹਿ ਦਿੱਤੈ, ਤੁਸੀਂ ਆਖਦੇ ਹੋ ਔਖਾ ਹੈ, ਔਖਾ ਕੀ ਹੈ? ਕੋਈ ਔਖਾ ਨਹੀਂ। ਤੁਸੀਂ ਕਹੀ ਜਾਂਦੇ ਹੋ, "ਆਖਣਿ ਅਉਖਾ ਸਾਚਾ ਨਾਉ"। ਸਾਰਾ ਦਿਨ ਕਈ ਰਾਮ ਰਾਮ ਰਟੀ ਜਾਂਦੇ ਹਨ, ਕੀ ਔਖੈ? ਪਰ ਕੌਣ ਸਮਝਾਏ ਇਨ੍ਹਾਂ ਨੂੰ ਕਿ ਕਰੋੜਾਂ ਦਫ਼ਾ ਰਾਮ ਰਾਮ ਆਖਣਾ ਬਹੁਤ ਸੌਖਾ ਹੈ, ਪਰ ਇਕ ਦਫ਼ਾ ਰਾਮ ਆਖਣਾ ਬਹੁਤ ਔਖਾ ਹੈ। ਜੋ ਵਰਤਮਾਨ ਹੈ, ਉਸ ਦੇ ਵਿਚ ਮਨ ਆ ਜਾਏ ਔਰ ਆ ਸਕਦੈ, ਇਧਰ ਜ਼ਬਾਨ ਵਕਤਾ ਬਣੀ ਹੈ, ਵਾਹਿਗੁਰੂ ਕਹਿੰਦੀ ਹੈ, ਉਧਰ ਮਨ ਸਰੋਤਾ ਬਣ ਗਿਐ, ਸੁਣਦੈ, ਤੇ ਜੇ ਹੁਣ ਮਨ ਸੁਣਨ ਵਿਚ ਲੀਨ ਹੋ ਗਿਐ, ਸੁਰਤ ਸ਼ਬਦ ਵਿਚ ਜੁੜ ਗਈ, ਤਾਂ ਭਵਿੱਸ਼ ਖੋਅ ਗਿਆ, ਭੂਤਕਾਲ ਖੋਅ ਗਿਆ। ਇਸ ਲਈ ਗੁਰੂ ਅਮਰਦਾਸ ਜੀ ਮਨੁੱਖ ਨੂੰ ਸਮਝਾ ਰਹੇ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

*(ਆਸਾ ਮ: ੩, ਪੰਨਾ 441)*

ਹੁਣ ਮਨ ਵਰਤਮਾਨ ਵਿਚ ਆ ਗਿਐ, ਮਨ ਭਗਵਾਨ ਹੋ ਗਿਐ। "ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ॥" ਜੋ ਬੂੰਦ ਅਲੱਗ ਦਿਖਾਈ ਦੇ ਰਹੀ ਸੀ, ਅੱਜ ਸਾਗਰ ਵਿਚ ਲੀਨ ਹੋ ਕੇ ਸਾਗਰ ਹੋ ਗਈ। ਮਨ ਪ੍ਰਭੂ ਵਿਚ ਲੀਨ ਹੋ ਕੇ ਭਗਵਾਨ ਹੋ ਗਿਐ, ਪ੍ਰਭੂ ਹੋ ਗਿਐ। ਸਤਿਗੁਰੂ ਰਹਿਮਤ ਕਰਨ, ਸਾਡੀ ਇਹ ਸਮਝ ਬਣੇ ਤੇ ਵਰਤਮਾਨ ਵਿਚ ਜੀਵਣ ਦਾ ਢੰਗ ਆ ਜਾਏ।

# ਜਿਨੀ ਸੁਣਿ ਕੈ ਮੰਨਿਆ

**ਮੰਨੇ ਕੀ ਗਤਿ ਕਹੀ ਨ ਜਾਇ॥**
**ਜੇ ਕੋ ਕਹੈ ਪਿਛੈ ਪਛੁਤਾਇ॥**
**ਕਾਗਦਿ ਕਲਮ ਨ ਲਿਖਣਹਾਰੁ॥**
**ਮੰਨੇ ਕਾ ਬਹਿ ਕਰਨਿ ਵੀਚਾਰੁ॥**
**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥** *(ਜਪੁ ਜੀ, ਪੰਨਾ 3)*

"ਸੁਣਿਐ" ਦੀਆਂ ਚਾਰ ਪਉੜੀਆਂ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਮੰਨੇ' ਦੀਆਂ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ। ਸੁਣਨਾ ਉਹੀ ਸਫਲ ਹੈ ਜੋ ਮੰਨ ਲਈਏ। ਜੇਕਰ ਮੰਨਣਾ ਹੀ ਨਹੀਂ ਤਾਂ ਸੁਣਨਾ ਸਾਰੇ ਦਾ ਸਾਰਾ ਹਵਾ ਵਿਚ ਉੱਡ ਗਿਆ, ਮਨੁੱਖ ਦੇ ਅੰਦਰ ਪ੍ਰਵੇਸ਼ ਨਹੀਂ ਕੀਤਾ। ਇਸੇ ਵਾਸਤੇ ਸਤਿਗੁਰੂ ਕਹਿੰਦੇ ਹਨ :

**ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥**

*(ਸਿਰੀਰਾਗੁ ਮ: ੩, ਪੰਨਾ 27)*

ਸਦਕੇ ਜਾਂਦੇ ਹਾਂ, ਉਨ੍ਹਾਂ ਤੋਂ, ਜਿਨ੍ਹਾਂ ਨੇ ਸੁਣ ਕੇ ਗੱਲ ਮੰਨ ਲਈ ਹੈ।

**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥**

*(ਧਨਾਸਰੀ ਮਹਲਾ ੪, ਪੰਨਾ 669)*

ਗਾਵਣਾ ਤੇ ਸੁਣਨਾ ਉਸੇ ਦਾ ਹੀ ਪ੍ਰਵਾਨ ਹੈ, ਉਸੇ ਦਾ ਹੀ ਕਬੂਲ ਹੈ, ਜਿਸ ਨੇ ਸੁਣ ਕੇ ਗੱਲ ਮੰਨ ਲਈ ਹੈ, ਧਾਰਨ ਕਰ ਲਈ ਹੈ, ਨਹੀਂ ਤਾਂ ਸੁਣਨਾ ਬੇਮਾਅਨੀ ਹੋ ਜਾਏਗਾ। ਸਾਹਿਬਾਂ ਨੇ 'ਮੰਨੇ' ਦੀਆਂ ਇਹ ਜੋ ਲਗਾਤਾਰ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ ਅਤੇ ਪ੍ਰਥਮ ਪੰਗਤੀ ਵਿਚ ਸਾਹਿਬ ਇਹ ਫ਼ੁਰਮਾਨ ਕਰਦੇ ਹਨ, "ਮੰਨੇ ਕੀ ਗਤਿ ਕਹੀ ਨ ਜਾਇ"। ਪਹਿਲੀ 'ਮੰਨੇ' ਦੀ ਜੋ ਪਉੜੀ ਹੈ, ਨੰਨੇ ਦੇ ਉੱਤੇ ਇਕ ਲਾਂਵ ਹੈ, ਬਾਕੀ ਦੀਆਂ ਤਿੰਨ ਪਉੜੀਆਂ ਦੇ ਉੱਤੇ ਦੋ ਲਾਵਾਂ ਹਨ। ਪ੍ਰਥਮ ਪਉੜੀ ਦਾ ਭਾਵ ਇਹ ਹੈ ਕਿ ਜਿਸ ਨੇ ਮੰਨ ਲਿਆ ਹੈ, ਜੋ ਕਬੂਲ ਕਰ ਲੈਂਦਾ ਹੈ, ਜਿਸ ਨੇ ਪ੍ਰਵਾਨ ਕਰ ਲਿਆ ਹੈ। ਬਾਕੀ

ਤਿੰਨ ਪਉੜੀਆਂ ਵਿਚ ਭੀ ਜੋ ਮੰਨ ਲਵੇ, ਉਨ੍ਹਾਂ ਪ੍ਰਥਮ ਪੰਗਤੀ ਵਿਚ ਸਤਿਗੁਰੂ ਕਹਿੰਦੇ ਹਨ, "ਮੰਨੇ ਕੀ ਗਤਿ ਕਹੀ ਨ ਜਾਇ" ਜਿਸ ਨੇ ਪਰਮਾਤਮਾ ਦਾ ਨਾਮ ਮੰਨ ਲਿਐ, ਉਸ ਦੀ ਗਤੀ ਬਿਆਨ ਨਹੀਂ ਕੀਤੀ ਜਾ ਸਕਦੀ, ਉਸ ਦੀ ਮਹਿਮਾ ਵਰਣਨ ਤੋਂ ਪਰ੍ਹੇ ਹੈ। ਆਖ਼ਰ ਇਤਨੀ ਕਿਹੜੀ ਉੱਚਤਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਭੀ ਕਹਿ ਦੇਵਣ ਕਿ ਅਸੀਂ ਕਹਿ ਹੀ ਨਹੀਂ ਸਕਦੇ ਉਸ ਬੰਦੇ ਦੀ ਮਹਿਮਾ, ਜਿਸ ਨੇ ਪਰਮਾਤਮਾ ਦਾ ਨਾਮ ਮੰਨ ਲਿਐ। ਦਰਅਸਲ ਜਿਸ ਦਾ ਕੋਈ ਚਿਹਨ ਚੱਕਰ ਨਹੀਂ, ਜਿਸ ਦੀ ਕੋਈ ਜਾਤ ਵਰਣ ਨਹੀਂ, ਜਿਸ ਦਾ ਕੋਈ ਰੰਗ ਰੂਪ ਨਹੀਂ, ਜਿਸ ਪਰਮਾਤਮਾ ਦੀ ਹੋਂਦ ਦਾ ਕੋਈ ਪਰਤੱਖਸ਼ ਪ੍ਰਣਾਮ ਨਹੀਂ, ਉਸ ਨੂੰ ਮੰਨ ਲੈਣਾ ਬੜੀ ਹਿੰਮਤ ਦੀ ਗੱਲ ਹੈ, ਉਸ ਨੂੰ ਮੰਨ ਲੈਣਾ ਬੜੀ ਜੁੱਰਅਤ ਦੀ ਗੱਲ ਹੈ। ਉਸ ਨੂੰ ਮੰਨ ਲੈਣ ਵਾਸਤੇ ਬਹੁਤ ਗਹਿਰੀ ਸ਼ਰਧਾ ਚਾਹੀਦੀ ਹੈ, ਬਹੁਤ ਪ੍ਰਬਲ ਭਾਵਨਾ ਚਾਹੀਦੀ ਹੈ। ਸੰਸਾਰ ਵਿਚ ਅਸੀਂ ਵਸਤੂ ਪਹਿਲੇ ਵੇਖਦੇ ਹਾਂ, ਫਿਰ ਉਸ ਦੀ ਮੰਗ ਕਰਦੇ ਹਾਂ। ਧਾਰਮਿਕ ਦੁਨੀਆਂ ਕਿਸੇ ਹੋਰ ਨੁਕਤੇ ਦੇ ਉੱਤੇ ਖੜੀ ਹੈ। ਪਰਮਾਤਮਾ ਦਾ ਨਾਮ ਪਹਿਲੇ ਸੁਣਨਾ ਪੈਂਦੈ ਤੇ ਫਿਰ ਮੰਨਣਾ ਪੈਂਦੈ, ਫਿਰ ਕਿਧਰੇ ਜਾ ਕੇ ਉਹ ਦਿਖਾਈ ਦਿੰਦੈ, ਫਿਰ ਕਿਧਰੇ ਉਸ ਦੀ ਝਲਕ ਮਿਲਦੀ ਹੈ। ਇਹ ਜਗਤ ਤਾਂ ਸੰਸਾਰ ਦੀ ਮਰਿਆਦਾ ਤੋਂ ਬਿਲਕੁਲ ਉਲਟ ਗੱਲ ਹੈ। ਸੰਸਾਰ ਵਿਚ ਜੇਕਰ ਸਾਨੂੰ ਕੁਝ ਦਿਖਾਈ ਨਾ ਦੇਵੇ ਤਾਂ ਬਹੁਤ ਸਾਰੀਆਂ ਖ਼ਾਹਿਸ਼ਾਂ, ਮੰਗਾਂ ਆਪਣੇ ਆਪ ਮਰ ਜਾਣਗੀਆਂ। ਭਗਤ ਰਵਿਦਾਸ ਜੀ ਕਹਿੰਦੇ ਹਨ :

**ਬਿਨੁ ਦੇਖੇ ਉਪਜੈ ਨਹੀ ਆਸਾ॥** *(ਭੈਰਉ ਰਵਿਦਾਸ ਜੀ, ਪੰਨਾ 1167)*

ਆਸਾ ਦਾ ਸੰਬੰਧ ਵੇਖਣ ਨਾਲ ਹੈ। ਵੇਖੀ ਕੋਈ ਵਸਤੂ, ਕੋਈ ਰੰਗ-ਰੂਪ, ਕੋਈ ਪਦਾਰਥ, ਕੋਈ ਚੀਜ਼ ਤਾਂ ਤਲਬ ਜਾਗ ਪਈ ਕਿ ਇਸ ਨੂੰ ਪ੍ਰਾਪਤ ਕਰੀਏ, ਚਾਹਤ ਜਾਗ ਪੈਂਦੀ ਹੈ। ਉਹ ਪਰਿਪੂਰਣ ਪਰਮਾਤਮਾ ਜਿਸ ਦਾ ਕੋਈ ਰੰਗ ਰੂਪ ਨਹੀਂ, ਚਿਹਨ ਚੱਕਰ ਤੋਂ ਨਿਆਰਾ ਹੈ ਤੇ ਉਸ ਦੀ ਅੰਦਰ ਇੱਛਾ ਪੈਦਾ ਹੋ ਜਾਵੇ। ਉਹ ਚਿਹਨ ਚੱਕਰ ਤੋਂ ਨਿਆਰੇ ਨੂੰ ਕੋਈ ਮੰਨ ਲਵੇ, ਬੜੀ ਗਹਿਰੀ ਸ਼ਰਧਾ ਚਾਹੀਦੀ ਹੈ, ਬੜੀ ਮਹਾਨ ਸ਼ਰਧਾ ਚਾਹੀਦੀ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ, "ਮੰਨੇ ਕੀ ਗਤਿ ਕਹੀ ਨ ਜਾਇ" ਜਿਸ ਨੇ ਪਰਮਾਤਮਾ ਦੇ ਨਾਮ ਨੂੰ ਮੰਨ ਲਿਐ, ਉਸ ਦੀ ਗਤੀ ਬਿਆਨ ਨਹੀਂ ਕੀਤੀ ਜਾ ਸਕਦੀ। ਜੋ ਅਵਸਥਾ ਉਸ ਨੂੰ ਪ੍ਰਾਪਤ ਹੋਈ ਹੈ, ਉਸ ਦੀ ਮਹਿਮਾ ਵਰਣਨ ਤੋਂ ਪਰ੍ਹੇ ਹੈ, "ਜੇ ਕੋ ਕਹੈ ਪਿਛੈ ਪਛੁਤਾਇ"। ਜੇਕਰ ਕੋਈ ਮੰਨਣ ਵਾਲੇ ਦੀ ਮਹਿਮਾ ਬਿਆਨ ਕਰਨ ਲੱਗੇ, ਜਿਸ ਨੇ ਪਰਮਾਤਮਾ ਦੇ ਨਾਮ ਨੂੰ ਮੰਨ ਲਿਐ ਤੇ ਇਹ ਕਹਿ ਦੇਵੇ ਕਿ ਮੈਂ ਪੂਰਨ ਤੌਰ 'ਤੇ ਬਿਆਨ ਕਰ ਦਿੱਤੀ ਹੈ, ਪਰ ਜਿਸ ਵਕਤ ਉਸ ਨੂੰ

ਅਸਲੀਅਤ ਦਾ ਪਤਾ ਚੱਲੇਗਾ ਤਾਂ ਉਸ ਨੇ ਪਛਤਾਉਣੈ, ਬਈ ਮੈਂ ਤਾਂ ਕੁਝ ਭੀ ਨਹੀਂ ਕਹਿ ਸਕਿਆ, ਮੈਂ ਤਾਂ ਕੁਝ ਭੀ ਬਿਆਨ ਨਹੀਂ ਕਰ ਸਕਿਆ। ਇਹ ਤਾਂ ਉਹ ਅਗੰਮੀ ਦੁਨੀਆਂ ਹੈ, ਪਰਮਾਤਮਾ ਨੂੰ ਮੰਨ ਲੈਣ ਵਾਲੀ, ਜਿਸ ਨੂੰ ਜ਼ਬਾਨ ਨਾਲ ਬਿਆਨ ਕਰਨਾ, ਕਥਨ ਕਰਨਾ ਅਤਿਅੰਤ ਕਠਨ ਹੈ, ਸਾਹਿਬ ਗੁਰੂ ਗੋਬਿੰਦ ਸਾਹਿਬ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥**
**ਕਹਾ ਮੈ ਬਖਾਨੋ ਕਹੇ ਮੋ ਨ ਆਵੈ॥** *(ਧਿਆਇ ਪਹਿਲਾ, ਬਚਿੱਤ੍ਰ ਨਾਟਕ)*

ਉਹ ਮੇਰੇ ਕਹਿਣ ਵਿਚ ਨਹੀਂ ਆਉਂਦਾ, ਉਹ ਮੇਰੇ ਬਖਾਨ ਵਿਚ ਨਹੀਂ ਆਉਂਦਾ। ਜੇਕਰ ਕੋਈ ਮੰਨ ਲੈਣ ਵਾਲੀ ਮਹਿਮਾ ਬਿਆਨ ਕਰੇ ਤਾਂ ਸਤਿਗੁਰੂ ਕਹਿੰਦੇ ਹਨ, ਉਸ ਨੂੰ ਪਛਤਾਣਾ ਪਵੇਗਾ, ਭਾਵ ਉਸ ਨੂੰ ਪਤਾ ਚੱਲੇਗਾ ਕਿ ਮੈਂ ਪੂਰਨ ਨਹੀਂ ਕਹਿ ਸਕਿਆ, ਮੈਂ ਅਧੂਰੀ ਗੱਲ ਬਿਆਨ ਕੀਤੀ ਹੈ।

**ਕਾਗਦਿ ਕਲਮ ਨ ਲਿਖਣਹਾਰੁ॥**

ਮੂੰਹ ਨਾਲ ਬੋਲਣ ਵਾਲਿਆਂ ਤੋਂ ਬਾਅਦ ਕਲਮ ਦੇ ਧਨੀ ਲਿਖਾਰੀਆਂ ਦੀ ਆਪਣੀ ਮਹਿਮਾ ਹੈ। ਲੇਖਕ ਦਾ ਆਦਿ ਕਾਲ ਤੋਂ ਆਲਮਾਂ ਦੀ ਦੁਨੀਆਂ ਵਿਚ ਸਨਮਾਨ ਬਣਿਆ ਹੋਇਆ ਹੈ। ਆਖ਼ਰ ਜੋ ਲਿਖਾਰੀ ਸ਼ਬਦਾਂ ਨੂੰ ਤਰਤੀਬ ਦਿੰਦਾ ਹੈ ਅਤੇ ਆਪਣੀ ਲੇਖਣੀ ਵਿਚ ਫ਼ਲਸਫ਼ੇ ਨੂੰ, ਦਰਸ਼ਨ ਨੂੰ ਜਗਤ ਦੇ ਸਾਹਮਣੇ ਰੱਖਦੈ, ਤਾਂ ਉਹ ਮਨੁੱਖ ਮਹਾਨ ਹੈ। ਹੁਣ ਸਾਹਿਬ ਕਹਿੰਦੇ ਹਨ ਕਿ ਕੋਈ ਵੀ ਐਸਾ ਲਿਖਾਰੀ ਨਹੀਂ, ਨਾ ਹੀ ਐਸੀ ਕੋਈ ਕਲਮ ਹੈ ਅਤੇ ਨਾ ਹੀ ਜਗਤ ਵਿਚ ਇਤਨਾ ਕਾਗ਼ਜ਼ ਹੈ ਕਿ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕੀਤੀ ਜਾ ਸਕੇ। ਇਕ ਤਾਂ ਪਰਮਾਤਮਾ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਇਕ ਉਹ, ਜਿਸ ਨੇ ਪਰਮਾਤਮਾ ਨੂੰ ਮੰਨ ਲਿਐ, ਉਸ ਦੀ ਪੂਰਨ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ। ਭਗਤ ਕਬੀਰ ਕਹਿੰਦੇ ਹਨ:

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥**

ਸਮੂਹ ਸੱਤੇ ਸਾਗਰ, ਇਨ੍ਹਾਂ ਦੀ ਮੈਂ ਸਿਆਹੀ ਬਣਾ ਲਵਾਂ, ਜਿਤਨੀ ਬਨਸਪਤੀ ਹੈ, ਇਹਦੀ ਮੈਂ ਕਲਮ ਬਣਾ ਲਵਾਂ:

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੯੧॥**

*(ਸਲੋਕ ਕਬੀਰ ਜੀ, ਪੰਨਾ 1368)*

ਸਮੁੱਚੀ ਧਰਤੀ ਨੂੰ ਮੈਂ ਕਾਗ਼ਜ਼ ਬਣਾ ਲਵਾਂ ਤਾਂ ਭੀ ਹਰੀ ਦੀ ਮਹਿਮਾ ਬਿਆਨ ਕਰਨੀ ਤੇ ਲਿਖਣੀ ਔਖੀ ਹੈ, ਬਹੁਤ ਔਖੀ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਮਰ ਵਾਕ ਹੈ, ਆਪ ਫ਼ੁਰਮਾਨ ਕਰਦੇ ਹਨ:

**ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ॥**
**ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌਂ॥**

*(ਧਿਆਇ ਪਹਿਲਾ, ਬਚਿਤ੍ਰ ਨਾਟਕ)*

ਸਾਹਿਬ ਕਹਿੰਦੇ ਹਨ, ਇਹ ਨੌਂ ਖੰਡ ਪ੍ਰਿਥਵੀ, ਜਿਤਨੇ ਦੀਪ ਲੋਅ ਹਨ, ਇਨ੍ਹਾਂ ਨੂੰ ਕਾਗ਼ਜ਼ ਬਣਾ ਲਈਏ। ਜਿਤਨੇ ਇਹ ਸੱਤ ਸਾਗਰ ਹਨ, ਸਮੁੰਦਰ ਹਨ, ਇਨ੍ਹਾਂ ਨੂੰ ਸਿਆਹੀ ਬਣਾ ਲਈਏ, "ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ॥ ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌਂ॥" ਸਮੁੱਚੀ ਬਨਸਪਤੀ ਨੂੰ ਕੱਟ ਕੇ ਉਹਦੀ ਕ਼ਲਮ ਬਣਾ ਲਈਏ। ਫਿਰ ਉਚਾਰਣ ਕਰਨ ਵਾਲਾ ਕੌਣ ਹੋਵੇ ਤੇ ਲਿਖਾਰੀ ਕੌਣ ਹੋਵੇ:

**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੌਂ॥**

ਬਕਤਾ ਸਰਸ੍ਵਤੀ ਹੋਵੇ, ਉਪਮਾ ਬਿਆਨ ਕਰਨ ਵਾਲੀ ਸਰਸ੍ਵਤੀ ਹੋਵੇ, ਈਸ਼ਵਰ ਦੀ ਮਹਿਮਾ ਗਾਇਨ ਕਰਨ ਵਾਲੀ ਸਰਸ੍ਵਤੀ ਹੋਵੇ, ਲਿਖਾਰੀ ਗਣੇਸ਼ ਹੋਵੇ:

**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੌਂ॥**
**ਕਾਲ ਕ੍ਰਿਪਾਲ ਬਿਨਾ ਬਿਨਤੀ ਨ ਤਊ ਤੁਮ ਕੌ ਪ੍ਰਭੁ ਨੈਕ ਰਿਝੈ ਹੌਂ॥**

*(ਧਿਆਇ ਪਹਿਲਾ, ਬਚਿਤ੍ਰ ਨਾਟਕ)*



ਇਹ ਸਾਰੇ ਉਪਰਾਲੇ ਮਿਲ ਕੇ ਭੀ ਜੁਟਾਏ ਜਾਣ, ਸੱਤੇ ਸਮੁੰਦਰ ਮਸ਼ ਕੇ, ਸਮੂਹ ਬਨਸਪਤੀ ਕਲਮ ਕਰ ਕੇ, ਸਮੁੱਚੀ ਧਰਤੀ ਨੂੰ ਕਾਗ਼ਜ਼ ਕਰ ਕੇ ਅਤੇ ਸਰਸ੍ਵਤੀ ਨੂੰ ਵਕਤਾ ਬਣਾ ਕੇ, ਗਨੇਸ਼ ਨੂੰ ਲਿਖਾਰੀ ਬਣਾ ਕੇ, ਤਾਂ ਭੀ ਹੇ ਪ੍ਰਭੂ! ਤੇਰੇ ਰੋਮ ਦੀ ਇਕ ਭੀ ਗੱਲ ਬਿਆਨ ਨਹੀਂ ਹੋ ਸਕੇਗੀ। ਤੂੰ ਇਤਨਾ ਮਹਾਨ ਹੈ! ਇਤਨਾ ਤੇਰਾ ਵਿਸਥਾਰ ਹੈ:

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥** *(ਆਸਾ ਮ: ੧, ਪੰਨਾ 9)*

ਹੇ ਪ੍ਰਭੂ! ਤੇਰਾ ਚੋਲ਼ਾ ਕਿਤਨਾ ਕੁ ਵੱਡਾ ਹੈ, ਇਹ ਕੋਈ ਭੀ ਨਹੀਂ ਜਾਣਦਾ ਤੇ ਜਿਸ ਨੇ ਇਸ ਤਰ੍ਹਾਂ ਦੇ ਮਹਾਨ ਪ੍ਰਭੂ ਨੂੰ ਮੰਨ ਲਿਐ ਤੇ ਅੰਤਰ-ਆਤਮੇ ਵਿਚ ਧਾਰਨ ਕਰ ਲਿਐ, ਉਸ ਦੀ ਮਹਿਮਾ ਭੀ ਬਿਆਨ ਨਹੀਂ ਕੀਤੀ ਜਾ ਸਕਦੀ। ਸਤਿਗੁਰੂ ਤਾਂ ਕਹਿੰਦੇ ਹਨ, ਜਿਸ ਨੇ ਕਿਣਕਾ ਮਾਤਰ ਭੀ ਮੰਨ ਲਿਐ, ਉਸ ਦੀ ਮਹਿਮਾ ਭੀ ਬਿਆਨ ਨਹੀਂ ਕੀਤੀ ਜਾ ਸਕਦੀ:

**ਕਿਨਕਾ ਏਕ ਜਿਸੁ ਜੀਅ ਬਸਾਵੈ॥**
**ਤਾ ਕੀ ਮਹਿਮਾ ਗਨੀ ਨ ਆਵੈ॥**

*(ਗਉੜੀ ਸੁਖਮਨੀ ਮ: ੫, ਪੰਨਾ 262)*

ਸਾਹਿਬ ਕਹਿੰਦੇ ਹਨ, ਕੋਈ ਐਸਾ ਲਿਖਾਰੀ ਨਹੀਂ ਤੇ ਨਾ ਹੀ ਕਿਸੇ ਦੀ ਕਲਮ ਵਿਚ ਇਤਨੀ ਹਿੰਮਤ-ਜੁੱਰਅਤ ਤੇ ਸਮਰੱਥਾ ਹੈ ਤੇ ਨਾ ਹੀ ਧਰਤੀ

ਦੇ ਉੱਤੇ ਇਤਨਾ ਕਾਗ਼ਜ਼ ਹੈ ਕਿ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕਰ ਦਿੱਤੀ ਜਾਏ।

**ਮੰਨੇ ਕਾ ਬਹਿ ਕਰਨਿ ਵੀਚਾਰੁ ॥**

ਲਿਖਾਰੀ ਬੈਠ ਕੇ ਆਪਸ ਵਿਚ ਵੀਚਾਰ ਕਰਨ ਤੇ ਮੰਨ ਲੈਣ ਵਾਲੇ ਦੀ ਮਹਿਮਾ ਲਿਖਣ, ਸਾਹਿਬ ਕਹਿੰਦੇ ਹਨ ਕਿ ਨਹੀਂ ਲਿਖ ਸਕਣਗੇ। ਇਸ ਤਰ੍ਹਾਂ ਦੀ ਸਮਰੱਥਾ ਲਿਖਾਰੀ ਕੋਲ ਨਹੀਂ ਹੈ। ਉਸ ਦੀ ਕਲਮ ਵਿਚ ਇਹ ਤਾਕਤ ਨਹੀਂ ਹੈ ਅਤੇ ਜਗਤ ਵਿਚ ਇਤਨਾ ਕਾਗ਼ਜ਼ ਹੀ ਨਹੀਂ ਹੈ।

**ਐਸਾ ਨਾਮੁ ਨਿਰੰਜਨੁ ਹੋਇ ॥**

ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ, ਨਿਰੰਜਨ, ਅੰਜਨ–ਕਾਲਖ, ਨਿਰੰਜਨ—ਕਾਲਖ ਤੋਂ ਰਹਿਤ, ਧੱਬਿਆਂ ਤੋਂ ਰਹਿਤ। ਪਰਮਾਤਮਾ ਨਿਰਲੇਪ ਹੈ, ਇਸ ਵਾਸਤੇ ਉਸ ਨੂੰ ਆਖਿਐ, ਉਹ ਨਿਰੰਜਨ ਹੈ। ਹੈ ਤਾਂ ਉਹ ਚੋਰ ਦੇ ਵਿਚ ਭੀ, ਪਰ ਉਹ ਸ੍ਵੈਮ ਚੋਰ ਨਹੀਂ ਹੈ। ਬੈਠਾ ਤਾਂ ਉਹ ਬਦਮਾਸ਼ ਦੇ ਅੰਦਰ ਭੀ ਹੈ, ਪਰ ਉਹ ਆਪ ਬਦਮਾਸ਼ ਨਹੀਂ ਹੈ। ਬੈਠਾ ਤਾਂ ਉਹ ਬੇਈਮਾਨ ਦੇ ਅੰਦਰ ਭੀ ਹੈ, ਪਰ ਉਹ ਬੇਈਮਾਨ ਨਹੀਂ ਹੈ, ਨਿਰਲੇਪ ਹੈ। ਪਰਮਾਤਮਾ ਬੈਠਾ ਤਾਂ ਡਾਕੂ ਦੇ ਅੰਦਰ ਭੀ ਹੈ, ਪਰ ਪ੍ਰਭੂ ਡਾਕੂ ਨਹੀਂ ਹੈ, ਉਹ ਨਿਰਲੇਪ ਹੈ। ਜੈਸੇ ਸੂਰਜ ਦੀਆਂ ਕਿਰਨਾਂ ਗੰਦਗੀ ਨੂੰ ਭੀ ਛੂਹ ਰਹੀਆਂ ਹਨ, ਫੁੱਲਾਂ ਨੂੰ ਭੀ ਛੂਹ ਰਹੀਆਂ ਹਨ। ਜਿਥੇ ਖ਼ੁਸ਼ਬੂਆਂ ਖਿਲਰੀਆਂ ਹੋਈਆਂ ਹਨ, ਕਿਰਨਾਂ ਉਥੇ ਭੀ ਪਸਰੀਆਂ ਹੋਈਆਂ ਹਨ ਅਤੇ ਜਿਥੇ ਗੰਦਗੀ ਦੇ ਢੇਰ ਪਏ ਹਨ, ਕਿਰਨਾਂ ਉਥੇ ਭੀ ਪਸਰੀਆਂ ਹੋਈਆਂ ਹਨ। ਅਸੀਂ ਇਹ ਨਹੀਂ ਕਹਿ ਸਕਦੇ ਕਿ ਫੁੱਲਾਂ ਨਾਲ ਸਪਰਸ਼ ਕਰ ਕੇ ਕਿਰਨਾਂ ਪਵਿੱਤਰ ਹੋ ਗਈਆਂ ਤੇ ਗੰਦਗੀ ਦੇ ਢੇਰ ਨੂੰ ਸਪਰਸ਼ ਕਰਕੇ ਸੂਰਜ ਦੀਆਂ ਕਿਰਨਾਂ ਮੈਲੀਆਂ ਹੋ ਗਈਆਂ। ਨਹੀਂ, ਸੂਰਜ ਨਿਰਲੇਪ ਹੈ, ਇਹਦੀਆਂ ਕਿਰਨਾਂ ਨਿਰਲੇਪ ਹਨ ਤੇ ਸੂਰਜ ਦਾ ਮਹਾਂ ਸੂਰਜ, ਪਰਿਪੂਰਨ ਪਰਮਾਤਮਾ, ਉਹ ਵੀ ਨਿਰਲੇਪ ਹੈ, ਉਹ ਨਿਰੰਜਨ ਹੈ। ਸਾਹਿਬ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਵਿਆਪਕ ਹੁੰਦਾ ਹੋਇਆ ਵੀ ਨਿਰਲੇਪ ਕਿਸ ਤਰ੍ਹਾਂ ਹੈ ? ਆਪ ਨੇ ਬੜੇ ਸੁੰਦਰ ਪ੍ਰਮਾਣ ਦਿੱਤੇ ਹਨ, "ਸਰਬ ਨਿਵਾਸੀ ਸਦਾ ਅਲੇਪਾ"। ਸਾਰਿਆਂ ਵਿਚ ਨਿਵਾਸ ਕਰਦੈ, ਪਰ ਹੈ ਨਿਰਲੇਪ। ਹੁਣ ਸਾਰਿਆਂ ਵਿਚ ਨਿਵਾਸ ਤੋਂ ਮੁਰਾਦ ਇਹ ਹੈ, "ਹਸਤੀ ਕੀਟੀ ਤਿਰਲੋ ਆਦਮ ਏਕ ਅਖੰਡਤ ਬਸੇ ਅਨਾਦਨ।"

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭੀ ਕਹਿੰਦੇ ਹਨ, ਪਰਮਾਤਮਾ ਇਕ ਐਸੀ ਅਖੰਡ ਜੋਤੀ ਹੈ ਜੋ ਕੀੜੀ ਵਿਚ, ਹਾਥੀ ਵਿਚ, ਜ਼ੱਰੇ ਵਿਚ, ਸੂਰਜ ਵਿਚ, ਸਭ ਥਾਂ ਵਿਆਪਕ ਹੈ। ਪਸ਼ੂਆਂ ਵਿਚ, ਪੰਛੀਆਂ ਵਿਚ, ਕੀੜੇ-

ਮਕੌੜਿਆਂ ਵਿਚ ਅਤੇ ਮਨੁੱਖਾਂ ਵਿਚ, ਖੰਡਾਂ-ਬ੍ਰਹਿਮੰਡਾਂ ਵਿਚ ਉਹ ਵਿਆਪਕ ਹੈ। ਨਿਵਾਸ ਰਖਦੈ ਸਭ ਦੇ ਵਿਚ, ਪਰ ਨਿਰਲੇਪ ਕਿਸ ਤਰ੍ਹਾਂ ਹੈ ? ਫਿਰ, "ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ"। ਸਰਬ ਨਿਵਾਸੀ ਕਿਸ ਤਰ੍ਹਾਂ ਹੈ ? ਅਤੇ ਉਹ ਨਿਰਲੇਪ ਕੈਸਾ ਹੈ ? ਇਸ ਦੀ ਵਿਆਖਿਆ ਗੁਰੂ ਤੇਗ਼ ਬਹਾਦਰ ਮਹਾਰਾਜ ਇਸ ਢੰਗ ਨਾਲ ਕਰਦੇ ਹਨ :

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**

*(ਧਨਾਸਰੀ ਮ: ੯, ਪੰਨਾ 684)*

ਵਿਆਪਕ ਤਾਂ ਉਹ ਐਸਾ ਹੈ ਜਿਵੇਂ ਫੁੱਲ ਦੀ ਪੱਤੀ ਪੱਤੀ ਵਿਚ ਮਹਿਕ ਹੈ, ਸਮੁੱਚੇ ਫੁੱਲ ਵਿਚ ਮਹਿਕ ਹੈ, ਜਿਵੇਂ ਸਮੂਹ ਫੁੱਲ ਵਿਚ ਮਹਿਕ ਵਿਆਪਕ ਹੈ, ਸਮਾਈ ਹੋਈ ਹੈ, ਉਵੇਂ ਹੀ ਖੰਡਾਂ-ਬ੍ਰਹਿਮੰਡਾਂ ਵਿਚ ਪ੍ਰਭੂ ਸਮਾਇਆ ਹੋਇਐ, ਵਿਆਪਕ ਹੈ। ਪਰ ਨਿਰਲੇਪ ਕੈਸਾ ਹੈ ? "ਮੁਕਰ ਮਾਹਿ ਜੈਸੇ ਛਾਈ" ਜਿਵੇਂ ਸ਼ੀਸ਼ੇ ਵਿਚ ਅਕਸ ਹੈ। ਮਨੁੱਖ ਵੇਖ ਰਿਹੈ ਸ਼ੀਸ਼ੇ ਵਿਚ ਆਪਣੇ ਆਪ ਨੂੰ, ਪਰ ਇਹ ਗੱਲ ਭੀ ਸਪੱਸ਼ਟ ਹੈ ਕਿ ਮਨੁੱਖ ਸ਼ੀਸ਼ੇ ਦੇ ਵਿਚ ਨਹੀਂ ਹੈ। ਜੇਕਰ ਕੋਈ ਇਹ ਸੋਚ ਕੇ ਪਕੜਨ ਦੀ ਕੋਸ਼ਿਸ਼ ਕਰੇ ਉਸ ਨੂੰ ਕਿ ਉਹ ਸ਼ੀਸ਼ੇ ਦੇ ਵਿਚ ਦਿਖਾਈ ਦੇ ਰਿਹੈ ਪਰ ਹੱਥ ਕੁਝ ਭੀ ਨਹੀਂ ਆਏਗਾ। ਸਾਰਿਆਂ ਵਿਚ ਵਿਆਪਕ ਹੈ, ਪਰ ਨਿਰਲੇਪ ਹੈ। ਮਹਿਕ ਦੀ ਤਰ੍ਹਾਂ ਵਿਆਪਕ ਹੈ ਅਤੇ "ਮੁਕਰ ਮਾਹਿ ਜੈਸੇ ਛਾਈ" ਦੀ ਤਰ੍ਹਾਂ ਨਿਰਲੇਪ ਹੈ। ਸਾਹਿਬ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੀ ਹਸਤੀ ਨਿਰੰਜਨ ਹੈ, ਪਰਮਾਤਮਾ ਦਾ ਨਾਮ ਅੰਜਨ ਤੋਂ ਰਹਿਤ ਹੈ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ਪਰ ਇਹ ਅਵਸਥਾ ਕੋਈ ਉਹੀ ਜਾਣ ਸਕਦੈ, ਜਿਸ ਨੇ ਮੰਨ ਲਿਐ ਕਿ ਉਹ ਨਿਰੰਜਨ ਹੈ, ਨਿਰਲੇਪ ਹੈ। ਇਤਨਾ ਕਾਗ਼ਜ਼ ਹੀ ਨਹੀਂ, ਜਿਸ ਦੇ ਉੱਤੇ ਪ੍ਰਭੂ ਦੀ ਮਹਿਮਾ ਲਿਖੀ ਜਾ ਸਕੇ। ਕਿਸੇ ਕਲਮ ਵਿਚ ਕੋਈ ਸਮਰੱਥਾ ਨਹੀਂ, ਨਾ ਹੀ ਐਸਾ ਕੋਈ ਲਿਖਾਰੀ ਹੈ, ਤੇ ਨਾ ਹੀ ਕੋਈ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕਰ ਸਕਦੈ। ਸਾਹਿਬ ਕਹਿੰਦੇ ਹਨ, ਇਸ ਸਾਰੀ ਗੱਲ ਦਾ ਬੋਧ ਉਸ ਵਕਤ ਹੋ ਸਕਦੈ, "ਜੇ ਕੋ ਮੰਨਿ ਜਾਣੈ ਮਨਿ ਕੋਇ" ਜਿਸ ਦੇ ਮਨ ਨੇ ਇਹ ਗੱਲ ਜਾਣ ਲਈ ਹੈ। ਜਿਸ ਦੇ ਮਨ ਨੇ ਪ੍ਰਭੂ ਨੂੰ ਮੰਨ ਲਿਐ, ਈਸ਼ਵਰ ਨੂੰ ਮੰਨ ਲਿਐ, ਇਸ ਵਾਸਤੇ ਉਸ ਦੀ ਮਹਿਮਾ ਨੂੰ, ਇਸ ਖ਼ਾਸ ਰਾਜ਼ ਨੂੰ ਹੋਰ ਕੋਈ ਨਹੀਂ ਜਾਣ ਸਕਦਾ। ਗੁਰਵਾਕ ਹੈ :

**ਮੰਨੈ ਸੁਰਤਿ ਹੋਵੈ ਮਨਿ ਬੁਧਿ॥**
**ਮੰਨੈ ਸਗਲ ਭਵਣ ਕੀ ਸੁਧਿ॥**
**ਮੰਨੈ ਮੁਹਿ ਚੋਟਾ ਨਾ ਖਾਇ॥**
**ਮੰਨੈ ਜਮ ਕੈ ਸਾਥਿ ਨ ਜਾਇ॥**

**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥੧੩॥** *(ਜਪੁ ਜੀ, ਪੰਨਾ 3)*

'ਮੰਨੈ' ਦੀ ਇਸ ਦੂਸਰੀ ਪਉੜੀ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਜੋ ਭੀ ਮੰਨ ਲਵੇ, ਮੰਨ ਲੈਂਦਿਆਂ ਹੀ "ਮੰਨੈ ਸੁਰਤਿ ਹੋਵੈ ਮਨਿ ਬੁਧਿ", ਮਨ ਨੂੰ ਜਾਗਰਿਤੀ ਮਿਲ ਜਾਏਗੀ, ਬੁੱਧੀ ਨੂੰ ਜਾਗਰਿਤੀ ਮਿਲ ਜਾਏਗੀ, ਬਸ ਮੰਨ ਲਵੇ। ਇਤਨੀ ਗੱਲ ਸਪੱਸ਼ਟ ਹੈ ਕਿ ਪ੍ਰਥਮ ਮੂਲ ਰੂਪ ਵਿਚ ਪਹਿਲੇ ਪਹਿਲ ਧਰਮ ਅੰਧ-ਵਿਸ਼ਵਾਸ ਹੈ, ਜਿਸ ਨੂੰ ਵੇਖਿਆ ਹੀ ਨਹੀਂ ਤੇ ਉਸ ਨੂੰ ਮੰਨ ਲਈਏ। ਜਿਸ ਨੂੰ ਜਾਣਿਆ ਹੀ ਨਹੀਂ ਤੇ ਉਸ ਨੂੰ ਮੰਨ ਲਈਏ। ਜਿਸ ਦਾ ਸਰੀਰ ਕਦੀ ਸਾਹਮਣੇ ਹੀ ਨਹੀਂ ਆਇਆ, ਉਸ ਨੂੰ ਮੰਨ ਲਈਏ, ਬੜੀ ਹਿੰਮਤ ਦੀ ਗੱਲ ਹੈ। ਜਿਸ ਦਾ ਕੋਈ ਪ੍ਰਤੱਖਸ਼ ਪ੍ਰਮਾਣ ਨਹੀਂ, ਉਸ ਨੂੰ ਮੰਨ ਲਈਏ। ਕੇਵਲ ਸ਼ਬਦ ਪ੍ਰਮਾਣ ਹੈ ਪਰਮਾਤਮਾ ਦਾ, ਜਿਸਨੂੰ ਸੁਣਨਾ ਹੈ ਅਤੇ ਸੁਣਨ ਤੋਂ ਬਾਅਦ ਤਮਾਮ ਸੁਣੀ ਹੋਈ ਗੱਲ ਨੂੰ ਮੰਨ ਲੈਣੈ, ਖਿੜੇ ਮੱਥੇ ਕਬੂਲ ਕਰ ਲੈਣੈ। ਸੋ ਦੂਸਰੀ ਪਉੜੀ ਵਿਚ ਸਤਿਗੁਰੂ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਮੰਨ ਜਾਗ ਜਾਏਗਾ ਤੇ ਜਾਗੇ ਹੋਏ ਮਨ ਦੀ ਇਹ ਪਹਿਚਾਣ ਹੈ ਕਿ ਗ਼ਲਤ ਫੁਰਨੇ ਪੈਦਾ ਨਹੀਂ ਹੋਣਗੇ। ਸਤਿਗੁਰੂ ਤਾਂ ਮਨ ਨੂੰ ਸਮਝਾਂਦੇ ਹਨ :

**ਜਾਗੁ ਰੇ ਮਨ ਜਾਗਨਹਾਰੇ॥** *(ਆਸਾ ਮਹਲਾ ੫, ਪੰਨਾ 387)*

ਐ ਮਨ ਜਾਗ! ਪਰ ਕਿਵੇਂ ਜਾਗੇ ਇਹ ਮਨ ?

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥੨੩॥**
*(ਸੂਹੀ ਮਹਲਾ ੪, ਪੰਨਾ 758)*

ਪ੍ਰਭੂ ਦਾ ਚਿੰਤਨ ਹੈ ਹੀ ਇਸ ਵਾਸਤੇ ਕਿ ਮਨ ਜਾਗੇ ਅਤੇ ਮਨ ਜਾਗਣ ਦਾ ਢੰਗ ਸਤਿਗੁਰੂ ਇਹ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਨੂੰ ਮੰਨ ਲਿਐ, ਪੂਰਨ ਰੂਪ ਵਿਚ ਤਸਲੀਮ ਕਰ ਲਿਐ, ਉਸ ਦੇ ਮਨ ਨੂੰ ਜਾਗਰਣ ਨਸੀਬ ਹੋ ਜਾਏਗਾ। ਮਨ ਨੂੰ ਸੁਰਤ ਮਿਲ ਜਾਏਗੀ ਤੇ ਬੁੱਧੀ ਨੂੰ ਭੀ ਸੁਰਤ ਮਿਲ ਜਾਏਗੀ। ਜਿਸ ਵਕਤ ਬੁੱਧੀ ਨੂੰ ਸੁਰਤ ਮਿਲਦੀ ਹੈ, ਫਿਰ ਉਹ ਗ਼ਲਤ ਫ਼ੈਸਲੇ ਨਹੀਂ ਕਰਦੀ। ਜੀਵਨ ਦੇ ਸੰਬੰਧ ਵਿਚ, ਸਮਾਜ ਦੇ ਸੰਬੰਧ ਵਿਚ, ਧਰਮ-ਨੀਤੀ ਦੇ ਸੰਬੰਧ ਵਿਚ, ਜੀਵਨ ਦੇ ਕਿਸੇ ਪਹਿਲੂ ਵਿਚ ਭੀ ਉਸ ਦਾ ਫ਼ੈਸਲਾ ਅਟੱਲ ਤੇ ਸਹੀ ਹੋਵੇਗਾ। ਸਮੇਂ ਦੀ ਧਾਰਾ ਉਸ ਨੂੰ ਰੱਦ ਨਹੀਂ ਕਰ ਸਕੇਗੀ। ਮਨੁੱਖ ਵਿਧਾਨ ਬਣਾਂਦੇ ਹਨ ਸਮਾਜ ਦੇ ਜਾਂ ਰਾਜਨੀਤੀ ਦੇ ਜਾਂ ਕਈ ਦਫ਼ਾ ਧਰਮ ਦੇ, ਪਰ ਵਕਤ ਦੇ ਨਾਲ ਸੰਸ਼ੋਧਨ ਕਰਨਾ ਪੈ ਜਾਂਦਾ ਹੈ, ਤਰਮੀਮ ਕਰਨੀ ਪੈ ਜਾਂਦੀ ਹੈ। ਐਸਾ ਕੋਈ ਦੇਸ਼ ਨਹੀਂ, ਜਿਸ ਦੇ ਰਾਸ਼ਟ੍ਰੀਆ ਵਿਧਾਨ ਵਿਚ ਤਰਮੀਮ ਨਾ ਹੋਈ ਹੋਵੇ।

ਸੰਸ਼ੋਧਨ ਨਾ ਹੋਇਆ ਹੋਵੇ, ਕਰਨਾ ਪੈਂਦਾ ਹੈ। ਜੋ ਵਿਧਾਨ ਬਣਾਇਐ ਉਹ ਅੱਜ ਦੇ ਜੀਵਨ ਦਾ ਤਕਾਜ਼ਾ ਪੂਰਾ ਕਰਦੈ, ਆਉਣ ਵਾਲੇ ਕੱਲ ਵਿਚ ਉਹ ਜ਼ਿੰਦਗੀ 'ਤੇ ਪੂਰਾ ਨਹੀਂ ਉਤਰਦਾ। ਲਿਹਾਜ਼ਾ ਸੰਸ਼ੋਧਨ ਕਰਨਾ ਪੈਂਦੈ, ਤਰਮੀਮ ਕਰਨੀ ਪੈਂਦੀ ਹੈ। ਸੋ ਜਿਸ ਵਿਧਾਨ ਵਿਚ ਤਰਮੀਮ ਕਰਨੀ ਪੈ ਜਾਏ, ਉਹ ਵਿਧਾਨ ਅਟੱਲ ਨਹੀਂ ਹੈ। ਜਿਸ ਵਿਧਾਨ ਵਿਚ ਤਰਮੀਮ ਕਰਨੀ ਪੈ ਜਾਏ, ਉਹ ਪੂਰਨ ਤੌਰ 'ਤੇ ਸੱਚ ਭੀ ਨਹੀਂ ਹੈ। ਸੱਚ ਵਿਚ ਤਰਮੀਮ ਕਰਨ ਦੀ ਲੋੜ ਨਹੀਂ। ਸੱਚ ਅਟੱਲ ਹੈ, ਸੱਚ ਸਦੀਵੀ ਹੈ, ਸੱਚ ਅਮਰ ਹੈ। ਸਤਿਗੁਰੂ ਕਹਿੰਦੇ ਹਨ ਕਿ ਮੰਨ ਲੈਣ ਨਾਲ ਬੁੱਧੀ ਨੂੰ ਐਸੀ ਸੁਰਤ ਮਿਲਦੀ ਹੈ, ਬੁੱਧੀ ਐਸੀ ਜਾਗਦੀ ਹੈ ਕਿ ਉਹ ਜੋ ਭੀ ਫ਼ੈਸਲਾ ਕਰੇਗੀ, ਸਹੀ ਕਰੇਗੀ। ਰੱਬ ਨਾਲ ਜੁੜੇ ਹੋਏ ਮਨੁੱਖ ਦਾ ਫ਼ੈਸਲਾ ਅਟੱਲ ਤੇ ਸਹੀ ਹੁੰਦੈ। ਰੱਬ ਨਾਲ ਜੁੜੇ ਹੋਏ ਮਨੁੱਖ ਦਾ ਮਨ ਜਾਗਿਆ ਹੋਇਆ ਹੁੰਦੈ। ਇਸ ਵਾਸਤੇ ਮੇਰੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ :

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥**
**ਮੰਨੈ ਸਗਲ ਭਵਣ ਕੀ ਸੁਧਿ ॥**

ਜੋ ਭੀ ਪਰਮਾਤਮਾ ਦਾ ਨਾਮ ਮੰਨ ਲਵੇ, ਮੰਨ ਲੈਂਦਿਆਂ ਹੀ ਉਸ ਨੂੰ ਸਾਰੇ ਭਵਨਾਂ ਦੀ ਸੁੱਧ ਮਿਲ ਜਾਏਗੀ। ਸਿਰਫ਼ ਪ੍ਰਿਥਵੀ ਦਾ ਹੀ ਬੋਧ ਨਹੀਂ ਹੋਵੇਗਾ ਉਸ ਨੂੰ, ਸੂਰਜ ਚੰਦ, ਤਾਰਿਆਂ ਦਾ ਭੀ ਬੋਧ ਮਿਲੇਗਾ। ਹੈਰਾਨਗੀ ਦੀ ਗੱਲ ਹੈ ਕਿ ਪੁਰਾਤਨ ਸਮਿਆਂ ਵਿਚ ਇਸ ਤਰ੍ਹਾਂ ਦੇ ਕੋਈ ਉਪਕਰਣ ਨਹੀਂ ਸਨ ਕਿ ਜ਼ਮੀਨ ਦੇ ਉੱਤੇ ਬੈਠਿਆਂ ਚੰਦਰਮਾ ਨੂੰ ਦੇਖਿਆ ਜਾ ਸਕੇ, ਗ੍ਰਹਿ ਨਛੱਤਰਾਂ ਨੂੰ ਵੇਖਿਆ ਜਾ ਸਕੇ, ਪਰ ਪ੍ਰਾਚੀਨ ਧਰਮ-ਗ੍ਰੰਥਾਂ ਵਿਚ ਇਨ੍ਹਾਂ ਗ੍ਰਹਿ ਨਛੱਤਰਾਂ ਦਾ ਜੋ ਗਿਆਨ ਹੈ, ਉਸ ਨੂੰ ਅਜੋਕੀ ਸਾਇੰਸ ਗ਼ਲਤ ਨਹੀਂ ਸਾਬਤ ਕਰ ਸਕੀ। ਹਿੰਦੁਸਤਾਨ ਦੇ ਰਿਸ਼ੀ ਮੁਨੀ ਸਾਲ ਸਾਲ ਪਹਿਲੇ ਹੀ ਦੱਸ ਦਿੰਦੇ ਸਨ ਕਿ ਸੂਰਜ ਨੂੰ ਗ੍ਰਹਿਣ ਲੱਗੇਗਾ, ਚੰਦਰਮਾ ਨੂੰ ਗ੍ਰਹਿਣ ਲੱਗੇਗਾ। ਗ੍ਰਹਿਣ ਨਛੱਤਰਾਂ ਦੀ ਗਣਤ ਵਿੱਦਿਆ ਇਤਨੀ ਪ੍ਰਚੱਲਤ ਹੋਈ ਅਤੇ ਇਸ ਦਾ ਸਮੁੱਚੀ ਦੁਨੀਆਂ ਦੇ ਉੱਤੇ ਬਹੁਤ ਵੱਡਾ ਪ੍ਰਭਾਵ ਭੀ ਪਿਆ। ਮੂਲ ਗੱਲ ਇਤਨੀ ਹੈ ਕਿ ਇਹ ਉਨ੍ਹਾਂ ਲੋਕਾਂ ਦੀ ਖੋਜ ਸੀ, ਜਿਨ੍ਹਾਂ ਨੂੰ ਕਈ ਭਵਨਾਂ ਦੀ ਸੁਧ ਮਿਲ ਗਈ ਸੀ। ਬੁੱਧ ਮਿਲੀ ਸੀ ਪਰਮਾਤਮਾ ਦਾ ਨਾਮ ਮੰਨ ਲੈਣ ਨਾਲ।

**ਮੰਨੈ ਮੁਹਿ ਚੋਟਾ ਨਾ ਖਾਇ ॥**

ਜੋ ਭੀ ਪਰਮਾਤਮਾ ਦਾ ਨਾਮ ਮੰਨ ਲਵੇ, ਉਸ ਦੇ ਮੂੰਹ ਦੇ ਉੱਤੇ ਵਿਕਾਰਾਂ ਦੀਆਂ ਚੋਟਾਂ ਨਹੀਂ ਪੈਂਦੀਆਂ। ਜਿਸ ਵਕਤ ਹਿਰਦੇ ਵਿਚ ਕਰੋਧ ਹੋਵੇ, ਤਾਂ ਮੂੰਹ ਦੇ ਉੱਤੇ ਹੀ ਪ੍ਰਗਟ ਹੁੰਦੈ, ਹਿਰਦੇ ਦੇ ਉੱਤੇ ਹੀ ਪ੍ਰਗਟ ਹੁੰਦੈ, ਉਹ ਮਾਨੋ ਇਕ ਚੋਟ ਹੈ। ਹਿਰਦੇ ਵਿਚ ਵਾਸਨਾ ਹੋਵੇ, ਚਿਹਰੇ ਦੇ ਉੱਤੇ ਹੀ ਪ੍ਰਗਟ ਹੁੰਦੀ ਹੈ,

ਮਾਨੋ ਇਹ ਇਕ ਚੋਟ ਹੈ, ਬੜੀ ਗਹਿਰੀ ਚੋਟ ਹੈ। ਅੰਤਰ-ਆਤਮੇ ਵਿਚ ਲੋਭ ਹੋਵੇ, ਤਾਂ ਲੋਭ ਦੀ ਦਸ਼ਾ ਚਿਹਰੇ ਦੇ ਉੱਤੇ ਪ੍ਰਗਟ ਹੁੰਦੀ ਹੈ। ਕੋਈ ਭੀ ਜੋ ਵਕਾਰ ਹੈ, ਉਹ ਚਿਹਰੇ ਦੇ ਉੱਤੇ ਪ੍ਰਗਟ ਹੁੰਦੈ ਤੇ ਵਕਾਰ ਚਿਹਰੇ ਨੂੰ ਕਰੂਪ ਕਰ ਦਿੰਦਾ ਹੈ, ਮਾਸੂਮੀਅਤ ਨਹੀਂ ਰਹਿਣ ਦਿੰਦਾ। ਸੰਤੋਖੀ ਦਾ ਚਿਹਰਾ ਜਿਤਨਾ ਮਾਸੂਮ ਹੁੰਦੈ, ਲੋਭੀ ਦਾ ਚਿਹਰਾ ਉਤਨਾ ਪਵਿੱਤਰ ਨਹੀਂ ਹੁੰਦਾ। ਨਿਸ਼ਕਾਮੀ ਦਾ ਚਿਹਰਾ ਜਿਤਨਾ ਪਾਵਨ ਹੁੰਦੈ, ਕਾਮਨਾ ਵਿਚ ਗ੍ਰਸੇ ਹੋਏਂ ਕਾਮੀ ਦਾ ਚਿਹਰਾ ਉਤਨਾ ਪਵਿੱਤਰ ਨਹੀਂ ਹੁੰਦਾ। ਸ਼ਾਂਤ-ਚਿੱਤ ਦਾ ਚਿਹਰਾ ਜਿਤਨਾ ਪ੍ਰਭਾਵਤ ਕਰਦੈ ਅਤੇ ਜਿਤਨਾ ਮਾਸੂਮ ਹੁੰਦੈ, ਉਤਨਾ ਕ੍ਰੋਧੀ ਦਾ ਚਿਹਰਾ ਪਵਿੱਤਰ ਨਹੀਂ ਹੁੰਦਾ। ਕ੍ਰੋਧੀ ਦਾ ਚਿਹਰਾ ਤਾਂ ਇੰਜ ਦਿਸਦੈ ਜਿਵੇਂ ਚਿਹਰੇ ਦੇ ਉੱਤੇ ਬਹੁਤ ਸਾਰੀ ਮਾਰ ਪਈ ਹੋਵੇ, ਬਹੁਤ ਸਾਰੀਆਂ ਚੋਟਾਂ ਪਈਆਂ ਹੋਵਣ। ਸਤਿਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਜੋ ਪਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਉਨ੍ਹਾਂ ਦੇ ਮੂੰਹ ਦੇ ਉੱਤੇ ਵਕਾਰਾਂ ਦੀ ਚੋਟ ਨਹੀਂ ਪੈਂਦੀ। ਉਹ ਵਕਾਰਾਂ ਦੀ ਮਾਰ ਨਹੀਂ ਸਹਾਰਦੇ।

**ਮੰਨੈ ਜਮ ਕੈ ਸਾਥਿ ਨ ਜਾਇ ॥**

ਜੋ ਪਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਪਰਮਾਤਮਾ ਦੀ ਹਸਤੀ ਨੂੰ ਤਸਲੀਮ ਕਰ ਲੈਂਦੇ ਹਨ, ਉਹ ਫਿਰ ਜਮਾਂ ਦੇ ਮਾਰਗ 'ਤੇ ਨਹੀਂ ਚੱਲਦੇ, ਜਮ ਉਨ੍ਹਾਂ ਦੇ ਸਾਥੀ ਨਹੀਂ ਹੁੰਦੇ। ਜਮਾਂ ਦੀ ਮਾਰ ਤੋਂ ਮੁਰਾਦ ਹੈ ਜਨਮਾਂ ਦੀ ਮਾਰ। ਦੁੱਖ ਭੋਗਣ ਵਾਸਤੇ ਜਨਮ ਚਾਹੀਦਾ ਹੈ, ਦੁੱਖ ਭੋਗਣ ਲਈ ਜੀਵਨ ਚਾਹੀਦਾ ਹੈ ਤੇ ਜੀਵਨ ਤਾਂ ਹੀ ਹੋ ਸਕਦੈ ਜੇਕਰ ਪਹਿਲੇ ਜਨਮ ਹੋਵੇ ਤੇ ਜਨਮ ਨੂੰ ਹੀ ਜਮਾਂ ਦੀ ਮਾਰ ਆਖਿਆ ਗਿਐ, ਕਿਉਂਕਿ ਜਨਮ ਦੇ ਨਾਲ ਹੀ ਸੰਸਾਰ ਦੇ ਸਾਰੇ ਦੁੱਖ ਸੰਬੰਧਤ ਹੋ ਜਾਂਦੇ ਹਨ। ਇਸ ਵਾਸਤੇ ਮੇਰੇ ਪਾਤਸ਼ਾਹ ਕਹਿੰਦੇ ਹਨ, ਜੋ ਭੀ ਪਰਮਾਤਮਾ ਦਾ ਨਾਮ ਮੰਨ ਲਵੇ, ਉਹ ਫਿਰ ਜਮ ਦੇ ਸਾਥ ਨਹੀਂ ਜਾਏਗਾ, ਉਸ ਦਾ ਸਾਥੀ ਪਰਮਾਤਮਾ ਹੋਵੇਗਾ, ਅਕਾਲ ਪੁਰਖ ਹੋਵੇਗਾ, ਉਸ ਦਾ ਸਾਥੀ ਜਮ ਨਹੀਂ ਹੋਵੇਗਾ। ਜਨਮ ਮਰਨ ਦੇ ਗੇੜ ਤੋਂ ਉੱਚਾ ਹੋ ਜਾਏਗਾ। ਅਰਦਾਸ ਵਿਚ ਸ਼ਬਦ ਭੀ ਮੇਰੇ ਪਾਤਸ਼ਾਹ ਨੇ ਇਹੀ ਜੋੜੇ ਹਨ :

**ਪ੍ਰਭ ਜਨਮ ਮਰਨ ਨਿਵਾਰਿ ॥**
**ਹਾਰਿ ਪਰਿਓ ਦੁਆਰਿ ॥** *(ਬਿਲਾਵਲੁ ਮਹਲਾ ੫, ਪੰਨਾ 837)*

ਹੇ ਪ੍ਰਭੂ ! ਰਹਿਮਤ ਕਰ, ਬਖ਼ਸ਼ਿਸ਼ ਕਰ, ਇਹਦੀ ਨਿਵਿਰਤੀ ਕਰ। ਮਰਨ, ਜਨਮ ਦੇ ਨਾਲ ਹੈ। ਦੁੱਖ, ਜਨਮ ਦੇ ਨਾਲ ਹਨ। ਬਿਪਤਾ, ਜਨਮ ਦੇ ਨਾਲ ਹੈ ਤੇ ਜਦ ਜਨਮ ਹੀ ਮਿਟ ਗਿਆ ਤਾਂ ਸੁੱਖ, ਕਲੇਸ਼, ਬੁਢੇਪਾ ਤੇ ਮਰਨ ਸਭ ਕੁਝ ਮਿਟ ਗਿਆ। ਸੋ ਜਮਾਂ ਦੀ ਮਾਰ, ਜਨਮਾਂ ਦੀ ਮਾਰ; ਜਮਾਂ ਦਾ ਸਾਥ, ਜਨਮਾਂ ਦਾ ਸਾਥ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥** *(ਮਾਰੂ ਮਹਲਾ ੫, ਪੰਨਾ 1020)*

ਬੜੇ ਲੰਬੇ ਗੇੜ ਵਿਚ ਪੈ ਜਾਂਦਾ ਹੈ, ਜੰਮਿਐ ਮਰਿਐ, ਮਰਿਐ ਜੰਮਿਐ ਅਤੇ ਇਹ ਕਈ ਦਫ਼ਾ ਹੋ ਚੁੱਕਿਐ। ਭਗਤ ਕਬੀਰ ਕਹਿੰਦੇ ਹਨ:

**ਐਸੇ ਘਰ ਹਮ ਬਹੁਤੁ ਬਸਾਏ॥**
**ਜਬ ਹਮ ਰਾਮ ਗਰਭ ਹੋਇ ਆਏ॥**
*(ਗਉੜੀ ਕਬੀਰ ਜੀ, ਪੰਨਾ 326)*

ਇਸ ਤਰ੍ਹਾਂ ਦੇ ਘਰ ਮੈਂ ਕਈ ਵਸਾ ਚੁੱਕਿਆਂ। ਕਈਆਂ ਦਾ ਪੁੱਤਰ ਬਣਿਆ, ਕਈਆਂ ਦਾ ਪਿਉ ਬਣਿਆ, ਕਈ ਦਫ਼ਾ ਜਨਮਿਆ, ਕਈ ਦਫ਼ਾ ਮਰਿਆ, ਇਹ ਸ਼੍ਰਿੰਖਲਾ ਬਹੁਤ ਲੰਬੀ ਹੈ। ਇਸ ਵਾਸਤੇ ਭਗਤ ਕਬੀਰ ਜੋਦੜੀ ਕਰਦੇ ਹਨ, ਬੇਨਤੀ ਕਰਦੇ ਹਨ:

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥**
*(ਮਾਰੂ ਕਬੀਰ ਜੀ, ਪੰਨਾ 1104)*

ਹੇ ਪ੍ਰਭੂ! ਐਤਕੀਂ ਤਾਂ ਰਹਿਮਤ ਕਰ, ਐਤਕੀਂ ਤਾਂ ਬਖ਼ਸ਼ਿਸ਼ ਕਰ ਕਿ ਮੁੜ ਕੇ ਸੰਸਾਰ ਵਿਚ ਆਉਣਾ ਨਾ ਪਵੇ। ਇਹ ਫੇਰਾ ਮੈਂ ਫਿਰ ਨਾ ਪਾਵਾਂ। ਇਸ ਗਲੀ ਵਿਚ ਮੈਂ ਬਹੁਤ ਫਿਰ ਚੁੱਕਿਆਂ, ਇਥੇ ਮੈਂ ਬਹੁਤ ਫੇਰੇ ਪਾ ਚੁੱਕਿਆਂ:

**ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥**
*(ਧਨਾਸਰੀ ਮਹਲਾ ੩, ਪੰਨਾ 666)*

ਇਹ ਫੇਰਾ ਮੈਂ ਕਈ ਦਫ਼ਾ ਪਾ ਚੁੱਕਿਆਂ। ਇਸ ਲੋਭੀ ਨੂੰ ਕਈ ਦਫ਼ਾ ਇਸ ਗਲੀ ਵਿੱਚੋਂ ਲੰਘਣਾ ਪਿਐ। ਹੇ ਪ੍ਰਭੂ! ਹੁਣ ਤਾਂ ਰਹਿਮਤ ਕਰ, ਹੁਣ ਜਨਮ ਦੀ ਗਲੀ ਵਿੱਚੋਂ ਮੈਂ ਨਾ ਲੰਘਾਂ। ਕਿਉਂਕਿ ਇਸ ਗਲੀ ਵਿਚ ਫਿਰ ਦੁੱਖ ਹੈ, ਮਰਨ ਹੈ, ਕਲੇਸ਼ ਹੈ, ਬਿਪਤਾ ਹੈ। ਰਹਿਮਤ ਕਰ, ਇਹ ਫੇਰਾ ਫਿਰ ਨਾ ਹੋਵੇ, ਮੈਂ ਫਿਰ ਇਥੋਂ ਨਾ ਲੰਘਾਂ। ਸਤਿਗੁਰੂ ਕਹਿੰਦੇ ਹਨ ਕਿ ਜੋ ਭੀ ਪਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਉਹ ਫਿਰ ਜਮਾਂ ਦੇ ਸਾਥ ਨਹੀਂ ਜਾਂਦੇ। ਉਨ੍ਹਾਂ ਦਾ ਸੰਗੀ ਸਾਥੀ ਪ੍ਰਭੂ ਹੁੰਦੈ, ਅਕਾਲ ਪੁਰਖ ਹੁੰਦੈ:

**ਮੰਨੈ ਜਮ ਕੈ ਸਾਥਿ ਨ ਜਾਇ॥**
**ਐਸਾ ਨਾਮੁ ਨਿਰੰਜਨੁ ਹੋਇ॥**

ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ। ਪਰ, "ਜੇ ਕੋ ਮੰਨਿ ਜਾਣੈ ਮਨਿ ਕੋਇ" ਕੋਈ ਜਾਣ ਲਵੇ, ਮਨ ਦੁਆਰਾ ਵਸਾ ਲਵੇ ਤਾਂ ਉਸ ਨੂੰ ਹੀ ਇਸ ਅਸਲੀਅਤ ਦਾ ਪਤਾ ਚੱਲੇਗਾ, ਉਸ ਨੂੰ ਹੀ ਇਸ ਹਕ਼ੀਕ਼ਤ ਦਾ ਪਤਾ ਚੱਲੇਗਾ, ਦੂਸਰੇ ਤੀਸਰੇ ਨੂੰ ਨਹੀਂ। ਬੱਚਾ ਅੰਨ੍ਹਾ ਹੈ ਤੇ ਮਮਤਾ

ਦੀ ਮਾਰੀ ਹੋਈ ਮਾਂ ਜੇਕਰ ਇਹ ਆਖੇ ਕਿ ਮੇਰੇ ਪੁੱਤ, ਤੂੰ ਮੇਰੀਆਂ ਅੱਖਾਂ ਨਾਲ ਸੰਸਾਰ ਨੂੰ ਵੇਖ ਲੈ। ਮਮਤਾ ਦੀ ਮਾਰੀ ਹੋਈ ਕਹਿੰਦੀ ਤਾਂ ਪਈ ਹੈ ਅਤੇ ਦਿਲੋਂ ਕਹਿ ਰਹੀ ਹੈ, ਪਰ ਸੰਸਾਰ ਨੂੰ ਵੇਖਣ ਵਾਸਤੇ ਤਾਂ ਆਪਣੀ ਹੀ ਅੱਖ ਚਾਹੀਦੀ ਹੈ, ਦੂਜੇ ਦੀਆਂ ਅੱਖਾਂ ਨਾਲ ਸੰਸਾਰ ਨਹੀਂ ਵੇਖਿਆ ਜਾ ਸਕਦਾ। ਦੂਜੇ ਨੇ ਭੋਜਨ ਛਕਿਐ, ਭੁੱਖ ਨਹੀਂ ਮਿਟੇਗੀ; ਦੂਜੇ ਨੇ ਪਾਣੀ ਪੀਤੈ, ਪਿਆਸ ਨਹੀਂ ਮਿਟੇਗੀ। ਪਿਆਸ ਮਿਟਾਉਣ ਲਈ ਖ਼ੁਦ ਜਲ ਪੀਣਾ ਪਵੇਗਾ, ਖ਼ੁਦ ਭੋਜਨ ਛਕਣਾ ਪਵੇਗਾ। ਸੰਸਾਰ ਨੂੰ ਵੇਖਣ ਵਾਸਤੇ ਆਪਣੀ ਅੱਖ ਚਾਹੀਦੀ ਹੈ। ਇਸ ਵਾਸਤੇ ਪਰਮਾਤਮਾ ਦਾ ਅਨੁਭਵ, ਪਰਮਾਤਮਾ ਦਾ ਰਸ ਮਾਨਣ ਲਈ ਸ੍ਵੈਮ ਉਸ ਨੂੰ ਹਿਰਦੇ ਵਿਚ ਧਾਰਨ ਕਰਨਾ ਪਵੇਗਾ, ਮੰਨਣਾ ਪਵੇਗਾ। ਪਰ ਬਾਹਰ ਦੀ ਜਿਹੜੀ ਸੰਪਦੈ, ਇਹ ਦੂਸਰੇ ਤੀਸਰੇ ਨੂੰ ਦਿਖਾਈ ਦੇ ਜਾਂਦੀ ਹੈ, ਧਨਵਾਨ ਛੁਪਿਆ ਨਹੀਂ ਰਹਿ ਸਕਦਾ :

*ਧਨ ਧਰਤੀ ਵਿਚ ਦਬੀਐ ਮਸਤਿਕ ਪ੍ਰਵਾਨੈ।*

ਉਸ ਦਾ ਰਹਿਣ-ਸਹਿਣ ਆਲੀਸ਼ਾਨ ਹੈ, ਮਹਿਲ-ਮਾੜੀਆਂ ਹਨ, ਹੋਰ ਕਈ ਤਰ੍ਹਾਂ ਦੀਆਂ ਸਹੂਲਤਾਂ ਹਨ, ਇਹ ਵੇਖ ਕੇ ਅਗਲਾ ਅੰਦਾਜ਼ਾ ਲਾ ਲੈਂਦਾ ਹੈ ਕਿ ਇਹ ਧਨਵਾਨ ਹੈ, ਪਰ ਕਿਸੇ ਦੇ ਅੰਦਰ ਪ੍ਰਭੂ ਆਪ ਆ ਕੇ ਬਿਰਾਜਮਾਨ ਹੋਇਐ, ਦੈਵੀ ਸ਼ਕਤੀਆਂ ਦਾ ਮਾਲਕ, ਸੰਸਾਰ ਦਾ ਕਰਤਾ ਹਿਰਦੇ ਵਿਚ ਆ ਕੇ ਪ੍ਰਗਟ ਹੋਇਐ ਤਾਂ ਪੜੋਸੀ ਨੂੰ ਭੀ ਨਹੀਂ ਪਤਾ ਚੱਲਦਾ। ਕੋਲ ਬੈਠੇ ਹੋਏ ਮਿੱਤਰ ਨੂੰ ਭੀ ਨਹੀਂ ਪਤਾ ਚੱਲਦਾ। ਇਹ ਮਾਂ ਨੂੰ ਭੀ ਨਹੀਂ ਪਤਾ ਚੱਲਦਾ, ਪਿਤਾ ਨੂੰ ਭੀ ਨਹੀਂ ਪਤਾ ਚੱਲਦਾ। ਇਸ ਵਾਸਤੇ ਦੇਖਣ ਵਿਚ ਆਇਐ ਕਿ ਜਿਹੜੇ ਪਰਮ ਪੁਰਖਾਂ ਦੇ ਹਿਰਦੇ ਵਿਚ ਸਰਬ-ਗੁਣ ਪਰਮਾਤਮਾ ਆ ਕੇ ਪ੍ਰਗਟ ਹੋਇਆ ਸੀ, ਉਨ੍ਹਾਂ ਦੇ ਮਾਂ-ਬਾਪ ਭੀ ਉਨ੍ਹਾਂ ਨੂੰ ਨਹੀਂ ਸਮਝ ਸਕੇ। ਵੀਹ ਰੁਪਇਆਂ ਦੇ ਬਦਲੇ ਪਿਤਾ ਕਾਲੂ ਗੁਰੂ ਨਾਨਕ ਸਾਹਿਬ ਨੂੰ ਥੱਪੜ ਪਏ ਮਾਰਦੇ ਹਨ। ਕੈਕੱਈ ਉਸ ਰਾਮ ਨੂੰ ਬਨਵਾਸ ਪਈ ਦਿੰਦੀ ਹੈ, ਜਿਸ ਦਾ ਨਾਮ ਲੈਂਦਿਆਂ ਹੀ ਕਈਆਂ ਨੂੰ ਸ਼ਾਂਤੀ ਮਿਲਦੀ ਹੈ। ਮਾਮਾ ਹੈ ਕੰਸ, ਪਰ ਭਾਣਜੇ ਨਾਲ ਵਿਤਕਰਾ ਹੈ, ਈਰਸ਼ਾ ਹੈ, ਜਲਨ ਹੈ, ਦੁਸ਼ਮਣੀ ਹੈ, ਨਹੀਂ ਸਮਝ ਸਕਿਆ। ਬਾਹਰ ਦੀ ਜਿਹੜੀ ਸੰਪਦਾ ਹੈ, ਇਹ ਤਾਂ ਹਰ ਇਕ ਨੂੰ ਦਿਖਾਈ ਦੇ ਜਾਂਦੀ ਹੈ, ਪਰ ਅੰਦਰ ਤਕ ਪਹੁੰਚ ਨਹੀਂ। ਬਹੁਤ ਸਾਰਾ ਸਨਮਾਨ ਹੋਵੇ, ਕਿਤਨੇ ਭੀ ਕੋਈ ਫੁੱਲਾਂ ਦੇ ਹਾਰ ਪਾਈ ਜਾਏ, ਸਿਜਦੇ ਕਰੀ ਜਾਏ, ਪ੍ਰਤਿਸ਼ਠਾ ਬਾਹਰ ਦੀ ਹੈ, ਅੰਦਰ ਬੇਚੈਨੀ ਬਣੀ ਰਹਿੰਦੀ ਹੈ। ਪਰ ਜਿਸ ਦਿਨ ਪਰਿਪੂਰਨ ਪਰਮਾਤਮਾ ਵਾਜਿਆਂ ਗਾਜਿਆਂ ਦੇ ਨਾਲ ਅਨਹਦ ਧੁਨੀਆਂ ਦੇ ਨਾਲ ਅੰਦਰ ਆ ਕੇ ਪ੍ਰਗਟ ਹੁੰਦੈ, ਉਹ ਜਿਹੜੀ ਦੈਵੀ ਪ੍ਰਸੰਨਤਾ ਨਸੀਬ ਹੁੰਦੀ ਹੈ, ਉਸਦਾ ਪੜੋਸੀ ਨੂੰ ਭੀ ਨਹੀਂ ਪਤਾ ਚੱਲਦਾ।

ਇਸ ਵਾਸਤੇ ਸਤਿਗੁਰ ਕਹਿੰਦੇ ਹਨ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ਪਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਨਿਰੰਜਨ ਹੈ, ਜਿਸ ਨੇ ਜਾਣ ਲਿਆ, ਜਿਸ ਨੇ ਮੰਨ ਲਿਆ, ਉਹੀ ਇਸ ਦਾ ਸੁਆਦ ਲੈ ਸਕਦੈ, ਉਸਨੂੰ ਹੀ ਇਸ ਦਾ ਬੋਧ ਹੈ, ਕੋਲ ਬੈਠੇ ਦੂਜੇ ਤੀਜੇ ਨੂੰ ਇਸ ਦਾ ਪਤਾ ਭੀ ਨਹੀਂ ਚੱਲਦਾ ਕਿ ਇਸ ਮਨੁੱਖ ਦੇ ਉੱਤੇ ਦੈਵੀ ਸੰਪਦਾ ਦੇ ਖ਼ਜ਼ਾਨੇ ਖੁੱਲ੍ਹ ਗਏ ਹਨ।

**ਮੰਨੈ ਮਾਰਗਿ ਠਾਕ ਨ ਪਾਇ॥**
**ਮੰਨੈ ਪਤਿ ਸਿਉ ਪਰਗਟੁ ਜਾਇ॥**
**ਮੰਨੈ ਮਗੁ ਨ ਚਲੈ ਪੰਥੁ॥**
**ਮੰਨੈ ਧਰਮ ਸੇਤੀ ਸਨਬੰਧੁ॥**
**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥** *(ਜਪੁ ਜੀ, ਪੰਨਾ 3)*

'ਮੰਨੈ' ਦੀਆਂ ਚਾਰ ਪਉੜੀਆਂ ਦੇ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮੰਨ ਲੈਣ ਦੀ ਮਹਾਨਤਾ ਦੱਸਦੇ ਪਏ ਹਨ। ਉਸ ਨੂੰ ਮੰਨ ਲੈਣਾ ਜਿਸ ਦਾ ਕੋਈ ਰੰਗ ਨਹੀਂ, ਜਿਸਦਾ ਕੋਈ ਰੂਪ ਨਹੀਂ। ਉਸ ਨੂੰ ਮੰਨ ਲੈਣਾ ਜੋ ਮਨ ਤੋਂ ਪਰ੍ਹੇ ਹੈ, ਬੁਧ ਤੋਂ ਪਰ੍ਹੇ ਹੈ, ਬਾਣੀ ਤੋਂ ਪਰ੍ਹੇ ਹੈ। ਉਸ ਨੂੰ ਮੰਨ ਲੈਣਾ ਜੋ ਇੰਦਰਿਆਂ ਤੋਂ ਪਰ੍ਹੇ ਹੈ, ਜਿਸ ਨੂੰ ਅਗਮ ਅਗੋਚਰ ਕਰਕੇ ਆਖਿਐ, ਜੋ ਪੂਰਨ ਰੂਪ ਵਿਚ ਕਲਪਨਾ ਵਿਚ ਭੀ ਨਾ ਆ ਸਕੇ, ਐਸਾ ਅਦ੍ਰਿਸ਼ਟ ਅਗੋਚਰ, ਉਸ ਨੂੰ ਮੰਨ ਲੈਣਾ ਬਹੁਤ ਵੱਡੀ ਜੁੱਰਅਤ ਦੀ ਗੱਲ ਹੈ, ਹਿੰਮਤ ਦੀ ਗੱਲ ਹੈ। ਮੰਨ ਲੈਣ ਦੀ ਅਵਸਥਾ ਬਣ ਸਕੇ, ਇਸ ਲਈ ਲਗਾਤਾਰ ਪਹਿਲੇ ਸੁਣਨਾ ਪੈਂਦਾ ਹੈ। ਇਸ ਵਾਸਤੇ ਧਾਰਮਿਕ ਦੁਨੀਆਂ ਵਿਚ ਸੁਣਨ ਦੀ ਜਿਤਨੀ ਮਹਾਨਤਾ ਹੈ, ਉਤਨੀ ਹੀ ਮਹਾਨਤਾ ਮੰਨ ਲੈਣ ਦੀ ਹੈ। ਸੁਣਨਾ ਪਹਿਲਾ ਕਦਮ ਹੈ, ਮੰਨਣਾ ਦੂਸਰਾ ਕਦਮ ਹੈ। ਸੋ ਸਤਿਗੁਰੂ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ। ਇਕ ਗੱਲ ਨੂੰ 'ਮੰਨੈ' ਦੀਆਂ ਚਾਰ ਪਉੜੀਆਂ ਵਿਚ ਸਤਿਗੁਰੂ ਜੀ ਮਹਾਰਾਜ ਨੇ ਵਾਰ ਵਾਰ ਦੁਹਰਾਇਐ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ਪਰਮਾਤਮਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ, ਨਿਰਲੇਪ ਹੈ, ਪਰ ਇਸ ਦੀ ਨਿਰਲੇਪਤਾ ਦਾ ਉਦੋਂ ਹੀ ਪਤਾ ਚੱਲੇਗਾ ਜਦੋਂ ਕੋਈ ਉਸ ਨੂੰ ਮੰਨ ਲਵੇ, ਪੂਰਨ ਤੌਰ 'ਤੇ ਭਰੋਸਾ ਕਰ ਲਵੇ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥**

*(ਗਉੜੀ ਸੁਖਮਨੀ ਮ: ੫, ਪੰਨਾ 285)*

ਭਰੋਸਾ ਬਣ ਜਾਏ, ਵਿਸ਼ਵਾਸ ਬਣ ਜਾਏ। ਸੰਸਾਰ ਦੇ ਉੱਤੇ ਤਾਂ ਸੰਸਾ ਪੈਦਾ ਨਹੀਂ ਹੁੰਦਾ, ਨਿਰੰਕਾਰ ਦੇ ਉੱਤੇ ਸੰਸੇ ਜਨਮ ਲੈਂਦੇ ਹਨ। ਕੋਈ ਮਨੁੱਖ ਇਹ ਆਖੇ ਬਈ ਸੂਰਜ ਹੈ ਤਾਂ ਮਨੁੱਖ ਫ਼ੌਰਨ ਮੰਨ ਲੈਂਦਾ ਹੈ। ਚੰਦਰਮਾ ਹੈਗੈ, ਮਨੁੱਖ ਫ਼ੌਰਨ ਕਹਿ ਦਿੰਦਾ ਹੈ ਕਿ ਚੰਦਰਮਾ ਹੈ, ਮਨੁੱਖ ਹਨ, ਧਰਤੀ ਹੈ, ਗ੍ਰਹਿ ਨਛੱਤਰ ਹੈਗੇ ਨੇ। ਜੇਕਰ ਕੋਈ ਇਹ ਆਖੇ ਕਿ ਪਰਮਾਤਮਾ ਹੈ ਤਾਂ ਮਨੁੱਖ ਉਤਨੇ ਭਰੋਸੇ ਨਾਲ, ਉਤਨੀ ਹਿੰਮਤ ਨਾਲ, ਉਤਨੀ ਜੁੱਰਅਤ ਨਾਲ ਨਹੀਂ ਕਹਿੰਦਾ ਕਿ ਹੈ। ਕਾਰਨ ? ਸੂਰਜ ਦੀ ਤਰ੍ਹਾਂ ਉਹ ਪ੍ਰਤੱਖਸ਼ ਦਿਖਾਈ ਨਹੀਂ ਦਿੰਦਾ। ਸੰਸਾਰ ਦੀ ਤਰ੍ਹਾਂ ਉਹ ਪ੍ਰਤੱਖਸ਼ ਵਿਦਮਾਨ ਦਿਖਾਈ ਨਹੀਂ ਦਿੰਦਾ, ਤਾਂ ਫ਼ੌਰਨ ਸੰਸਾ ਪੈਦਾ ਹੋ ਜਾਂਦਾ ਹੈ—ਹੈ ਕਿ ਨਹੀਂ। ਇਹ ਦੋ ਪਾਸੇ ਦੀ ਭਾਵਨਾ ਫ਼ੌਰਨ ਜਨਮ ਲੈਂਦੀ ਹੈ। ਇਹਨਾਂ ਸੰਸਿਆਂ ਕਰਕੇ ਹੀ ਮਨੁੱਖ ਦਾ ਮਨ ਮਲੀਨ ਹੈ ਅਤੇ ਇਹ ਸੰਸੇ ਰੋਜ਼ ਰੋਜ਼ ਵਧਦੇ ਹਨ। ਰੋਜ਼ ਰੋਜ਼ ਈਸ਼ਵਰ ਪ੍ਰਤੀ ਇਨਕਾਰੀ ਜਜ਼ਬੇ ਜਨਮ ਲੈਂਦੇ ਹਨ :

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**

*(ਰਾਮਕਲੀ ਮਹਲਾ ੩, ਅਨੰਦੁ, ਪੰਨਾ 919)*

ਗੁਰੂ ਅਮਰਦਾਸ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਮਨੁੱਖ ਦੇ ਅੰਤਸ਼ਕਰਣ 'ਤੇ ਮੈਲ ਸੰਸਿਆਂ ਦੀ ਹੈ ਤੇ ਸੰਸਾ ਕੇਵਲ ਪਰਮਾਤਮਾ 'ਤੇ ਹੈ, ਸੰਸਾਰ ਦੇ ਉੱਤੇ ਨਹੀਂ ਹੈ। ਸੰਸਾ ਸੱਚ 'ਤੇ ਹੈ, ਝੂਠ ਦੇ ਉੱਤੇ ਨਹੀਂ ਹੈ। ਸੰਸਾ ਸੰਤੋਖ 'ਤੇ ਹੈ, ਲੋਭ 'ਤੇ ਨਹੀਂ ਹੈ। ਜੇਕਰ ਕੋਈ ਮਨੁੱਖ ਐਸਾ ਆਖੇ ਕਿ ਫ਼ਲਾਣਾ ਮਨੁੱਖ ਲੋਭੀ ਹੈ, ਬੰਦਾ ਇਕਦਮ ਭਰੋਸਾ ਕਰ ਲੈਂਦਾ ਹੈ ਕਿ ਹਾਂ, ਹੋਵੇਗਾ। ਜੇਕਰ ਕੋਈ ਇਹ ਆਖੇ, ਫ਼ਲਾਣਾ ਸੰਤੋਖੀ ਹੈ, ਤਾਂ ਮਨੁੱਖ ਸੋਚਦੈ ਸ਼ਾਇਦ ਹੋਵੇ, ਸੰਸਾ ਖੜਾ ਹੋ ਜਾਂਦਾ ਹੈ। ਜੇਕਰ ਕੋਈ ਇਹ ਆਖੇ ਕਿ ਫ਼ਲਾਣਾ ਬੰਦਾ ਬਹੁਤ ਕ੍ਰੋਧੀ ਹੈ, ਤਾਂ ਮਨੁੱਖ ਬਿਨਾਂ ਸਬੂਤ ਤੋਂ ਭੀ ਮੰਨ ਲੈਂਦਾ ਹੈ, ਠੀਕ ਹੈ ਕ੍ਰੋਧੀ ਹੈ। ਜੇਕਰ ਕਹਿ ਦੇਈਏ ਕਿ ਫ਼ਲਾਣਾ ਬਹੁਤ ਨਿਰਮਲ ਹੈ, ਫ਼ਲਾਣਾ ਬੜਾ ਸ਼ਾਂਤ ਹੈ ਤਾਂ ਮਨੁੱਖ ਕਹਿੰਦਾ ਹੈ, ਸ਼ਾਇਦ ਹੋਵੇਗਾ। 'ਸ਼ਾਇਦ' ਸ਼ਬਦ ਦਾ ਜਨਮ ਹੋਣਾ, ਗੱਲ ਇਕਦਮ ਸਿੱਧ ਹੋ ਗਈ ਕਿ ਪੂਰਨ ਭਰੋਸਾ ਨਹੀਂ ਜੰਮਿਆ। ਜੇਕਰ ਇਹ ਆਖਿਆ ਜਾਏ ਕਿ ਫ਼ਲਾਣਾ ਬਿਲਕੁਲ ਝੂਠਾ ਹੈ, ਦਗ਼ਾਬਾਜ਼ ਹੈ, ਮੱਕਾਰ ਹੈ, ਮਨੁੱਖ ਫ਼ੌਰਨ ਮੰਨ ਲੈਂਦਾ ਹੈ। ਬਿਨਾਂ ਸਬੂਤ ਤੋਂ ਮੰਨ ਲੈਂਦਾ ਹੈ, ਬਿਨਾਂ ਪ੍ਰਮਾਣ ਤੋਂ ਮੰਨ ਲੈਂਦਾ ਹੈ। ਪਰ ਜੇਕਰ ਇਹ ਕਹਿ ਦੇਈਏ ਕਿ ਫ਼ਲਾਣਾ ਸਤਿਵਾਦੀ ਹੈ, ਧੀਰਜਵਾਨ ਹੈ, ਖਿਮਾਵਾਨ ਹੈ ਤਾਂ ਮਨੁੱਖ ਕਹਿੰਦਾ ਹੈ ਸ਼ਾਇਦ ਹੋਵੇਗਾ। ਤਾਂ ਸੱਚ ਦੇ ਉੱਤੇ ਸੰਸੇ ਖੜੇ ਹੋ ਜਾਂਦੇ ਹਨ, ਗੁਣਾਂ ਦੇ ਉੱਤੇ ਸੰਸੇ ਖੜੇ ਹੋ ਜਾਂਦੇ ਹਨ, ਪਰਮਾਤਮਾ ਉੱਤੇ ਸੰਸੇ ਖੜੇ ਹੋ ਜਾਂਦੇ ਹਨ। ਪਰ ਸੰਸਾਰ 'ਤੇ ਸੰਸਾ ਖੜਾ

ਨਹੀਂ ਹੁੰਦਾ। ਸੰਸਾਰ ਦੀ ਕੋਈ ਰੂਪ-ਰੇਖਾ ਮਨੁੱਖ ਦੇ ਸਾਹਮਣੇ ਰੱਖੀਏ, ਸੰਸਾਰ ਤੋਂ ਮੁਰਾਦ ਮਿਥਿਆ, ਸੰਸਾਰ ਤੋਂ ਮੁਰਾਦ ਝੂਠ, "ਕੂੜ ਸਭ ਸੰਸਾਰ" ਤੇ ਕੂੜੀ ਗੱਲ ਕੋਈ ਸੰਸਾਰ ਦੀ ਕਰੀਏ, ਮਨੁੱਖ ਦਾ ਫ਼ੌਰਨ ਭਰੋਸਾ ਬੱਝਦੈ। ਮਨੁੱਖ ਦਾ ਫ਼ੌਰਨ ਯਕੀਨ ਬੱਝਦੈ। ਪਰ ਪਰਮਾਤਮਾ ਦੀ ਚਰਚਾ ਛੇੜੀਏ, ਪਰਮਾਤਮਾ ਦੀ ਗੱਲ ਕਰੀਏ, ਭਰੋਸਾ ਨਹੀਂ ਬੱਝਦਾ, ਵਿਸ਼ਵਾਸ ਨਹੀਂ ਜੰਮਦਾ, ਸਿਦਕ ਨਹੀਂ ਬੈਠਦਾ ਅਤੇ ਮਨੁੱਖ ਦੇ ਅੰਦਰ ਇਨਕਾਰੀ ਜਜ਼ਬੇ ਪੈਦਾ ਹੁੰਦੇ ਹਨ, ਇਸ ਵਾਸਤੇ ਸਾਹਿਬ ਕਹਿੰਦੇ ਹਨ, ਜਦੋਂ ਭਰੋਸਾ ਬੱਝਦੈ, ਅਨਭਉ ਪ੍ਰਕਾਸ਼ ਦਾ ਜਨਮ ਭੀ ਉਦੋਂ ਹੀ ਹੁੰਦਾ ਹੈ, "ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥" ਸੋ ਪਰਮਾਤਮਾ ਦਾ ਨਾਮ ਐਸਾ ਨਿਰਲੇਪ ਹੈ, ਕਾਲਖ ਤੋਂ ਰਹਿਤ ਹੈ, ਪਰ ਇਹ ਅਸਲੀਅਤ ਉਹੀ ਜਾਣਦੈ, ਜਿਸ ਨੇ ਮੰਨ ਲਿਐ। ਇਸ ਰਸ ਨੂੰ ਉਹੀ ਜਾਣਦੈ, ਜਿਸ ਨੇ ਮੰਨ ਲਿਐ। ਮੰਨ ਲੈਣ ਵਾਲੇ ਦੀ ਹੋਰ ਕੀ ਕੀ ਦਸ਼ਾ ਬਣ ਸਕਦੀ ਹੈ, ਸਤਿਗੁਰੂ ਜੀ ਇਸ ਢੰਗ ਨਾਲ ਫ਼ੁਰਮਾਨ ਕਰਦੇ ਹਨ:

**ਮੰਨੈ ਮਾਰਗਿ ਠਾਕ ਨ ਪਾਇ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਮਾਰਗ ਵਿਚ ਠੱਗਿਆ ਨਹੀਂ ਜਾ ਸਕਦਾ। ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਭੀ ਰੋਕ ਨਹੀਂ ਪੈਂਦੀ। ਕੋਈ ਭੀ ਵਿਘਨ ਰਸਤੇ ਵਿਚ ਖੜਾ ਨਹੀਂ ਹੁੰਦਾ। ਕਿਉਂ ?

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ॥**

*(ਸੋਰਠਿ ਮਹਲਾ ੫, ਪੰਨਾ 622)*

ਵਿਘਨ ਹੀ ਰੋਕ ਹੈ, ਕਰ ਰਹੇ ਹਾਂ ਕੋਈ ਕੰਮ, ਵਿਘਨ ਪੈ ਗਿਐ, ਤਾਂ ਵਿਘਨ ਹੀ ਰੋਕ ਹੈ। ਪਰਮਾਤਮਾ ਦੇ ਨਾਮ ਨੂੰ ਜੋ ਮੰਨ ਲੈਂਦੇ ਹਨ, ਕੋਈ ਰੋਕ ਨਹੀਂ ਖੜੀ ਹੁੰਦੀ, ਕੋਈ ਵਿਘਨ ਨਹੀਂ ਖੜਾ ਹੁੰਦਾ ਅਤੇ ਜੋ ਨਾ ਮੰਨੇ, ਉਹਦੇ ਬਾਰੇ ਤਾਂ ਪਾਤਸ਼ਾਹ ਦੀ ਬਾਣੀ ਫ਼ੁਰਮਾਨ ਕਰਦੀ ਹੈ:

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥**

*(ਗੂਜਰੀ ਕੀ ਵਾਰ, ਮ: ੫, ਪੰਨਾ 522)*

ਇਕ ਵਿਘਨ ਨਹੀਂ, ਵਿਘਨ ਤੇ ਵਿਘਨ ਖੜਾ ਹੋਵੇਗਾ ਅਤੇ ਕਰੋੜਾਂ ਤਰ੍ਹਾਂ ਦੇ ਵਿਘਨ ਤੇ ਕਰੋੜਾਂ ਤਰ੍ਹਾਂ ਦੀਆਂ ਰੋਕਾਂ ਰਸਤੇ ਵਿਚ ਖੜੀਆਂ ਹੋ ਜਾਂਦੀਆਂ ਹਨ। ਕੋਈ ਕੰਮ ਕਰਨ ਲੱਗੇ, ਰੋਕ ਖੜੀ ਹੋ ਗਈ। ਕਿਸੇ ਪਾਸੇ ਜਾਣ ਲੱਗੇ, ਰੋਕ ਖੜੀ ਹੋ ਗਈ। ਕੋਈ ਤਾਮੀਰ ਕਰਨ ਲੱਗੇ, ਰੋਕ ਖੜੀ ਹੋ ਗਈ, ਵਿਘਨ

ਹੈ। ਪਰ ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਮੰਨ ਲੈਣ ਵਾਲੇ ਨੂੰ ਇਤਨਾ ਅਨਭਉ ਪ੍ਰਕਾਸ਼ ਮਿਲ ਜਾਂਦਾ ਹੈ ਕਿ ਉਸ ਦੇ ਮਾਰਗ ਵਿਚ ਰੋਕ ਨਹੀਂ ਪੈਂਦੀ, ਠਾਕ ਨਹੀਂ ਪੈਂਦੀ। ਕੋਈ ਉਸ ਨੂੰ ਰੋਕ ਨਹੀਂ ਸਕਦਾ। ਉਹ ਸਹਿਜੇ ਹੀ ਪ੍ਰਭੂ ਦੇ ਮਾਰਗ 'ਤੇ ਚੱਲ ਪੈਂਦੈ, ਕਿਸੇ ਵਿਕਾਰ ਵਿਚ ਜੁੱਰਅਤ ਨਹੀਂ ਕਿ ਵਿਘਨ ਦੀ ਤਰ੍ਹਾਂ ਅਭਿਆਸੀ ਦੇ ਸਾਹਮਣੇ ਖੜਾ ਹੋ ਜਾਏ, ਪੱਥਰ ਦੀ ਤਰ੍ਹਾਂ ਰਸਤਾ ਰੋਕ ਲਵੇ, ਐਸਾ ਨਹੀਂ:

**ਮੰਨੈ ਮਾਰਗਿ ਠਾਕ ਨ ਪਾਇ॥**
**ਮੰਨੈ ਪਤਿ ਸਿਉ ਪਰਗਟੁ ਜਾਇ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੈ, ਭਰੋਸਾ ਕਰ ਲੈਂਦੈ, ਸਿਦਕ ਬੱਝ ਜਾਂਦੈ, ਉਹ ਇੱਜ਼ਤ ਦੇ ਨਾਲ ਦਰਗਾਹ ਵਿਚ ਜਾਂਦੈ, ਪਰਿਪੂਰਨ ਪਰਮਾਤਮਾ ਦੇ ਦੇਸ ਜਾਂਦੈ।

**ਮੰਨੈ ਮਗੁ ਨ ਚਲੈ ਪੰਥੁ॥**
**ਮੰਨੈ ਧਰਮ ਸੇਤੀ ਸਨਬੰਧੁ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਛੋਟੀਆਂ ਛੋਟੀਆਂ ਸੰਪ੍ਰਦਾਵਾਂ ਦੇ ਚੱਕਰ ਵਿਚ ਨਹੀਂ ਪੈਂਦੇ, ਉਹ ਦਾਇਰਿਆਂ ਦੀ ਬੰਦਿਸ਼ ਵਿਚ ਨਹੀਂ ਪੈਂਦੇ। ਸਾਹਿਬਾਂ ਦਾ ਵਾਕ ਹੈ:

**ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥**
**ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥**

*(ਸਲੋਕ ਵਾਰਾਂ ਤੇ ਵਧੀਕ ਮ: ੫, ਪੰਨਾ 1426)*

ਪੰਥ ਤੋਂ ਮੁਰਾਦ ਕਿ ਛੋਟੇ ਛੋਟੇ ਰਸਤਿਆਂ ਦੇ ਚੱਕਰ ਵਿਚ ਨਹੀਂ ਪੈਂਦੇ, ਉਹ ਤਾਂ ਗਾਡੀ ਰਾਹ ਉਪਰ ਚੱਲਦੇ ਹਨ। ਉਹ ਤਾਂ ਸ਼ਾਹ-ਰਾਹ ਦੇ ਉੱਤੇ ਚੱਲਦੇ ਹਨ। "ਮੰਨੈ ਮਗੁ ਨ ਚਲੈ ਪੰਥੁ" ਜੋ ਪਰਮਾਤਮਾ ਦੇ ਨਾਂ ਨੂੰ ਮੰਨ ਲੈਂਦੈ, ਉਹ ਉਸ ਮਾਰਗ 'ਤੇ, ਉਸ ਰਾਹ 'ਤੇ ਨਹੀਂ ਚੱਲਦਾ ਜੋ ਛੋਟੀਆਂ ਛੋਟੀਆਂ ਸੰਪ੍ਰਦਾਵਾਂ ਦੇ ਮੁਤੱਸਬੀ ਰਸਤੇ ਹਨ, ਤੰਗ ਰਸਤੇ ਹਨ, ਛੋਟੇ ਰਸਤੇ ਹਨ। ਕਿਉਂਕਿ ਇੱਕੋ ਹੀ ਚੱਲ ਸਕਦੈ, ਬਹੁਤ ਸਾਰਿਆਂ ਵਾਸਤੇ ਉਸ ਵਿਚ ਗੁੰਜਾਇਸ਼ ਨਹੀਂ, ਦੂਸਰੇ ਤੀਸਰੇ ਵਾਸਤੇ ਕੋਈ ਗੁੰਜਾਇਸ਼ ਨਹੀਂ। ਸੋ ਜੋ ਰੱਬ ਦੇ ਨਾਮ ਨੂੰ ਮੰਨ ਲੈਂਦੈ, ਉਹ ਇਸ ਤਰ੍ਹਾਂ ਦੇ ਮਾਰਗ 'ਤੇ ਨਹੀਂ ਚੱਲਦਾ। ਉਸ ਦੀ ਚਾਲ ਬੜੀ ਸੁਤੰਤਰ ਹੁੰਦੀ ਹੈ, ਉਸ ਦਾ ਮਾਰਗ ਸ਼ਾਹ-ਰਾਹ ਹੈ, ਮਹਾਨ ਹੈ, "ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥" ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਦਾ ਸੰਬੰਧ ਤਾਂ ਸਿੱਧਾ ਹੀ ਧਰਮ ਨਾਲ ਹੋ ਜਾਂਦਾ ਹੈ, ਪ੍ਰਭੂ ਦੀ ਮਰਯਾਦਾ ਨਾਲ ਸੰਬੰਧ ਹੋ ਜਾਂਦਾ ਹੈ, ਜੀਵਨ ਜਿਊਣ ਦਾ ਉਨ੍ਹਾਂ ਨੂੰ ਢੰਗ

ਆ ਜਾਂਦਾ ਹੈ, ਜੁਗਤੀ ਆ ਜਾਂਦੀ ਹੈ। ਉਨ੍ਹਾਂ ਨੂੰ ਜੋਤਿ ਦੀ ਭੀ ਪ੍ਰਾਪਤੀ ਹੋ ਜਾਂਦੀ ਹੈ। ਉਨ੍ਹਾਂ ਨੂੰ ਜੁਗਤ ਦੀ ਭੀ ਪ੍ਰਾਪਤੀ ਹੋ ਜਾਂਦੀ ਹੈ। ਉਨ੍ਹਾਂ ਦਾ ਸਿੱਧਾ ਸੰਬੰਧ ਪ੍ਰਭੂ ਦੀ ਬਣਾਈ ਹੋਈ ਮਰਯਾਦਾ ਨਾਲ, ਹੁਕਮ ਨਾਲ ਹੀ ਜੁੜ ਜਾਂਦਾ ਹੈ :

**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥**

ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ, ਪਰ ਇਹ ਰਸ, ਇਸ ਅਵਸਥਾ ਦਾ ਅਨੰਦ ਉਹੀ ਮਾਣ ਸਕਦੈ, ਜਿਸ ਨੇ ਮੰਨ ਲਿਐ, ਜਿਸ ਨੇ ਅੰਤਰ-ਆਤਮੇ ਵਿਚ ਧਾਰਨ ਕਰ ਲਿਐ।

**ਮੰਨੈ ਪਾਵਹਿ ਮੋਖੁ ਦੁਆਰੁ॥**
**ਮੰਨੈ ਪਰਵਾਰੈ ਸਾਧਾਰੁ॥**
**ਮੰਨੈ ਤਰੈ ਤਾਰੇ ਗੁਰੁ ਸਿਖ॥**
**ਮੰਨੈ ਨਾਨਕ ਭਵਹਿ ਨ ਭਿਖ॥**
**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥** *(ਜਪੁ ਜੀ, ਪੰਨਾ 3)*



'ਮੰਨੈ' ਦੀ ਇਸ ਪਉੜੀ ਵਿਚ ਮੇਰੇ ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਜੋ ਉਸ ਪਰਿਪੂਰਨ ਪਰਮਾਤਮਾ, ਅਗਮ-ਅਦ੍ਰਿਸ਼ਟ-ਅਗੋਚਰ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਮੁਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਦੇ ਪ੍ਰਾਣਾਂ ਦੇ ਅੰਦਰ ਗਹਿਰੇ ਤਲ ਵਿਚ ਜਿਹੜੀ ਚਾਹਤ ਹੈ, ਉਹ ਮੁਕਤੀ ਦੀ ਹੈ, ਮੁਕਤ ਹੋਣ ਦੀ ਹੈ, ਆਜ਼ਾਦ ਹੋਣ ਦੀ ਹੈ। ਗ਼ੁਲਾਮੀ ਦੁੱਖ ਹੈ, ਆਜ਼ਾਦੀ ਸੁੱਖ ਹੈ। ਗ਼ੁਲਾਮੀ ਬਿਪਤਾ ਹੈ, ਕਲੇਸ਼ ਹੈ; ਆਜ਼ਾਦੀ ਆਨੰਦ ਹੈ, ਖੇੜਾ ਹੈ, ਮਸਤੀ ਹੈ। ਇਸ ਲਈ ਕਹਿੰਦੇ ਨੇ ਬੰਧਨ ਹੀ ਦੁੱਖ ਹਨ, ਸੁਤੰਤਰਤਾ ਹੀ ਸੁੱਖ ਹੈ। ਸ੍ਵੈਮ ਦਾ ਤੰਤਰ, ਭਾਵ ਆਪਣੇ ਆਪਣੇ ਤੰਤਰ ਵਿਚ ਜੀਵਣਾ, ਕੋਈ ਬੰਧਨ ਨਹੀਂ, ਕੋਈ ਪਕੜ ਨਹੀਂ, ਕੋਈ ਖਿੱਚ ਨਹੀਂ, ਸ੍ਵੈਮ ਦਾ ਤੰਤਰ ਹੈ। ਹੁਣ ਨਿੱਜੀ ਸੁਭਾਉ ਹੈ, ਆਪਣਾ ਸੁਭਾਉ ਤੇ ਆਪਣਾ ਸੁਭਾਉ ਮਨੁੱਖ ਕੋਲ ਆਤਮਿਕ ਹੈ। ਆਤਮਾ ਦੇ ਸੁਭਾਉ ਵਿਚ ਜੀਅ ਰਿਹੈ, ਸ੍ਵੈਮ ਦੇ ਤੰਤਰ ਵਿਚ ਜੀਅ ਰਿਹੈ, ਕੋਈ ਬੰਧਨ ਨਹੀਂ, ਕੋਈ ਪਕੜ ਨਹੀਂ। ਮਨੁੱਖ ਕਈ ਦਫ਼ਾ ਸੋਚਦੈ ਕਿ ਮੈਂ ਸਮਾਜਿਕ ਤੌਰ 'ਤੇ ਬੰਧਨਾਂ ਵਿਚ ਹਾਂ, ਰਾਜਨੀਤਕ ਤੌਰ 'ਤੇ ਗ਼ੁਲਾਮ ਹਾਂ ਜਾਂ ਆਰਥਿਕ ਤੌਰ 'ਤੇ ਬੰਧਨਾਂ ਵਿਚ ਹਾਂ, ਗ਼ੁਲਾਮੀ ਭੋਗਣੀ ਪੈ ਰਹੀ ਹੈ, ਆਰਥਿਕ ਤੌਰ 'ਤੇ ਕਿਸੇ ਦੇ ਦਬਾਅ ਹੇਠ ਰਹਿਣਾ ਪੈ ਰਿਹੈ। ਸਮਾਜ ਦੀਆਂ ਐਸੀਆਂ ਰਸਮਾਂ ਹਨ, ਜਿਨ੍ਹਾਂ ਨੂੰ ਇਹ ਮੰਨਣਾ ਭੀ ਨਹੀਂ ਚਾਹੁੰਦਾ, ਪਰ ਮਜਬੂਰੀ ਵੱਸ ਮੰਨਣਾ ਪੈਂਦੈ। ਰਾਜਨੀਤੀ ਦੇ

ਐਸੇ ਕੁਝ ਨਿਯਮ ਨੇ ਜੋ ਦੁੱਖ ਤੇ ਸੰਤਾਪ ਨੂੰ ਜਨਮ ਦਿੰਦੇ ਹਨ। ਉਸ ਦੀ ਆਤਮਾ ਨੂੰ ਪੀੜਤ ਕਰਦੇ ਹਨ, ਪਰ ਫਿਰ ਭੀ ਮਜਬੂਰਨ ਉਸ ਨੂੰ ਮੰਨਣੇ ਪੈਂਦੇ ਹਨ। ਹਰ ਪੱਖੋਂ ਜੇਕਰ ਮਨੁੱਖ ਨੂੰ ਦੇਖੀਏ ਤਾਂ ਬਾਹਰੋਂ ਭੀ ਜਕੜਿਆ ਹੋਇਐ, ਅੰਦਰੋਂ ਭੀ ਜਕੜਿਆ ਹੋਇਐ। ਬਾਹਰ ਤਰ੍ਹਾਂ ਤਰ੍ਹਾਂ ਦੀਆਂ ਸਮਾਜ ਦੀਆਂ ਰਸਮਾਂ ਦੇ ਬੰਧਨ ਹਨ, ਹੋਰ ਆਰਥਿਕ ਬੰਧਨ ਹਨ ਪਰ ਆਂਤਰਿਕ ਤਲ ਵਿਚ ਦੇਖੀਏ ਤਾਂ ਸਤਿਗੁਰੂ ਕਹਿੰਦੇ ਹਨ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**

*(ਸੋਰਠਿ ਮ: ੧, ਪੰਨਾ 595)*

ਜਿਤਨੇ ਅਵਗੁਣ ਨੇ, ਇਹ ਗਲ਼ ਵਿਚ ਪਈ ਹੋਈ ਜ਼ੰਜੀਰ ਹੈ।

**ਤੇਰੇ ਗਲਹਿ ਤਉਕੁ ਪਗ ਬੇਰੀ ॥**
**ਤੂ ਘਰ ਘਰ ਰਮਈਐ ਫੇਰੀ ॥** *(ਸੋਰਠਿ ਕਬੀਰ ਜੀ, ਪੰਨਾ 655)*

ਭਗਤ ਕਬੀਰ ਕਹਿੰਦੇ ਹਨ, ਗਲ਼ ਵਿਚ ਤੇਰੇ ਤਉਕੁ ਪਿਆ ਹੋਇਐ, ਫੰਦਾ ਪਿਆ ਹੋਇਐ ਅਤੇ ਪੈਰ ਤੇਰੇ ਬੰਨ੍ਹੇ ਹੋਏ ਹਨ, "ਤੇਰੇ ਗਲਹਿ ਤਉਕੁ ਪਗ ਬੇਰੀ"। ਜੇਕਰ ਪੈਰ ਗ਼ਲਤ ਪਾਸੇ ਹੀ ਜਾ ਰਹੇ ਹਨ ਅਤੇ ਸਹੀ ਰਸਤੇ ਉੱਪਰ ਚੱਲਣ ਦੀ ਸਮਰੱਥਾ ਹੀ ਖੋ ਬੈਠੇ ਹਨ ਤਾਂ ਪੈਰ ਬੰਧਨ ਵਿਚ ਹਨ। ਕੰਠ ਵਿੱਚੋਂ ਗ਼ਲਤ ਬੋਲ ਹੀ ਨਿਕਲ ਰਹੇ ਹਨ ਅਤੇ ਸਹੀ ਬੋਲਣਾ ਮਨੁੱਖ ਭੁੱਲ ਹੀ ਗਿਐ, ਤਾਂ ਗਲੇ ਵਿਚ ਫੰਧਾ ਪਿਆ ਹੋਇਐ। ਹੱਥ ਅਨਰਥ ਹੀ ਕਰ ਰਹੇ ਹਨ, ਵਿਗਾੜ ਕਰ ਰਹੇ ਹਨ, ਢਾਹ ਰਹੇ ਹਨ, ਉਸਾਰੀ ਕਰਨਾ ਭੁੱਲ ਗਏ ਹਨ, ਤਾਂ ਹੱਥਾਂ ਵਿਚ ਹੱਥਕੜੀ ਹੈ, ਹੱਥ ਇਸ ਦੇ ਬੱਝੇ ਹੋਏ ਹਨ। ਰਸਨਾ ਮਿਥਿਆ ਹੀ ਬੋਲਦੀ ਹੈ, ਸੱਚ ਬੋਲਣੋਂ ਮਰ ਹੀ ਗਈ ਹੈ, ਸਤਿ ਬਚਨ ਕਹਿਣੋਂ ਮੁਰਦਾ ਹੋ ਚੁੱਕੀ ਹੈ, ਤਾਂ ਸਮਝ ਲਵੋ ਕਿ ਮਿਥਿਆ ਬੋਲ ਦੇ ਬੰਧਨ ਰਸਨਾ ਨੂੰ ਪਏ ਹੋਏ ਹਨ। ਗ਼ਲਤ ਸਹੀ ਵੇਖਣਾ ਭੁੱਲ ਹੀ ਗਏ ਹਨ। ਪਰ-ਤਨ ਵੇਖਣੈ ਵਾਸਨਾ ਵਿਚ ਹੋ ਕੇ, ਪਰ-ਧਨ ਵੇਖਣੈ ਲੋਭ ਵਿਚ ਹੋ ਕੇ, ਪਵਿੱਤਰਤਾ ਨਾਲ ਵੇਖਣਾ ਕੋਈ ਭੁੱਲ ਹੀ ਗਿਐ, ਤਾਂ ਦ੍ਰਿਸ਼ਟੀ ਨੂੰ ਪਰ-ਤਨ ਤੇ ਪਰ-ਧਨ ਦੇ ਬੰਧਨ ਪੈ ਗਏ ਹਨ। ਇਸ ਤਰ੍ਹਾਂ ਦੇ ਬੰਧਨ ਅਨੇਕਾਂ ਹਨ। ਤਾਂ ਹੀ ਸਤਿਗੁਰੂ ਜੀ ਕਹਿੰਦੇ ਹਨ, "ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ"। ਅਵਗੁਣ ਕਿਤਨੇ ਹਨ ਮਨੁੱਖ ਦੇ ਕੋਲ ? ਜਗਤ-ਗੁਰੂ ਬਾਬੇ ਦਾ ਤਾਂ ਐਸਾ ਕਹਿਣਾ ਹੈ ਕਿ ਸਾਗਰ ਵਿਚ ਜਿਤਨਾ ਪਾਣੀ ਹੈ, ਮਨੁੱਖ ਦੇ ਜੀਵਨ ਵਿਚ ਇਤਨੇ ਹੀ ਅਵਗੁਣ ਹਨ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥**

*(ਗਉੜੀ ਮਹਲਾ ੧, ਪੰਨਾ 156)*

ਇਹ ਠੀਕ ਹੈ ਪ੍ਰਭੂ, ਕਿ ਪੱਥਰ ਨਹੀਂ ਤਰਦੇ, ਪਰ ਲੱਕੜ ਤਰ ਸਕਦੀ ਹੈ। ਪੱਥਰ ਤਾਂ ਡੁੱਬਣਗੇ ਹੀ। ਹੇ ਪ੍ਰਭੂ! ਅਸੀਂ ਤਾਂ ਪਾਪਾਂ ਕਰਕੇ ਪੱਥਰ ਹੋ ਚੁੱਕੇ ਹਾਂ। ਤੂੰ ਮਿਹਰ ਕਰ, ਤੂੰ ਬਖ਼ਸ਼ਿਸ਼ ਕਰ, ਆਪਣੀ ਮਿਹਰ ਦੀ ਬੇੜੀ ਦੇ, ਆਪਣਾ ਮਿਹਰ ਭਰਿਆ ਹੱਥ ਦੇ ਤਾਂ ਕਿ ਇਹ ਪੱਥਰ ਭੀ ਪਾਰ ਹੋਵਣ। ਮਿਥਿਹਾਸ ਹੈ, ਇਕ ਗਾਥਾ ਹੈ ਕਿ ਜਦ ਲੰਕਾ ਤਕ ਪੁਲ ਬਣਾਇਆ ਗਿਆ ਤਾਂ ਜਿਨ੍ਹਾਂ ਪੱਥਰਾਂ ਦੇ ਉੱਤੇ ਰਾਮ ਨਾਮ ਲਿਖਿਆ ਗਿਆ, ਉਹ ਤੈਰਦੇ ਗਏ। ਉਨ੍ਹਾਂ ਤੈਰਦੇ ਹੋਏ ਪੱਥਰਾਂ ਦਾ ਪੁਲ ਬਣ ਗਿਆ। ਗੱਲ ਇਤਨੀ ਹੈ ਕਿ ਜੇਕਰ ਕੋਈ ਪੱਥਰ-ਦਿਲ ਹੈ, ਪੱਥਰ-ਦਿਮਾਗ਼ ਹੈ, ਕਠੋਰ ਹੈ, ਅਤਿਅੰਤ ਕਠੋਰ ਹੈ, ਇਤਨਾ ਜਿਵੇਂ ਕਿ ਪੱਥਰ, ਪਰ ਜੇ ਕਿਧਰੇ ਦਿਲ ਦਿਮਾਗ਼ 'ਤੇ ਰਾਮ ਦਾ ਨਾਮ ਉਕਰ ਜਾਏ, ਰਸਨਾ ਕਿਧਰੇ ਪ੍ਰਭੂ ਦਾ ਨਾਮ ਉਚਾਰਣ ਕਰਨ ਲੱਗ ਪਵੇ ਤਾਂ ਇਹ ਪੱਥਰ ਭੀ ਤੈਰ ਪੈਂਦੇ ਹਨ, ਇਹ ਪੱਥਰ ਭੀ ਭਵਸਾਗਰ ਤੋਂ ਪਾਰ ਹੋ ਜਾਂਦੇ ਹਨ। ਸੋ ਸਾਹਿਬ ਕਹਿੰਦੇ ਹਨ, ਜਿਤਨਾ ਸਾਗਰ ਵਿਚ ਪਾਣੀ ਹੈ, ਮਨੁੱਖ ਦੇ ਕੋਲ ਇਤਨੇ ਹੀ ਅਉਗਣ ਹਨ। ਹਰ ਅਉਗਣ ਇਕ ਬੰਧਨ ਹੈ ਤੇ ਬੰਧਨ ਦੁੱਖ ਹੈ, ਬੰਧਨ ਬਿਪਤਾ ਹੈ, ਬੰਧਨ ਕਲੇਸ਼ ਹੈ। ਮਨੁੱਖ ਸੁਤੰਤਰਤਾ ਚਾਹੁੰਦੈ, ਪਰ ਕੌਣ ਦੱਸੇ ਕਿ ਮਨੁੱਖ ਜਦੋਂ ਬਾਹਰ ਦੀ ਪਰਤੰਤਰਤਾ ਤੋਂ ਨਿਜਾਤ ਪ੍ਰਾਪਤ ਕਰ ਕੇ ਭਾਵੇਂ ਬਾਹਰੀ ਵਿਖਾਵੇ ਦੀ ਸੁਤੰਤਰਤਾ ਹਾਸਲ ਕਰ ਵੀ ਲੈਂਦਾ ਹੈ, ਤਾਂ ਵੀ ਮਾਨਸਿਕ ਤਲ 'ਤੇ ਗ਼ੁਲਾਮ ਹੀ ਰਹਿ ਜਾਂਦਾ ਹੈ। ਅਉਗਣਾਂ ਦੇ ਬੰਧਨ ਮਨ ਨੂੰ ਪਏ ਹੀ ਰਹਿ ਜਾਂਦੇ ਹਨ। ਮੇਰੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ:

**ਮੰਨੈ ਪਾਵਹਿ ਮੋਖੁ ਦੁਆਰੁ ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੁੰਦੀ ਹੈ—ਮੁਕਤੀ ਦਾ ਦੁਆਰ, ਜਿਥੇ ਕੋਈ ਭੀ ਬੰਧਨ ਨਹੀਂ, ਸਾਰੀਆਂ ਜ਼ੰਜੀਰਾਂ ਟੁੱਟ ਗਈਆਂ, ਸਾਰੇ ਬੰਧਨ ਟੁੱਟ ਗਏ।

**ਮੰਨੈ ਪਰਵਾਰੈ ਸਾਧਾਰੁ ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਪਰਿਵਾਰ ਦਾ ਭੀ ਆਸਰਾ ਬਣਦੇ ਹਨ।

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥**

*(ਗੂਜਰੀ ਮਹਲਾ ੫, ਪੰਨਾ 496)*

ਜੋ ਪਿੱਤਰ ਜਨਮ ਅਤੇ ਮਰਨ ਦੇ ਗੇੜ ਵਿਚ ਪਏ ਹਨ, ਜੇਕਰ ਕੋਈ ਇਕ ਮਨ ਹੋ ਕੇ ਨਾਮ ਜਪ ਰਿਹੈ, ਪਰਮਾਤਮਾ ਦਾ ਪੂਰਨ ਭਰੋਸਾ ਉਸ ਨੇ ਆਪਣੇ ਅੰਤਰ-ਆਤਮੇ ਵਿਚ ਕਰ ਲਿਐ ਤਾਂ ਇਸ ਭਰੋਸੇ ਦਾ ਸਦਕਾ, ਇਸ ਮੰਨ ਲੈਣ ਵਾਲੀ ਬਿਰਤੀ ਦਾ ਸਦਕਾ, ਉਹਦੇ ਪਿੱਤਰਾਂ ਦਾ ਭੀ ਉੱਧਾਰ ਹੋ ਜਾਂਦਾ ਹੈ।

ਉਸ ਦਾ ਅਧਿਆਤਮਕ ਬਲ ਪਿੱਤਰਾਂ ਤਕ ਪਹੁੰਚ ਜਾਂਦਾ ਹੈ। ਸਤਿਗੁਰੂ ਦਾ ਵਾਕ, "ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ"। ਐਸਾ ਜਿਹੜਾ ਮਨੁੱਖ ਹੈ, ਉਹ ਪਰਿਵਾਰ ਦਾ ਸਹਾਰਾ ਬਣਦੈ, ਗੁਜ਼ਰੇ ਹੋਏ ਪਿੱਤਰਾਂ ਦਾ ਅਤੇ ਹੁਣ ਜੋ ਉਸ ਦੇ ਕੋਲ ਪਰਿਵਾਰ ਹੈ, ਪਤਨੀ ਹੈ, ਬੱਚੇ ਹਨ, ਮਾਂ ਹੈ, ਬਾਪ ਹੈ, ਉਨ੍ਹਾਂ ਦਾ ਭੀ ਸਹਾਰਾ ਬਣਦੈ, ਉਨ੍ਹਾਂ ਦਾ ਭੀ ਆਧਾਰ ਬਣਦੈ। ਉਸ ਨੂੰ ਰਸ ਵਿਚ ਡੁੱਬਿਆ ਵੇਖ ਕੇ, ਉਸ ਨੂੰ ਖਿੜੇ ਮਸਤਕ ਵੇਖ ਕੇ, ਉਸ ਨੂੰ ਸਬਰ ਸੰਤੋਖ ਵਿਚ ਵੇਖ ਕੇ ਮਾਂ ਨੂੰ ਭੀ ਕੁਝ ਪ੍ਰੇਰਨਾ ਮਿਲਦੀ ਹੈ, ਕੁਝ ਪਿਤਾ ਦੀ ਭੀ ਢਾਰਸ ਬਣਦੀ ਹੈ, ਕੁਝ ਪਤਨੀ ਨੂੰ ਭੀ ਜੀਵਣ ਦਾ ਢੰਗ ਆ ਜਾਂਦਾ ਹੈ, ਕੁਝ ਬੱਚਿਆਂ 'ਤੇ ਭੀ ਅਸਰ ਪੈਂਦੈ। ਇਸ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਪਰਮਾਤਮਾ ਦਾ ਨਾਮ, ਪਰਮਾਤਮਾ ਦੀ ਹਸਤੀ ਮੰਨ ਲੈਂਦੇ ਹਨ, ਉਹ ਪਰਿਵਾਰ ਦਾ ਆਸਰਾ ਬਣ ਜਾਂਦੇ ਹਨ, ਉਹ ਪਰਿਵਾਰ ਦੀ ਢਾਰਸ ਬਣ ਜਾਂਦੇ ਹਨ :

**ਮੰਨੈ ਪਰਵਾਰੈ ਸਾਧਾਰੁ ॥**
**ਮੰਨੈ ਤਰੈ ਤਾਰੇ ਗੁਰੁ ਸਿਖ ॥**

ਜਿਸ ਨੇ ਪਰਮਾਤਮਾ ਦੇ ਨਾਮ ਨੂੰ ਮੰਨ ਲਿਐ, ਉਹ ਆਪ ਤਾਂ ਤਰਦੈ, ਪਰ ਆਪਣੀ ਸਿੱਖਿਆ ਦੇ ਆਸਰੇ 'ਤੇ ਸਿੱਖਾਂ ਨੂੰ ਭੀ ਤਾਰਦੈ। ਭਾਵ ਜੋ ਗੁਰ-ਸਿੱਖਿਆ ਨੂੰ ਧਾਰਨ ਕਰ ਲੈਂਦੈ, ਆਪ ਵੀ ਤਰਦੈ ਤੇ ਹੋਰਾਂ ਨੂੰ ਭੀ ਤਾਰਦੈ। ਤਰਨ ਲਈ ਸਿੱਖਿਆ ਹੀ ਸਹਾਰਾ ਹੈ। ਤਰਨ ਲਈ ਪਰਮਾਤਮਾ ਦਾ ਨਾਮ ਹੀ ਸਹਾਰਾ ਹੈ। ਭਗਤ ਕਬੀਰ ਜੀ ਬੜੀ ਕੀਮਤੀ ਗੱਲ ਆਖਦੇ ਹਨ ਕਿ ਮਨੁੱਖ ਦੀ ਜ਼ਿੰਦਗੀ ਦਾ ਬੇੜਾ ਜਰਜਰਾ ਹੋ ਚੁੱਕਿਐ, ਪੁਰਾਣਾ ਹੋ ਗਿਐ ਤੇ ਬੇੜੀ ਨਿਰੀ ਪੁਰਾਣੀ ਹੀ ਨਹੀਂ ਹੋਈ, ਬਲਕਿ ਹਜ਼ਾਰਾਂ ਤਰ੍ਹਾਂ ਦੇ ਉਸ ਵਿਚ ਛਿਦਰ ਨੇ, ਸੁਰਾਖ਼ ਹਨ। ਬੇੜੀ ਵਿਚ ਇਕ ਸੁਰਾਖ਼ ਭੀ ਹੋਵੇ ਤਾਂ ਬੇੜੀ ਦੇ ਡੁੱਬਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਕ ਸੁਰਾਖ਼ ਦੇ ਰਾਹੀਂ ਭੀ ਬੇੜੀ ਦੇ ਅੰਦਰ ਇਤਨਾ ਪਾਣੀ ਪ੍ਰਵੇਸ਼ ਕਰ ਜਾਂਦਾ ਹੈ ਕਿ ਬੇੜੀ ਡੁੱਬਣ ਲੱਗ ਪੈਂਦੀ ਹੈ, ਹਿਲੋਰੇ ਖਾਣ ਲੱਗ ਪੈਂਦੀ ਹੈ, ਪਰ ਜਿਸ ਬੇੜੀ ਵਿਚ ਹਜ਼ਾਰਾਂ ਸੁਰਾਖ਼ ਹਨ, ਐਸੀ ਬੇੜੀ ਦੇ ਪਾਰ ਕਿਨਾਰੇ ਤਕ ਪਹੁੰਚਣ ਦੀ ਸੰਭਾਵਨਾ ਬਿਲਕੁਲ ਘੱਟ ਹੈ :

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥**

*(ਸਲੋਕ ਕਬੀਰ ਜੀ, ਪੰਨਾ 1366)*

ਮਾਸੂਮ ਬੱਚਾ ਹੈ, ਨਵੀਂ ਬੇੜੀ ਹੈ, ਛਿਦਰ ਕੋਈ ਭੀ ਨਹੀਂ। ਜੁਆਨ ਹੈ, ਬੇੜੀ ਤਾਂ ਅਜੇ ਨਵੀਂ ਹੈ, ਪਰ ਕੁਝ ਛਿਦਰ ਹੋ ਗਏ ਹਨ, ਕੁਝ ਪਾਪਾਂ ਦੇ ਛਿਦਰ

ਹੋ ਗਏ ਹਨ, ਕੁਝ ਗੁਨਾਹਾਂ ਦੇ ਸੁਰਾਖ਼ ਹੋ ਗਏ ਹਨ। ਬੇੜੀ ਬੁੱਢੀ ਹੋ ਗਈ ਹੈ, ਉਮਰ ਬੁੱਢੀ ਹੋ ਗਈ ਹੈ। ਹੁਣ ਤਾਂ ਛਿਦਰ ਹੀ ਛਿਦਰ ਹਨ। ਹੁਣ ਤਾਂ ਸੁਰਾਖ਼ ਹੀ ਸੁਰਾਖ਼ ਹਨ। ਇਕ ਤਾਂ ਸੁਰਾਖ਼ ਹੀ ਸੁਰਾਖ਼ ਹਨ, ਬੇੜੀ ਪੁਰਾਣੀ ਭੀ ਹੋ ਚੁੱਕੀ ਹੈ, ਤਾਂ ਭਗਤ ਕਬੀਰ ਕਹਿੰਦੇ ਹਨ ਕਿ ਇਹ ਤਾਂ ਡੁੱਬੇਗੀ ਹੀ ਡੁੱਬੇਗੀ, ਤੇ ਦੂਜਾ ਮਨੁੱਖ ਨੇ ਇਕ ਹੋਰ ਗ਼ਜ਼ਬ ਕੀਤੈ, ਉਸ ਬੇੜੀ ਦੇ ਉਪਰ ਪੱਥਰ ਭੀ ਲੱਦ ਲਏ ਹਨ। ਜਿਸ ਬੇੜੀ ਵਿਚ ਹਜ਼ਾਰਾਂ ਤਰ੍ਹਾਂ ਦੇ ਸੁਰਾਖ਼ ਹਨ, ਉਸ ਵਿਚ ਲੱਦ ਲਏ ਹਨ ਪੱਥਰ, ਲੱਦੇ ਨੇ ਅਉਗਣ, ਲੱਦੇ ਨੇ ਪਾਪ ਤੇ ਅਨੇਕਾਂ ਤਰ੍ਹਾਂ ਦੇ ਧੱਬੇ, ਛਿਦਰ (ਸੁਰਾਖ਼) ਪਹਿਲੇ ਹੀ ਹਨ। ਸੋ ਆਪ ਕਹਿੰਦੇ ਹਨ, "ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥ ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥" ਜਿਨ੍ਹਾਂ ਨੇ ਆਪਣੇ ਸਿਰ ਉੱਤੇ ਬਹੁਤਾ ਹੀ ਭਾਰ ਚੁੱਕ ਲਿਐ ਅਤੇ ਬੇੜੀ ਭੀ ਪੁਰਾਣੀ ਹੈ, ਛਿਦਰ ਭੀ ਜ਼ਿਆਦਾ ਹਨ, ਉਹ ਤਾਂ ਡੁੱਬਣਗੇ ਹੀ, ਪਰ ਜਿਨ੍ਹਾਂ ਦੀ ਬੇੜੀ ਹੌਲੀ ਹੈ, ਛਿਦਰ ਭੀ ਕੋਈ ਨਹੀਂ, ਉਹ ਪਾਰਲੇ ਕੰਢੇ 'ਤੇ ਜਾ ਪਹੁੰਚਣਗੇ। ਉਨ੍ਹਾਂ ਨੂੰ ਪਾਰਲਾ ਕੰਢਾ ਨਸੀਬ ਹੋਵੇਗਾ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥**

*(ਮਾਰੂ ਮਹਲਾ ੫, ਪੰਨਾ 1001)*

ਮਨੁੱਖ ਬੇਕਾਰ ਪੱਥਰਾਂ ਦੀ ਮਾਲਾ ਬਣਾ ਕੇ ਗਲ਼ ਵਿਚ ਪਾ ਲੈਂਦਾ ਹੈ ਤੇ ਨਿੰਦਾ ਦੀ ਪੰਡ ਸਿਰ ਉਪਰ ਚੁੱਕ ਲੈਂਦਾ ਹੈ। ਜਿਥੋਂ ਪਾਰ ਲੰਘਣੈ ਉਹ ਤਾਂ ਮਹਾਂਸਾਗਰ ਹੈ, ਉਥੇ ਤਾਂ ਬੜੀਆਂ ਲਹਿਰਾਂ ਹਨ। ਬੰਦਾ ਉਂਜ ਵੀ ਸਰੀਰ ਕਰਕੇ ਬੋਝਲ ਹੈ, ਭਾਰੂ ਹੈ, ਗਲ਼ੇ ਵਿਚ ਪੱਥਰਾਂ ਦੀ ਮਾਲਾ ਪਹਿਨ ਲਈ ਹੈ। ਸਿਰ ਦੇ ਉੱਤੇ ਨਿੰਦਾ ਦੀ ਪੰਡ ਚੁੱਕ ਲਈ ਹੈ। ਹੁਣ ਇਹ ਪਾਰ ਹੋਵੇ ਤਾਂ ਕਿਸ ਤਰ੍ਹਾਂ ਹੋਵੇ, ਇਹ ਤਾਂ ਡੁੱਬੇਗਾ, ਲਾਜ਼ਮੀ ਡੁੱਬੇਗਾ। ਇਕ ਆਲਮ ਕਹਿੰਦੈ :

*ਜਬ ਕਸ਼ਤੀ ਸਾਬਤੋ ਸਾਲਮ ਥੀ ਮੰਜ਼ਲ ਕੀ ਤਮੰਨਾ ਕਿਸ ਕੋ ਥੀ।*

ਜਦ ਕਿਸ਼ਤੀ ਸੁਰਾਖ਼ਾਂ ਤੋਂ ਬਿਨਾਂ ਸੀ, ਨਵੀਂ ਨਕੋਰ ਸੀ, ਭਾਵ ਬੇਦਾਗ਼ ਜ਼ਿੰਦਗੀ ਸੀ ਤਾਂ ਪਾਰ ਜਾਣ ਦਾ ਖ਼ਿਆਲ ਹੀ ਨਾ ਪੈਦਾ ਹੋਇਆ। ਪ੍ਰਭੂ-ਚਿੰਤਨ ਕਰਨ ਦਾ ਅੰਦਰ ਭਾਉ ਹੀ ਨਹੀਂ ਪੈਦਾ ਹੋਇਆ, ਪਰ ਵਿਕਾਰਾਂ ਦੇ ਅਨੇਕਾਂ ਸੁਰਾਖ਼ ਹੋ ਗਏ, ਬੇੜੀ ਪੁਰਾਣੀ ਹੋ ਗਈ।

*ਅਬ ਐਸੀ ਖ਼ਸਤਾ ਕਿਸ਼ਤੀ ਪਰ ਮੰਜ਼ਿਲ ਕੀ ਤਮੰਨਾ ਕੌਨ ਕਰੇ।*

ਹੁਣ ਇਸ ਤਰ੍ਹਾਂ ਦੀ ਫਟੀ ਪੁਰਾਣੀ ਬੇੜੀ ਨੂੰ ਵੇਖ ਕੇ, ਛਿਦਰਾਂ ਨਾਲ ਭਰੀ ਹੋਈ ਬੇੜੀ ਨੂੰ ਵੇਖ ਕੇ ਪਾਰ ਜਾਣ ਦੀ ਸੰਭਾਵਨਾ ਕੌਣ ਕਰੇ ? ਮੁਸ਼ਕਲ ਹੈ।

ਇਹ ਬੇੜੀ ਤਾਂ ਜ਼ਰੂਰ ਡੁੱਬੇਗੀ। ਪਰ ਜੋ ਪਰਮਾਤਮਾ ਦਾ ਨਾਮ ਜਪਦੇ ਹਨ, ਜਪਦਿਆਂ ਹੀ ਛਿਦਰ ਭਰਨੇ ਸ਼ੁਰੂ ਹੋ ਜਾਂਦੇ ਹਨ। ਜੋ ਪਰਮਾਤਮਾ ਦੀ ਹਸਤੀ ਨੂੰ ਸਿਦਕ ਨਾਲ ਕਬੂਲ ਕਰ ਲੈਂਦੇ ਹਨ, ਭਰੋਸਾ ਬੱਝ ਜਾਂਦੈ ਜਿਨ੍ਹਾਂ ਦਾ, ਉਨ੍ਹਾਂ ਦੇ ਸਾਰੇ ਛਿਦਰ ਢਕੇ ਜਾਂਦੇ ਹਨ:

**ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥**

*(ਗਉੜੀ ਸੁਖਮਨੀ ਮ: ੫, ਪੰਨਾ 270)*

ਪ੍ਰਭੂ ਦੀ ਬਖ਼ਸ਼ਿਸ਼ ਦੇ ਨਾਲ ਮਨੁੱਖ ਦੇ ਸਾਰੇ ਸੁਰਾਖ਼ ਢੱਕੇ ਜਾਂਦੇ ਹਨ, ਸਾਰੇ ਗੁਨਾਹ ਢਕੇ ਜਾਂਦੇ ਹਨ, ਗੁਨਾਹਾਂ ਉੱਤੇ ਕੱਪੜਾ ਆ ਜਾਂਦਾ ਹੈ, ਗੁਨਾਹਾਂ ਉੱਤੇ ਬਖ਼ਸ਼ਿਸ਼ ਦਾ, ਰਹਿਮਤ ਦਾ ਚੋਲ਼ਾ ਆ ਜਾਂਦਾ ਹੈ, ਚਾਦਰ ਆ ਜਾਂਦੀ ਹੈ, ਜਿਸ ਦੇ ਨਾਲ ਮਨੁੱਖ ਢੱਕਿਆ ਜਾਂਦੈ।

**ਮੰਨੈ ਤਰੈ ਤਾਰੇ ਗੁਰੁ ਸਿਖ॥**

ਸਾਹਿਬ ਅੱਗੇ ਕਹਿੰਦੇ ਹਨ ਕਿ ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਆਪ ਤਾਂ ਤਰਦੇ ਹੀ ਹਨ, ਸਿੱਖਿਆ ਦੁਆਰਾ ਆਪਣੇ ਸਿੱਖਾਂ ਨੂੰ ਭੀ ਤਾਰਦੇ ਹਨ, ਨਾਲ ਦੇ ਸਾਥੀਆਂ ਨੂੰ ਭੀ ਤਾਰਦੇ ਹਨ। ਸਾਹਿਬ ਅੱਗੇ ਫ਼ੁਰਮਾਉਂਦੇ ਹਨ:



**ਮੰਨੈ ਨਾਨਕ ਭਵਹਿ ਨ ਭਿਖ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਭੇਖਾਂ ਵਿਚ ਨਹੀਂ ਭਟਕਦੇ। ਉਹ ਦਰ ਦਰ 'ਤੇ ਭੀਖ ਨਹੀਂ ਮੰਗਦੇ। ਉਨ੍ਹਾਂ ਦਾ ਭਿਖਾਰੀਪੁਣਾ ਖ਼ਤਮ ਹੋ ਜਾਂਦਾ ਹੈ ਅਤੇ ਭੇਖਾਂ ਦੀ ਭਟਕਣਾ ਭੀ ਖ਼ਤਮ ਹੋ ਜਾਂਦੀ ਹੈ ਕਿ ਇਹ ਭੇਖ ਧਾਰਨ ਕਰਨਾ ਹੈ, ਔਹ ਭੇਖ ਧਾਰਨ ਕਰਨਾ ਹੈ। ਇਸ ਰਸਤੇ 'ਤੇ ਭਟਕਣਾ, ਉਸ ਰਸਤੇ 'ਤੇ ਭਟਕਣਾ, ਇਹ ਸਾਰੀ ਚਿੰਤਾ ਉਨ੍ਹਾਂ ਦੀ ਮਿਟ ਜਾਂਦੀ ਹੈ, ਉਨ੍ਹਾਂ ਨੂੰ ਸਦੀਵੀ ਟਿਕਾਉ ਨਸੀਬ ਹੋ ਜਾਂਦੈ।

**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥**

ਪਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ, ਜੇਕਰ ਕੋਈ ਮੰਨ ਲਵੇ ਤਾਂ ਇਸ ਰਸ ਨੂੰ ਉਹ ਜਾਣ ਲਵੇਗਾ। ਕਿਸੇ ਦੇ ਅੰਦਰ ਪੂਰਨ ਤੌਰ 'ਤੇ ਭਰੋਸਾ ਬੱਝ ਜਾਏ, ਵਿਸ਼ਵਾਸ ਬੱਝ ਜਾਏ ਤਾਂ ਇਸ ਗੱਲ ਦਾ ਉਸੇ ਨੂੰ ਹੀ ਪਤਾ ਚੱਲੇਗਾ ਜੋ ਮੰਨ ਲੈਂਦੈ, ਉਹ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ। ਜੋ ਮੰਨ ਲੈਂਦੈ, ਉਸ ਨੂੰ ਮੁਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਮੰਨ ਲੈਂਦੈ, ਉਹ ਪਰਿਵਾਰ ਦਾ ਆਸਰਾ ਬਣ ਜਾਂਦਾ ਹੈ। ਜੋ ਮੰਨ ਲੈਂਦੈ, ਉਸ ਦੀ ਸਿੱਖਿਆ ਨਾਲ ਦੂਸਰੇ ਭੀ ਤਰਦੇ ਹਨ, ਦੂਜੇ ਭੀ ਭਵਸਾਗਰ ਤੋਂ

ਪਾਰ ਹੋ ਜਾਂਦੇ ਹਨ ਅਤੇ ਜੋ ਮੰਨ ਲੈਂਦੈ, ਉਹ ਉਨ੍ਹਾਂ ਰਸਤਿਆਂ 'ਤੇ ਹੀ ਨਹੀਂ ਚੱਲਦਾ ਜਿਸ ਰਸਤੇ ਦੇ ਉੱਤੇ ਵਿਘਨ ਹਨ, ਰੋਕਾਂ ਹਨ, ਠਾਕ ਹੈ। ਇਸ ਤਰੀਕੇ ਦੇ ਨਾਲ ਉਹ ਪਰਮ-ਪਦ ਪ੍ਰਾਪਤ ਕਰ ਲੈਂਦਾ ਹੈ। ਪਰਮਾਤਮਾ ਦਾ ਨਾਮ ਮੰਨ ਲੈਣ ਨਾਲ ਪਰਮਾਤਮਾ ਦੀ ਲੀਨਤਾ ਨਸੀਬ ਹੋ ਜਾਂਦੀ ਹੈ। ਪਰਮਾਤਮਾ ਵਾਲੇ ਗੁਣ ਉਸ ਦੇ ਅੰਤਰ-ਆਤਮੇ ਵਿਚ ਪੈਦਾ ਹੋ ਜਾਂਦੇ ਹਨ। ਇਸ ਵਾਸਤੇ ਸਤਿਗੁਰ ਕਹਿੰਦੇ ਹਨ ਕਿ ਇਹ ਅਵਸਥਾ ਗੁਪਤ ਹੁੰਦੀ ਹੈ, ਦੂਜੇ ਤੀਜੇ ਨੂੰ ਪਤਾ ਨਹੀਂ ਚੱਲਦਾ ਕਿ ਇਤਨੇ ਮਹਾਨ ਆਨੰਦ ਦਾ ਸਾਗਰ ਇਸ ਦੇ ਅੰਦਰ ਉਮੜਿਆ ਹੋਇਐ, ਕੋਲ ਬੈਠੇ ਦੂਸਰੇ ਨੂੰ ਪਤਾ ਨਹੀਂ ਚੱਲਦਾ। ਸੋ ਸਤਿਗੁਰ ਵਾਰ ਵਾਰ ਇਸ ਪੰਗਤੀ ਨੂੰ ਦੁਹਰਾਂਦੇ ਹਨ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ਪਰਮਾਤਮਾ ਦਾ ਨਾਮ ਦੁੱਖਾਂ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਐਸਾ ਨਿਰਮਲ ਹੈ, ਐਸਾ ਪਾਵਨ ਹੈ, ਕਿ ਇਸ ਦਾ ਰਸ ਉਹੀ ਜਾਣਦੈ ਜੋ ਮੰਨ ਲੈਂਦਾ ਹੈ, ਜੋ ਪੂਰਨ ਤੌਰ 'ਤੇ ਆਪਣਾ ਵਿਸ਼ਵਾਸ ਬਣਾ ਲੈਂਦੈ। ਨਾਮ ਬਾਣੀ ਸੁਣਨ ਦੀ ਸਾਰੀ ਸਾਧਨਾ ਮੰਨ ਲੈਣ ਵਾਸਤੇ ਹੈ ਤੇ ਜੋ ਮੰਨ ਲੈਂਦੈ, ਮਹਾਰਾਜ ਕਹਿੰਦੇ ਹਨ ਕਿ ਉਸ ਦੀ ਗਤੀ, ਉਸ ਦੀ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ, ਲਿਹਾਜ਼ਾ :

**ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ॥**

*(ਵਾਰ ਸੋਰਠਿ, ਮ: ੪, ਪੰਨਾ 645)*

# ਨਾਨਕ ਭਗਤਾ ਸਦਾ ਵਿਗਾਸੁ

ਸੁਣਿਐ ਸਿਧ ਪੀਰ ਸੁਰਿ ਨਾਥ ॥
ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥
ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੮॥ *(ਜਪੁ ਜੀ, ਪੰਨਾ 2)*

ਗੁਰੂ-ਦੁਆਰੇ ਸ਼ਬਦ ਸੁਣਨ ਦੀ ਮਹਾਨਤਾ ਇਤਨੀ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਭੂ-ਪ੍ਰਾਪਤੀ ਦਾ ਮੁਖ ਸਾਧਨ ਭੀ ਸੁਣਨਾ ਹੀ ਦੱਸਿਐ। ਸ਼ਬਦ ਨੂੰ ਪਰਮਾਤਮਾ ਨਾਲ ਮਿਲਣ ਦਾ ਆਧਾਰ ਮੰਨ ਲਈਏ ਤਾਂ ਫਿਰ ਸ਼ਬਦ ਸੁਣਨ ਦਾ ਹੀ ਵਿਸ਼ਾ ਹੈ। ਅੱਜ ਤਕ ਸਾਦਿਕ ਪੁਰਸ਼, ਪਰਮਾਤਮਾ ਤਕ ਪਹੁੰਚਣ ਲਈ, ਉਸਨੂੰ ਮਿਲਣ ਲਈ, ਤਰ੍ਹਾਂ ਤਰ੍ਹਾਂ ਦੇ ਜੋ ਸਾਧਨ ਜੁਟਾਂਦੇ ਰਹੇ ਹਨ, ਸਰੀਰ ਦੇ ਕਿਸੇ ਇਕ ਤੱਤ ਨੂੰ ਉਨ੍ਹਾਂ ਨੇ ਮੁੱਖ ਰੱਖਿਐ। ਸਰੀਰ ਵਿਚ ਪਾਣੀ ਬਹੁਤ ਜ਼ਿਆਦਾ ਹੈ, ਇਸ ਗੱਲ ਨੂੰ ਮੁੱਖ ਰੱਖ ਕੇ ਤੀਰਥਾਂ ਦਾ ਰਟਨ ਕਰੀ ਜਾਣਾ, ਸਵੇਰੇ ਕਰਨਾ, ਦੁਪਹਿਰ ਨੂੰ ਕਰਨਾ, ਸ਼ਾਮ ਨੂੰ ਕਰਨਾ ਅਤੇ ਤੀਰਥ ਦੇ ਇਸ਼ਨਾਨ ਨੂੰ ਹੀ, ਜਲ ਦੇ ਇਸ਼ਨਾਨ ਨੂੰ ਹੀ ਆਤਮ-ਸ਼ੁੱਧੀ ਮੰਨ ਲੈਣਾ, ਇਸਨੂੰ ਹੀ ਆਪਣਾ ਨਿਸ਼ਾਨਾ ਮਿੱਥ ਰੱਖਿਆ ਹੈ। ਮੁੱਖ ਗੱਲ ਇਤਨੀ ਹੈ ਕਿ ਪ੍ਰਭੂ-ਪ੍ਰਾਪਤੀ ਦਾ ਸਾਧਨ ਜੋ ਅਪਣਾਇਆ ਗਿਐ, ਉਸ ਵਿਚ ਪਾਣੀ ਪ੍ਰਧਾਨ ਹੈ। ਬਾਰ-ਬਾਰ ਸਿਜਦਾ ਕਰਨਾ, ਬਾਰ ਬਾਰ ਮੱਥਾ ਰਗੜਨਾ, ਨੱਕ ਰਗੜਨੀ, ਹਰ ਵਕਤ ਧਰਤੀ ਦੀ ਖ਼ਾਕ ਨੂੰ ਮਸਤਕ 'ਤੇ ਲਾਉਣਾ, ਮਿੱਟੀ-ਤੱਤ ਨੂੰ ਆਧਾਰ ਬਣਾ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਅੱਗ ਬਾਲ ਕੇ, ਧੂਣੇ ਤਪਾ ਕੇ ਅਤੇ ਜੇਠ-ਹਾੜ ਦੀ ਧੁੱਪ ਵਿਚ ਬੈਠ ਕੇ ਆਪਣੇ ਸਰੀਰ ਨੂੰ ਤਪਾਣਾ, ਇਸ ਅਗਨ-ਤੱਤ ਨੂੰ ਪ੍ਰਭੂ-ਪ੍ਰਾਪਤੀ ਦਾ ਸਾਧਨ ਜਾਣ ਕੇ ਜੋਗੀ-ਜਨ, ਸਾਦਿਕ ਪੁਰਸ਼ ਸਾਧਨਾ ਕਰਦੇ ਰਹੇ ਹਨ ਅਤੇ ਸਰੀਰ ਵਿਚ ਅਗਨ-ਤੱਤ ਦੇ ਆਸਰੇ ਪ੍ਰਭੂ ਤੱਕ ਪਹੁੰਚਣ ਦੀ ਕੋਸ਼ਿਸ਼ ਕਰਦੇ ਰਹੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਮਾਰਗ ਅਪਣਾਇਆ ਤੇ ਦੱਸਿਆ

ਹੈ, ਉਸ ਵਿਚ ਆਕਾਸ਼ ਪ੍ਰਧਾਨ ਹੈ। ਕਿਧਰੇ ਮਿੱਟੀ ਪ੍ਰਧਾਨ ਹੈ, ਕਿਧਰੇ ਪਾਣੀ ਪ੍ਰਧਾਨ ਹੈ, ਕਿਧਰੇ ਅਗਨੀ ਪ੍ਰਧਾਨ ਹੈ, ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ਼ਬਦ ਨੂੰ ਪ੍ਰਧਾਨ ਮੰਨਿਐ। ਸ਼ਬਦ ਆਕਾਸ਼-ਤੱਤ ਦਾ ਵਿਸ਼ਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਬਾਰ ਬਾਰ ਉਸ ਦਾ ਜ਼ਿਕਰ ਕਰਦੇ ਰਹੀਏ ਅਤੇ ਸੁਣਦੇ ਰਹੀਐ, ਆਖ਼ਰ ਇਕ ਦਿਨ ਮਨੁੱਖ ਪਰਮਾਤਮਾ ਤਕ ਪਹੁੰਚ ਜਾਂਦਾ ਹੈ, ਈਸ਼ਵਰ ਤਕ ਪਹੁੰਚ ਜਾਂਦੈ। ਜਿਵੇਂ ਭੋਜਨ ਦੀ ਬੁਰਕੀ ਜਦ ਮੂੰਹ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦੀ ਹੈ ਤਾਂ ਖ਼ੂਨ ਬਣਦੀ ਹੈ, ਮਿੱਝ ਬਣਦੀ ਹੈ, ਮਾਸ ਬਣਦੀ ਹੈ, ਸਰੀਰ ਦੀ ਤਾਕਤ ਬਣਦੀ ਹੈ, ਸਰੀਰ ਦੀ ਸ਼ਕਤੀ ਬਣਦੀ ਹੈ। ਇਵੇਂ ਹੀ ਸ਼ਬਦ ਕੰਨਾਂ ਦੇ ਰਾਹੀਂ ਜਦ ਅੰਦਰ ਪ੍ਰਵੇਸ਼ ਕਰਦੈ ਤਾਂ ਉਹ ਅਨਾਹਦ ਨਾਦ ਬਣਦੈ, ਪਰਮ ਪ੍ਰਕਾਸ਼ ਬਣਦੈ, ਦੈਵੀ ਸੰਪਦਾ ਨੂੰ ਅੰਦਰੋਂ ਜਨਮ ਦੇਣ ਵਿਚ ਸਹਾਇਕ ਹੁੰਦੈ। ਸ਼ਬਦ ਕੇਵਲ ਸੁਣਨ ਦਾ ਹੀ ਵਿਸ਼ਾ ਹੈ। ਸੁਣਨ ਦੀ ਕਿਤਨੀ ਵੱਡੀ ਮਹਾਨਤਾ ਹੈ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਕਥਨੀ ਦਾ ਮੂਲ ਵਿਸ਼ਾ ਹੈ :

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥**



ਮਹਾਰਾਜ ਦਾ ਫ਼ੁਰਮਾਨ ਹੈ ਕਿ ਭਗਤਾਂ ਦੇ ਮਨ ਵਿਚ ਸਦਾ ਉਲਾਸ ਰਹਿੰਦੈ, ਖੇੜਾ ਰਹਿੰਦੈ, ਮਸਤੀ ਰਹਿੰਦੀ ਹੈ। ਭਗਤ-ਜਨ ਸਦੀਵੀ ਆਨੰਦ ਵਿਚ ਰਹਿੰਦੇ ਹਨ, ਅੱਠੇ ਪਹਿਰ ਪ੍ਰਸੰਨਚਿੱਤ ਰਹਿੰਦੇ ਹਨ, ਤਾਂ ਆਖ਼ਰ ਕੁਝ ਨਾ ਕੁਝ ਕਾਰਨ ਹੋਵੇਗਾ, ਕਿਉਂਕਿ ਅੱਠੇ ਪਹਿਰ ਦੀ ਪ੍ਰਸੰਨਤਾ ਤਾਂ ਦੁਨੀਆਂ ਵਿਚ ਕਿਸੇ ਨੂੰ ਭੀ ਨਸੀਬ ਨਹੀਂ। ਜੋ ਹੱਸ ਰਿਹੈ, ਆਖ਼ਰ ਉਸੇ ਨੂੰ ਅਸੀਂ ਰੋਂਦਾ ਹੋਇਆ ਵੇਖ ਰਹੇ ਹਾਂ। ਜੋ ਪਰਮ ਪ੍ਰਸੰਨ-ਚਿੱਤ ਸਾਨੂੰ ਮਿਲਦੈ, ਅਸੀਂ ਉਸੇ ਨੂੰ ਹੀ ਗ਼ਮਗੀਨ ਹੋਇਆ, ਬੇਚੈਨ ਹੋਇਆ ਵੇਖਦੇ ਹਾਂ। ਸਾਹਿਬ ਕਹਿੰਦੇ ਹਨ, "ਨਾਨਕ ਭਗਤਾ ਸਦਾ ਵਿਗਾਸੁ"। ਭਗਤਾਂ ਦੇ ਕੋਲ ਸਦੀਵੀ ਖੇੜਾ ਹੈ, ਸਦੀਵੀ ਆਨੰਦ ਹੈ। ਅੱਠੇ ਪਹਿਰ ਦੀ ਪ੍ਰਸੰਨਤਾ ਹੈ। ਇਹ ਪ੍ਰਸੰਨਤਾ ਉਨ੍ਹਾਂ ਨੂੰ ਕਿਸ ਤਰ੍ਹਾਂ ਨਸੀਬ ਹੋਈ ? ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਦੇ ਦੁੱਖ ਜਦ ਨਾਸ ਹੋਏ, ਪਾਪ ਜਦ ਨਾਸ ਹੋਏ ਤਾਂ ਪ੍ਰਸੰਨਤਾ ਨਸੀਬ ਹੋ ਗਈ। ਪਾਪ ਤੋਂ ਦੁੱਖ ਪੈਦਾ ਹੁੰਦੇ ਹਨ, ਦੁੱਖ ਬੇਚੈਨ ਕਰ ਦਿੰਦੇ; ਪਾਪ ਮਿਟ ਗਏ, ਦੁੱਖ ਮਿਟ ਗਏ ਤਾਂ ਪ੍ਰਸੰਨਤਾ ਅੰਤਰ-ਆਤਮੇ ਵਿਚ ਪੈਦਾ ਹੋ ਗਈ। ਪਰ ਸਵਾਲ ਪੈਦਾ ਹੁੰਦੈ ਕਿ ਪਾਪ ਕਿਸ ਤਰ੍ਹਾਂ ਮਿਟ ਗਏ ? ਦੁੱਖ ਕਿਸ ਤਰ੍ਹਾਂ ਮਿਟ ਗਏ। ਤਾਂ ਸਤਿਗੁਰੂ ਕਹਿੰਦੇ ਹਨ, "ਸੁਣਿਐ ਦੂਖ ਪਾਪ ਕਾ ਨਾਸੁ" : ਜਦ ਗੁਰੂ ਦਾ ਸ਼ਬਦ ਸੁਣਿਐ, ਪਰਮਾਤਮਾ ਦਾ ਨਾਮ ਸੁਣਿਐ, ਪਾਪ ਮਿਟ ਗਏ, ਦੁੱਖ ਮਿਟ ਗਏ। ਪਾਪ ਤੇ

ਦੁੱਖ ਦੇ ਮਿਟਦਿਆਂ ਹੀ ਉਲਾਸ ਪੈਦਾ ਹੋਇਆ, ਵਿਗਾਸ ਪੈਦਾ ਹੋਇਆ, ਖੇੜੇ ਦਾ ਜਨਮ ਹੋਇਆ, ਖ਼ੁਸ਼ੀਆਂ ਦਾ ਜਨਮ ਹੋਇਆ। ਸੋ ਨਾਦ ਨੂੰ ਸੁਣਨਾ, ਗੁਰ-ਸ਼ਬਦ ਨੂੰ ਸੁਣਨਾ, ਪ੍ਰਭੂ-ਨਾਮ ਦਾ ਕੋਈ ਉਚਾਰਣ ਕਰੇ, ਉਸ ਨੂੰ ਸੁਣਨਾ, ਸੁਣਨ ਦੇ ਨਾਲ ਹੀ ਦੁੱਖਾਂ ਦਾ ਨਾਸ ਹੋ ਜਾਂਦਾ ਹੈ, ਪਾਪਾਂ ਦਾ ਨਾਸ ਹੋ ਜਾਂਦਾ ਹੈ, ਬਸ਼ਰਤੇ ਕਿ ਸੁਣਨ ਦੀ ਜਾਚ ਕਿਸੇ ਨੂੰ ਆ ਜਾਏ। ਧਿਆਨ ਤੋਂ ਬਿਨਾਂ ਮਨੁੱਖ ਸੁਣ ਨਹੀਂ ਸਕੇਗਾ। ਸੁਣਨਾ ਬਹੁਤ ਹੀ ਪ੍ਰਬਲ ਧਿਆਨ-ਸਾਧਨਾ ਹੈ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੁੰਦੈ, ਦੂਸਰਾ ਸੁਣ ਰਿਹਾ ਹੁੰਦੈ ਤੇ ਸੁਣਨ ਵਾਲਾ ਅਚਨਚੇਤ ਕਹਿ ਦਿੰਦੈ, ਮਿੱਤਰਾ! ਇਹ ਗੱਲ ਫਿਰ ਆਖ, ਮੈਂ ਨਹੀਂ ਸੁਣੀ। ਤੂੰ ਕਿਉਂ ਨਹੀਂ ਸੁਣੀ ? ਕਹਿੰਦਾ ਹੈ, ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਸੀ। ਸੋ ਧਿਆਨ ਤੋਂ ਬਿਨਾਂ ਸ਼ਬਦ ਨੂੰ ਸੁਣਨਾ ਬਹੁਤ ਔਖਾ ਹੈ। ਸਾਹਿਬ ਕਹਿੰਦੇ ਹਨ, ਜਿਵੇਂ ਹੀ ਕੋਈ ਉਚਾਰਣ ਕੀਤੇ ਹੋਏ ਨਾਮ ਨੂੰ ਧਿਆਨ ਨਾਲ ਸੁਣਦੈ ਤਾਂ ਉਸ ਦੇ ਪਾਪ ਮਿਟ ਜਾਂਦੇ ਹਨ, ਉਸ ਦੇ ਦੁੱਖ ਮਿਟ ਜਾਂਦੇ ਹਨ। ਉਸ ਦੇ ਅੰਦਰ ਵਿਗਾਸ ਪੈਦਾ ਹੋ ਜਾਂਦਾ ਹੈ। ਉਸ ਦੇ ਅੰਦਰ ਖੇੜੇ ਦਾ ਜਨਮ ਹੁੰਦੈ। ਸਿਰਫ਼ ਇਤਨਾ ਹੀ ਨਹੀਂ, ਸਾਹਿਬ ਕਹਿੰਦੇ ਹਨ, "ਸੁਣਿਐ ਸਿਧ ਪੀਰ ਸੁਰਿ ਨਾਥ"। ਪਰਮਾਤਮਾ ਦਾ ਨਾਮ ਸੁਣਦਿਆਂ ਹੀ, ਮਨੁੱਖ ਸਿੱਧ ਬਣ ਜਾਂਦਾ ਹੈ, ਪੀਰ ਬਣ ਜਾਂਦੈ, ਦੇਵਤਾ ਬਣ ਜਾਂਦੈ, ਨਾਥ ਬਣ ਜਾਂਦੈ। ਜੋ ਬੜੇ ਬੜੇ ਨਾਥ ਹੋਏ ਹਨ, ਮਹਾਨ ਦੇਵਤੇ ਹੋਏ ਹਨ, ਬੜੇ ਬੜੇ ਫ਼ਕੀਰ ਹੋਏ ਹਨ, ਸਿੱਧ ਪੁਰਸ਼ ਹੋਏ ਹਨ, ਸਤਿਗੁਰੂ ਕਹਿੰਦੇ ਹਨ ਕਿ ਈਸ਼ਵਰ ਦਾ ਨਾਮ ਸੁਣ ਕੇ ਹੋਏ ਹਨ। ਪਰਮਾਤਮਾ ਦਾ ਨਾਮ ਸੁਣ ਕੇ ਹੋਏ ਹਨ। ਜਿਵੇਂ ਹੀ ਸ਼ਬਦ ਅੰਦਰ ਪ੍ਰਵੇਸ਼ ਕਰਦੈ, ਅੰਦਰੋਂ ਹੀ ਸਿੱਧੀਆਂ ਦਾ ਜਨਮ ਹੋ ਜਾਂਦਾ ਹੈ। ਲੋਕੀਂ ਕਹਿੰਦੇ ਹਨ, ਇਹ ਸਿੱਧ ਪੁਰਸ਼ ਹੈ। ਜਿਸ ਵਕਤ ਸ਼ਬਦ ਦਾ ਅੰਦਰ ਪ੍ਰਵੇਸ਼ ਹੁੰਦੈ, ਅੰਦਰੋਂ ਹੀ ਫ਼ਕੀਰਾਨਾ ਤਬੀਅਤ ਦਾ ਜ਼ਨਮ ਹੋ ਜਾਂਦੈ, ਲੋਕੀਂ ਕਹਿ ਦਿੰਦੇ ਹਨ ਕਿ ਇਹ ਪੀਰ ਹੋ ਗਿਐ। ਜਿਸ ਵਕਤ ਗੁਰ-ਸ਼ਬਦ ਦਾ ਅੰਦਰ ਪ੍ਰਵੇਸ਼ ਹੁੰਦੈ, ਉਦੋਂ ਮਨੁੱਖ ਦੀਆਂ ਦੈਵੀ ਬਿਰਤੀਆਂ ਬਾਹਰ ਪ੍ਰਗਟ ਹੁੰਦੀਆਂ ਹਨ, ਲੋਕੀਂ ਕਹਿ ਦਿੰਦੇ ਹਨ ਕਿ ਇਹ ਤਾਂ ਦੇਵਤਾ ਹੋ ਗਿਐ। ਜਿਸ ਵਕਤ ਮਨੁੱਖ ਦੇ ਅੰਤਰ-ਆਤਮੇ ਵਿਚ ਸ਼ਬਦ ਪ੍ਰਵੇਸ਼ ਹੁੰਦੈ, ਕੰਨਾਂ ਦੇ ਰਾਹੀਂ ਅੰਦਰ ਜਿਸ ਜਜ਼ਬੇ ਦਾ ਜਨਮ ਹੋ ਜਾਂਦਾ ਹੈ, ਉਹ ਹੈ ਨਾਥ, ਉਦੋਂ ਮਨੁੱਖ ਆਪਣੇ ਆਪ ਦਾ ਮਾਲਕ ਬਣ ਜਾਂਦਾ ਹੈ, ਉਹ ਗ਼ੁਲਾਮ ਨਹੀਂ ਰਹਿੰਦਾ, ਉਹ ਸ੍ਵੈਮ ਆਪਣੇ ਆਪ ਦਾ ਮਾਲਕ ਬਣ ਜਾਂਦੈ। ਅਕਸਰ ਦੇਖਿਆ ਗਿਐ ਕਿ ਜੋ ਸਾਰੀ ਦੁਨੀਆਂ ਉੱਤੇ ਆਪਣੀ ਮਲਕੀਅਤ ਦਾ ਦਾਅਵਾ ਕਰਦੇ ਹਨ, ਉਹ ਆਪਣੇ ਆਪ ਦੇ ਮਾਲਕ ਨਹੀਂ ਹੁੰਦੇ। ਸਾਰੀ ਦੁਨੀਆਂ ਨੂੰ ਜਿੱਤਣ ਵਾਲਾ ਮਨੁੱਖ ਆਪਣੇ ਮਨ ਦੇ ਹੱਥੋਂ ਹਾਰ

ਜਾਂਦਾ ਹੈ, ਆਪਣੇ ਮਨ ਦੇ ਹੱਥੋਂ ਹਾਰ ਮੰਨ ਲੈਂਦਾ ਹੈ ਅਤੇ ਜੋ ਸ਼ਬਦ ਨੂੰ ਸੁਣ ਲੈਂਦੈ, ਸ਼ਬਦ ਜਿਸ ਵਕਤ ਉਸ ਦੇ ਅੰਦਰ ਪ੍ਰਵੇਸ਼ ਕਰਦੈ, ਉਸ ਵਕਤ ਉਸਦੇ ਅੰਦਰ ਜਿਸ ਜਜ਼ਬੇ ਦਾ ਜਨਮ ਹੁੰਦੈ, ਉਦੋਂ ਉਹ ਆਪਣੇ ਆਪ ਦਾ ਮਾਲਕ ਹੋ ਜਾਂਦਾ ਹੈ, ਗ਼ੁਲਾਮ ਨਹੀਂ ਰਹਿੰਦਾ। ਉਹ ਜੀਵਨ ਨੂੰ ਨੱਥ ਲੈਂਦਾ ਹੈ, ਜ਼ਿੰਦਗੀ ਨੂੰ ਕਾਬੂ ਵਿਚ ਕਰ ਲੈਂਦਾ ਹੈ, ਮਨ ਨੂੰ ਕਾਬੂ ਵਿਚ ਕਰ ਲੈਂਦਾ ਹੈ ਅਤੇ ਜੋ ਨੱਥ ਲਵੇ, ਉਹੀ ਨਾਥ ਹੈ। ਜੋ ਕਾਬੂ ਕਰ ਲਵੇ, ਉਹੀ ਨਾਥ ਹੈ, ਉਹੀ ਮਾਲਕ ਹੈ, ਉਹੀ ਸਵਾਮੀ ਹੈ। ਸਤਿਗੁਰੂ ਅੱਗੇ ਫ਼ੁਰਮਾਨ ਕਰਦੇ ਹਨ :

**ਸੁਣਿਐ ਧਰਤਿ ਧਵਲ ਆਕਾਸ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਮਨੁੱਖ ਨੂੰ ਇਹ ਬੋਧ ਮਿਲ ਜਾਂਦਾ ਹੈ ਕਿ ਇਹ ਜਿਹੜੀ ਧਰਤੀ ਹੈ, ਉਸੇ ਹੀ ਪਰਮਾਤਮਾ ਦੇ ਆਸਰੇ ਟਿਕੀ ਹੋਈ ਹੈ। ਇਹ ਧਵਲ ਤੇ ਆਕਾਸ਼ ਕੀ ਹੈ, ਇਸ ਦੀਆਂ ਬਾਰੀਕੀਆਂ ਦਾ ਉਸ ਨੂੰ ਪਤਾ ਚੱਲ ਜਾਂਦਾ ਹੈ। ਅਨੰਤ ਕਾਲ ਤੋਂ ਸਾਡੇ ਦੇਸ਼ ਵਿਚ ਇਕ ਧਾਰਨਾ ਬਣੀ ਰਹੀ ਹੈ ਕਿ ਇਸ ਜ਼ਮੀਨ ਨੂੰ ਧਵਲੇ ਬੈਲ ਨੇ ਚੁੱਕਿਆ ਹੋਇਐ। ਧਰਤੀ ਇਕ ਬਲਦ ਦੇ ਆਸਰੇ ਖੜੀ ਹੈ। ਉਸ ਨੇ ਧਰਤੀ ਨੂੰ ਇਕ ਸਿੰਗ 'ਤੇ ਚੁੱਕਿਐ ਹੋਇਆ, ਜਿਸ ਵਕਤ ਥੱਕ ਜਾਂਦੈ ਤਾਂ ਦੂਸਰੇ ਸਿੰਗ ਉੱਤੇ ਜਦ ਧਰਤੀ ਨੂੰ ਚੁੱਕਦੈ ਤਾਂ ਧਰਤੀ ਵਿਚ ਭੁਚਾਲ ਆ ਜਾਂਦੇ ਹਨ, ਜ਼ਲਜ਼ਲੇ ਆ ਜਾਂਦੇ ਹਨ। ਸਦੀਆਂ ਤੋਂ ਇਹੀ ਧਾਰਨਾ ਚਲੀ ਰਹੀ ਹੈ। ਪਰ ਸਤਿਗੁਰੂ ਕਹਿੰਦੇ ਹਨ ਕਿ ਜਿਸ ਵਕਤ ਮਨੁੱਖ ਗੁਰ-ਸ਼ਬਦ ਸੁਣਦੈ, ਨਾਮ ਨੂੰ ਸੁਣਦੈ, ਤਾਂ ਸਹੀ ਗਿਆਨ ਦਾ ਜਨਮ ਅੰਦਰੋਂ ਹੀ ਹੁੰਦੈ। ਉਸ ਨੂੰ ਪਤਾ ਚੱਲਦੈ ਕਿ ਧਵਲ ਬੈਲ ਤਾਂ ਸਿਰਫ਼ ਇਕ ਪ੍ਰਭੂ ਦੀ ਮਰਿਆਦਾ ਹੈ, ਧਰਮ ਹੈ। ਉਸ ਦੇ ਆਸਰੇ ਧਰਤੀ ਖੜੀ ਹੈ ਅਤੇ ਉਸੇ ਦੇ ਆਸਰੇ ਇਹ ਆਕਾਸ਼ ਖੜਾ ਹੈ।

**ਸੁਣਿਐ ਦੀਪ ਲੋਅ ਪਾਤਾਲ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਖੰਡਾਂ, ਬ੍ਰਹਿਮੰਡਾਂ, ਦੀਪਾਂ, ਲੋਆਂ ਦਾ ਬੋਧ ਹੋ ਜਾਂਦਾ ਹੈ। ਪ੍ਰਾਚੀਨ ਸੰਤ ਜਨਾਂ ਨੇ, ਅਨੁਭਵੀ ਪੁਰਸ਼ਾਂ ਨੇ, ਬ੍ਰਹਮ ਗਿਆਨੀਆਂ ਨੇ, ਖੰਡਾਂ ਬ੍ਰਹਿਮੰਡਾਂ ਦੀ ਚਰਚਾ ਕੀਤੀ ਹੈ। ਅਨੰਤ ਪ੍ਰਿਥਵੀਆਂ ਦੀ ਚਰਚਾ ਕੀਤੀ ਹੈ ਅਤੇ ਇਹ ਸਿਰਫ਼ ਕਲਪਨਾ ਮਾਤਰ ਨਹੀਂ ਹੈ, ਉਨ੍ਹਾਂ ਨੂੰ ਦਿਖਾਈ ਦਿੱਤੈ। ਅੱਜ ਵਿਗਿਆਨ ਇਸ ਗੱਲ ਦੀ ਤਸਦੀਕ ਕਰ ਰਿਹੈ ਕਿ ਅਨਗਿਣਤ ਸੂਰਜ ਹਨ ਜੋ ਗਿਣੇ ਹੀ ਨਹੀਂ ਜਾ ਸਕਦੇ, ਪਰ ਭਗਤ ਕਬੀਰ ਪਹਿਲੇ ਹੀ ਕਹਿ ਗਏ ਹਨ :

**ਕੋਟਿ ਸੂਰ ਜਾ ਕੈ ਪਰਗਾਸ॥**
**ਕੋਟਿ ਮਹਾਦੇਵ ਅਰੁ ਕਬਿਲਾਸ॥** *(ਭੈਰਉ ਕਬੀਰ ਜੀ, ਪੰਨਾ 1162)*

ਅਨੰਤ ਸੂਰਜ ਹਨ, ਕਰੋੜਾਂ ਹੀ ਸੂਰਜ ਹਨ। ਕਬੀਰ ਕੋਲੋਂ ਕਿਸੇ ਨੇ ਪੁੱਛਿਆ ਕਿ ਤੁਹਾਨੂੰ ਕਰੋੜਾਂ ਸੂਰਜ ਦਿਖਾਈ ਦਿੰਦੇ ਹਨ, ਅਨਗਿਣਤ ਪ੍ਰਿਥਵੀਆਂ ਦਿਖਾਈ ਦਿੰਦੀਆਂ ਹਨ, ਬੇਸ਼ੁਮਾਰ ਧਰਤੀਆਂ ਦਾ ਤੁਹਾਨੂੰ ਬੋਧ ਹੈ, ਇਹ ਕਿਸ ਤਰ੍ਹਾਂ ਹੋ ਗਿਐ ? ਇਹ ਸਭ ਕੁਝ ਤੁਹਾਨੂੰ ਕਿਸ ਤਰ੍ਹਾਂ ਦਿਖਾਈ ਦੇ ਰਿਹੈ ? ਤਾਂ ਕਬੀਰ ਨੇ ਇਕ ਜਾਚ ਦੱਸੀ ਹੈ, ਜੇ ਕੋਈ ਅਪਣਾ ਲਵੇ ਤਾਂ ਉਸ ਨੂੰ ਭੀ ਇਹ ਸਭ ਕੁਝ ਦਿਖਾਈ ਦੇਵੇਗਾ, "ਕਹੁ ਕਬੀਰ ਜਾਨੈਗਾ ਸੋਇ"। ਇਸ ਭੇਦ ਨੂੰ ਉਹ ਜਾਣ ਲਵੇਗਾ ਕਿ ਕਿਤਨੇ ਸੂਰਜ ਹਨ, ਕਿਤਨੀਆਂ ਧਰਤੀਆਂ ਹਨ, ਧਰਤੀ ਨੂੰ ਕਿਸ ਨੇ ਚੁੱਕਿਐ, ਆਕਾਸ਼ ਕਿਸ ਦੇ ਆਸਰੇ ਉਪਰ ਖੜਾ ਹੈ, ਇਸ ਸਾਰੇ ਭੇਦ ਨੂੰ ਉਹ ਜਾਣ ਲਵੇਗਾ :

**ਕਹੁ ਕਬੀਰ ਜਾਨੈਗਾ ਸੋਇ ॥**
**ਹਿਰਦੈ ਰਾਮੁ ਮੁਖਿ ਰਾਮੈ ਹੋਇ ॥** *(ਗਉੜੀ ਕਬੀਰ ਜੀ, ਪੰਨਾ 329)*

ਜਿਸ ਦੀ ਰਸਨਾ ਦੇ ਉਪਰ ਨਾਮ ਹੈ, ਹਿਰਦੇ ਵਿਚ ਰਾਮ ਹੈ ਉਸਨੂੰ ਧਰਤੀ ਦੇ ਭੇਦ ਦਾ ਪਤਾ ਚੱਲ ਜਾਣੈ, ਆਕਾਸ਼ ਦੇ ਭੇਦ ਦਾ ਪਤਾ ਚੱਲ ਜਾਣੈ। ਧਵਲਾ ਕੀ ਹੈ ? ਵਾਸਤਵ ਵਿਚ ਇਕ ਧਰਮ ਹੈ, ਪ੍ਰਭੂ ਦੀ ਬਣਾਈ ਹੋਈ ਮਰਿਆਦਾ ਹੈ, ਜਿਸ ਦੇ ਆਸਰੇ 'ਤੇ ਗ੍ਰਹਿ ਨਛੱਤਰ ਤੇ ਪ੍ਰਿਥਵੀਆਂ ਖੜੀਆਂ ਹਨ, "ਸੁਣਿਐ ਦੀਪ ਲੋਅ ਪਾਤਾਲ"। ਸੁਣਦਿਆਂ ਹੀ ਦੀਪਾਂ, ਲੋਆਂ, ਖੰਡਾਂ, ਬ੍ਰਹਿਮੰਡਾਂ ਦਾ ਪਤਾ ਚੱਲ ਜਾਂਦਾ ਹੈ।

**ਸੁਣਿਐ ਪੋਹਿ ਨ ਸਕੈ ਕਾਲੁ ॥**

ਸਭ ਤੋਂ ਪ੍ਰਬਲ ਭੈਅ ਮਨੁੱਖ ਦੇ ਅੰਦਰ ਮੌਤ ਦਾ ਹੈ। ਨਾਮ ਨੂੰ ਸੁਣਦਿਆਂ, ਸ਼ਬਦ ਨੂੰ ਸੁਣਦਿਆਂ, ਜਿਵੇਂ ਹੀ ਸ਼ਬਦ ਅੰਦਰ ਪ੍ਰਵੇਸ਼ ਕਰਦੈ, ਨਿਰਭੈ ਬਿਰਤੀਆਂ ਦਾ ਅੰਦਰੋਂ ਜਨਮ ਹੋ ਜਾਂਦਾ ਹੈ ਅਤੇ ਉਸ ਮਨੁੱਖ ਦੇ ਅੰਦਰ ਮੌਤ ਦਾ ਭੈਅ ਨਹੀਂ ਰਹਿੰਦਾ। ਉਸ ਮਨੁੱਖ ਦੇ ਅੰਦਰ ਮੌਤ ਦਾ ਡਰ ਨਹੀਂ ਰਹਿੰਦਾ। ਜੋ ਮਨੁੱਖ ਮੌਤ ਤੋਂ ਡਰਿਐ ਹੋਇਐ ਤਾਂ ਕੇਵਲ ਇਸ ਵਾਸਤੇ ਕਿ ਸ਼ਬਦ ਦਾ ਅੰਦਰ ਪ੍ਰਵੇਸ਼ ਨਹੀਂ ਹੋਇਆ। ਭਗਤ ਕਬੀਰ ਦਾ ਕਹਿਣਾ ਹੈ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਸਲੋਕ ਕਬੀਰ ਜੀ, ਪੰਨਾ 1365)*

ਜਿਸ ਮਰਨ ਤੋਂ ਲੋਕ ਡਰਦੇ ਨੇ, ਮੇਰੇ ਅੰਦਰ ਆਨੰਦ ਹੈ। ਕਿਉਂ ? ਕਬੀਰ ਸਾਹਿਬ ਕਹਿੰਦੇ ਹਨ ਕਿ ਉਸ ਪੂਰਨ ਪਰਮਾਤਮਾ ਨੂੰ ਮਰਨ 'ਤੇ ਪ੍ਰਾਪਤ ਕੀਤਾ ਜਾ ਸਕਦੈ, ਇਸ ਲਈ ਮੇਰੇ ਮਨ ਵਿਚ ਉਲਾਸ ਹੈ, ਆਨੰਦ ਹੈ। ਮੌਤ ਦਾ ਡਰ ਨਹੀਂ ਹੈ।

"ਸੁਣਿਐ ਪੋਹਿ ਨ ਸਕੈ ਕਾਲੁ"। ਨਾਮ ਨੂੰ ਸੁਣਦਿਆਂ ਹੀ, ਮੌਤ ਦਾ

ਡਰ, ਕਾਲ ਦਾ ਡਰ ਪਹੁੰਚ ਹੀ ਨਹੀਂ ਸਕਦਾ। ਉਹ ਮਨੁੱਖ ਨਿਰਭੈ ਹੋ ਕੇ ਜਿਊਂਦੈ, ਉਸ ਨੂੰ ਅਮਰ ਤੱਤ ਦੀ ਪ੍ਰਾਪਤੀ ਹੋ ਜਾਂਦੀ ਹੈ। ਐਸਾ ਮਨੁੱਖ ਸਦਾ ਵਿਗਾਸ ਵਿਚ ਰਹਿੰਦੈ। ਪਰਮਾਤਮਾ ਦਾ ਨਾਮ ਸੁਣਦਿਆਂ ਹੀ ਉਸ ਦੇ ਪਾਪ ਨਾਸ ਹੋ ਜਾਂਦੇ ਹਨ, ਉਸ ਦੇ ਦੁੱਖ ਨਾਸ ਹੋ ਜਾਂਦੇ ਹਨ, ਹਿਰਦਾ ਹੌਲਾ ਫੁੱਲ ਹੋ ਜਾਂਦਾ ਹੈ। ਹਿਰਦਾ ਖਿੜਿਆ ਹੋਇਆ ਚਮਨ ਬਣ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ, ਭਗਤਾਂ ਦੇ ਅੰਤਰ-ਆਤਮੇ ਵਿਚ ਸਦੀਵੀ ਵਿਗਾਸ ਹੁੰਦੈ :

**ਸੁਣਿਐ ਈਸਰੁ ਬਰਮਾ ਇੰਦੁ ॥**
**ਸੁਣਿਐ ਮੁਖਿ ਸਾਲਾਹਣ ਮੰਦੁ ॥**
**ਸੁਣਿਐ ਜੋਗ ਜੁਗਤਿ ਤਨਿ ਭੇਦ ॥**
**ਸੁਣਿਐ ਸਾਸਤ ਸਿਮ੍ਰਿਤਿ ਵੇਦ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੯॥** *(ਜਪੁ ਜੀ, ਪੰਨੇ 2-3)*

ਜਪੁ ਜੀ ਸਾਹਿਬ ਦੇ ਅੰਦਰ ਸਿਰਫ਼ ਇਕ ਵਿਸ਼ੇ ਉੱਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਚਾਰ ਪਉੜੀਆਂ ਉਚਾਰਣ ਕੀਤੀਆਂ ਹਨ। ਉਨ੍ਹਾਂ ਪਉੜੀਆਂ ਵਿੱਚੋਂ "ਸੁਣਿਐ" ਦੀਆਂ ਪਉੜੀਆਂ ਸਭ ਤੋਂ ਪ੍ਰਥਮ ਹਨ ਅਤੇ ਇਹ ਚਾਰ ਹਨ। ਸੁਣਨ ਦੀ ਇਤਨੀ ਭਾਰੀ ਮਹਾਨਤਾ ਹੈ ਕਿ ਬਾਰ ਬਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸੁਣਨ ਦੀ ਮਹਾਨਤਾ ਦੱਸਣੀ ਪਈ ਹੈ। ਸੁਣਨ ਨਾਲ ਕੀ ਹੋ ਜਾਂਦਾ ਹੈ ? ਸ਼ਬਦ ਦਾ ਜਦ ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਹੁੰਦੈ ਤਾਂ ਅੰਤਰ-ਆਤਮੇ ਵਿਚ ਜੋ ਜਾਗਰਿਤੀ ਪੈਦਾ ਹੁੰਦੀ ਹੈ, ਬਾਰ ਬਾਰ ਗੁਰੂ ਜੀ ਉਸ ਦਾ ਜ਼ਿਕਰ ਕਰਦੇ ਹਨ। ਸੁਣਨ ਤੋਂ ਮੁਰਾਦ ਪਾਪ ਨਾਸ ਹੋ ਜਾਂਦੇ ਹਨ। ਉਹ ਮਨੁੱਖ ਦੂਜੇ ਨੂੰ ਚੋਟ ਨਹੀਂ ਪਹੁੰਚਾਉਂਦਾ। ਪਾਪ ਕੀ ਹੈ ? ਜਿਸ ਵੀਚਾਰ ਤੋਂ, ਜਿਸ ਕਿਰਦਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਦੂਜੇ ਦਾ ਮਨ ਆਹਤ ਹੋਵੇ, ਦੂਜੇ ਦਾ ਦਿਲ ਦੁਖੇ, ਦੂਜੇ ਦਾ ਨੁਕਸਾਨ ਹੋਵੇ। ਜਿਸ ਕਰਮ ਤੋਂ, ਜਿਸ ਵੀਚਾਰ ਤੋਂ, ਜਿਸ ਲੇਖਣੀ ਤੋਂ, ਜਿਸ ਕਿਰਦਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਉਹ ਪਾਪ ਹੈ ਅਤੇ ਜਦ ਕੋਈ ਦੂਜੇ ਨੂੰ ਕੋਈ ਚੋਟ ਪਹੁੰਚਾਉਂਦੈ ਤਾਂ ਪਲਟ ਕੇ ਉਸਦੇ ਪਾਸ ਵਾਪਸ ਆਉਂਦੀ ਹੈ, ਇਹ ਜਗਤ ਦਾ ਨਿਯਮ ਹੈ, ਇਹ ਈਸ਼ਵਰੀ ਵਿਧਾਨ ਹੈ। ਸੋ ਉਹ ਦੁਖੀ ਹੋਵੇਗਾ, ਪਾਪੀ ਦੁਖੀ ਹੋਵੇਗਾ। ਪਾਪੀ ਤੋਂ ਮੁਰਾਦ ਦੂਜੇ ਨੂੰ ਚੋਟ ਪਹੁੰਚਾਉਣ ਵਾਲਾ, ਪਾਪੀ ਤੋਂ ਮੁਰਾਦ ਦੂਜੇ ਨੂੰ ਦੁਖੀ ਕੀਤਾ ਗਿਐ ਅਤੇ ਜੋ ਦੂਜੇ ਨੂੰ ਦੁਖੀ ਕਰ ਰਿਹੈ, ਖ਼ੁਦ ਸੁਖੀ ਨਹੀਂ ਰਹਿ ਸਕੇਗਾ, ਦੁੱਖ ਪਲਟ ਕੇ ਉਸ ਕੋਲ ਵਾਪਸ ਆਇਗਾ ਅਤੇ ਅਨੰਤ ਗੁਣਾ ਪਲਟ ਕੇ ਵਾਪਸ ਆਇਗਾ। ਸੋ ਜਗਤ-ਗੁਰੂ ਬਾਬਾ ਕਹਿੰਦੇ ਹਨ, ਜੋ ਸ਼ਬਦ ਨੂੰ ਸੁਣਦੈ, ਉਸ ਦੇ ਅੰਦਰੋਂ ਪਾਪ ਨਾਸ ਹੋ ਜਾਂਦਾ ਹੈ। ਦੂਜੇ ਨੂੰ ਚੋਟ ਪਹੁੰਚਾਉਣ

ਦੀ ਬਿਰਤੀ ਖ਼ਤਮ ਹੋ ਜਾਂਦੀ ਹੈ। ਜਿਵੇਂ ਪਾਪ ਖ਼ਤਮ ਹੁੰਦੈ, ਉਸੇ ਤਰ੍ਹਾਂ ਦੁੱਖ ਵੀ ਮਿਟ ਜਾਂਦਾ ਹੈ। ਕਿਉਂਕਿ ਕਿਸੇ ਨੂੰ ਦੁੱਖ ਨਹੀਂ ਪਹੁੰਚਾਇਆ ਤਾਂ ਪਲਟ ਕੇ ਦੁੱਖ ਵਾਪਸ ਭੀ ਨਹੀਂ ਆਇਆ। ਦੁੱਖਾਂ ਦਾ ਨਾਸ ਹੋਇਆ, ਪਾਪਾਂ ਦਾ ਨਾਸ ਹੋਇਆ, ਇਸ ਵਾਸਤੇ ਅੱਠੇ ਪਹਿਰ ਪ੍ਰਸੰਨਤਾ ਬਣੀ ਰਹਿੰਦੀ ਹੈ, ਵਿਗਾਸ ਬਣਿਆ ਰਹਿੰਦੈ, ਹੁਲਾਰਾ ਬਣਿਆ ਰਹਿੰਦੈ, "ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ"। "ਸੁਣਿਐ ਦੀ ਇਸ ਦੂਸਰੀ ਪਉੜੀ ਵਿਚ ਮਨੁੱਖ ਦੀ ਜੋ ਜੋ ਅਵਸਥਾ ਬਣਦੀ ਹੈ, ਸਤਿਗੁਰੂ ਜੀ ਮਹਾਰਾਜ ਇਸ ਢੰਗ ਨਾਲ ਫ਼ੁਰਮਾਨ ਕਰਦੇ ਹਨ :

**ਸੁਣਿਐ ਈਸਰੁ ਬਰਮਾ ਇੰਦੁ॥**

ਹੁਣ ਬ੍ਰਹਮੇ ਵਰਗੀ ਪਦਵੀ ਬਾਰੇ ਜਾਣ ਲਈਏ। ਇਸ ਸੰਸਾਰ ਵਿਚ ਸਭ ਤੋਂ ਪ੍ਰਾਚੀਨ ਉੱਘਾ ਦਾਰਸ਼ਨਿਕ ਬ੍ਰਹਮਾ ਹੋਇਐ, ਜੋ ਬਹੁਤ ਗਹਿਰੇ ਤਲ ਵਿਚ ਸੋਚਦਾ ਸੀ—ਧਰਤੀ ਕੀ ਹੈ ? ਆਕਾਸ਼ ਕੀ ਹੈ ? ਬਨਸਪਤੀ ਕੀ ਹੈ ? ਜੀਵਨ ਕੀ ਹੈ ? ਜੀਵ ਕੀ ਹੈ ? ਤੱਤ ਕੀ ਹਨ ? ਗ਼ਰਜ਼ੇ ਕਿ ਹਰ ਇਕ ਦੇ ਅੰਤਰ-ਆਤਮੇ ਵਿਚ ਝਾਤ ਮਾਰਨ ਦੀ ਬਿਰਤੀ ਬ੍ਰਹਮੇ ਕੋਲ ਸੀ। ਜੋ ਬਹੁਤ ਗਹਿਰੇ ਤਲ ਵਿਚ ਵੇਖੇ, ਉਸੇ ਨੂੰ ਦਾਰਸ਼ਨਿਕ ਕਹਿੰਦੇ ਹਨ। ਦਾਰਸ਼ਨਿਕ ਬਿਰਤੀਆਂ ਦਾ ਮਾਲਕ ਇਹ ਬ੍ਰਹਮਾ ਸੀ। ਜੋ ਨਾਮ ਸੁਣਦੈ, ਉਸ ਨੂੰ ਗਹਿਰੀ ਦ੍ਰਿਸ਼ਟੀ ਮਿਲ ਜਾਂਦੀ ਹੈ। ਉਸ ਨੂੰ ਬ੍ਰਹਮੇ ਵਰਗੀ ਪਦਵੀ ਮਿਲ ਜਾਂਦੀ ਹੈ। ਉਹ ਬ੍ਰਹਮੇ ਦੀ ਤਰ੍ਹਾਂ ਆਲਮ ਹੋ ਜਾਂਦਾ ਹੈ, ਉਹ ਮੂੜ੍ਹ ਨਹੀਂ ਰਹੇਗਾ। ਨਾਮ ਜਪਣ ਵਾਲਾ ਮੂੜ੍ਹ ਨਹੀਂ ਰਹੇਗਾ, ਮੂਰਖ ਨਹੀਂ ਹੋਵੇਗਾ, ਅਨਜਾਣ ਨਹੀਂ ਹੋਵੇਗਾ। ਨਾਮ ਜਪਣ ਵਾਲਾ ਮਹਾਨ ਸਿਆਣਾ ਹੋਵੇਗਾ। ਇਹ ਗੱਲ ਵੱਖਰੀ ਹੈ ਕਿ ਆਮ ਲੋਕੀਂ ਕਈ ਦਫ਼ਾ, ਜਿਸ ਨੇ ਵਿਕਾਰਾਂ ਦਾ ਤਿਆਗ ਕੀਤੈ ਅਤੇ ਨਾਮ-ਰਸ ਵਿਚ ਲੀਨ ਹੈ, ਉਸ ਨੂੰ ਮੂੜ੍ਹ ਕਹਿੰਦੇ ਹਨ, ਉਸ ਨੂੰ ਅਗਿਆਨੀ ਕਹਿੰਦੇ ਹਨ, ਨਾ-ਸਮਝ ਕਹਿੰਦੇ ਹਨ ਕਿਉਂਕਿ ਇਹ ਜਗਤ ਦਾ ਰਸ ਨਹੀਂ ਮਾਣ ਰਿਹੈ। ਪਰ ਭਗਤ ਕਬੀਰ ਕਹਿੰਦੇ ਹਨ :

**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥**

*(ਸਲੋਕ ਕਬੀਰ ਜੀ, ਪੰਨਾ 1365)*

ਸੰਤ ਤਾਂ ਤੱਤ ਰਸ ਦਾ ਆਨੰਦ ਮਾਣਦੇ ਹਨ, ਮੱਖਣ ਛਕਦੇ ਹਨ ਅਤੇ ਜਗਤ ਲੱਸੀ ਪੀਂਦੈ। ਸੰਸਾਰ ਵਿਕਾਰਾਂ ਦਾ ਰਸ ਮਾਣਦੈ, ਭਗਤ ਪਰਮਾਤਮਾ ਦਾ ਰਸ ਮਾਣਦੈ। ਰਸ ਦੋਹਾਂ ਕੋਲ ਹਨ। ਦੋਹਾਂ ਦੇ ਰਸ ਵਿਚ ਇਤਨਾ ਅੰਤਰ ਹੈ ਕਿ ਇਕ ਲੱਸੀ ਪੀ ਰਿਹਾ ਹੈ, ਇਕ ਮੱਖਣ ਛਕ ਰਿਹੈ। ਸੋ ਜਿਸ ਨੂੰ ਮੱਖਣ ਦੀ ਪ੍ਰਾਪਤੀ ਹੋ ਗਈ ਹੈ, ਉਹ ਕੋਈ ਮੂੜ੍ਹ ਥੋੜੀ ਹੈ। ਮੂੜ੍ਹ ਤਾਂ ਉਹ ਹਨ ਜੋ ਲੱਸੀ

ਦੇ ਉੱਤੇ ਗੁਜ਼ਾਰਾ ਕਰ ਰਹੇ ਹਨ ਅਤੇ ਲੱਸੀ ਨੂੰ ਹੀ ਜਿਨ੍ਹਾਂ ਨੇ ਸਭ ਕੁਝ ਸਮਝ ਲਿਐ। ਸੋ ਤੱਤ ਵਸਤੂ ਦੀ ਪ੍ਰਾਪਤੀ ਹੁੰਦੀ ਹੈ ਭਗਤ ਨੂੰ, ਉਸ ਕੋਲ ਬੜੀ ਗਹਿਰੀ ਦ੍ਰਿਸ਼ਟੀ ਹੁੰਦੀ ਹੈ। ਬ੍ਰਹਮੇ ਦੀ ਪ੍ਰਾਪਤੀ ਹੁੰਦੀ ਹੈ ਭਗਤ ਨੂੰ, ਉਸ ਕੋਲ ਬੜੀ ਗਹਿਰੀ ਦ੍ਰਿਸ਼ਟੀ ਹੈ। ਉਹ ਬ੍ਰਹਮੇ ਦੀ ਤਰ੍ਹਾਂ ਆਲਮ ਹੁੰਦੈ, ਸਿਆਣਾ ਹੁੰਦੈ, ਗਿਆਤਾ ਹੁੰਦੈ, "ਸੁਣਿਐ ਈਸਰੁ ਬਰਮਾ ਇੰਦੁ"। ਸੁਣਦਿਆਂ ਹੀ ਉਸ ਕੋਲ ਸ਼ਿਵਜੀ ਦੀ ਤਰ੍ਹਾਂ ਅਵਧੂਤ ਬਿਰਤੀ ਬਣਦੀ ਹੈ। ਵਿਸ਼ਨੂੰ ਦੀ ਤਰ੍ਹਾਂ ਦਇਆ ਬਿਰਤੀ ਬਣਦੀ ਹੈ। ਸ਼ੰਕਰ ਦੀ ਤਰ੍ਹਾਂ ਤਿਆਗੀ ਬਿਰਤੀ ਬਣਦੀ ਹੈ। ਇਸ ਦੇਸ਼ ਵਿਚ ਤਿਆਗੀਆਂ ਵਿੱਚੋਂ ਸਿਰਮੌਰ ਮੰਨੇ ਗਏ ਹਨ ਸ਼ੰਕਰ। ਦਿਆਲੂਆਂ ਵਿੱਚੋਂ ਸਿਰਮੌਰ ਮੰਨੇ ਗਏ ਹਨ ਵਿਸ਼ਨੂੰ। ਗਿਆਨੀਆਂ ਵਿੱਚੋਂ ਸਿਰਮੌਰ ਮੰਨੇ ਗਏ ਹਨ ਬ੍ਰਹਮਾ। ਸਾਹਿਬ ਕਹਿੰਦੇ ਹਨ ਕਿ ਇਹ ਪਦਵੀਆਂ ਸੁਣ ਕੇ ਮਿਲਦੀਆਂ ਹਨ। ਸੁਣ ਕੇ ਹੀ ਕੋਈ ਇਤਨਾ ਵੱਡਾ ਦਿਆਲੂ ਬਣਿਐ, ਸੁਣ ਕੇ ਹੀ ਕੋਈ ਇਤਨਾ ਵੱਡਾ ਗਿਆਨੀ ਬਣਿਐ ਅਤੇ ਸੁਣ ਕੇ ਹੀ ਕੋਈ ਇਤਨਾ ਵੱਡਾ ਤਿਆਗੀ ਬਣਿਐ ਜਿਵੇਂ ਕਿ ਸ਼ੰਕਰ ਹੈ। ਸੋ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਸੁਣਨ ਦੇ ਨਾਲ ਹੀ ਮਨੁੱਖ ਬ੍ਰਹਮਾ ਵਰਗਾ ਗਿਆਤਾ ਬਣ ਜਾਂਦਾ ਹੈ, ਸ਼ੰਕਰ ਜੈਸਾ ਤਿਆਗੀ ਬਣ ਜਾਂਦਾ ਹੈ, ਵਿਸ਼ਨੂੰ ਜੈਸਾ ਦਿਆਲੂ ਬਣ ਜਾਂਦਾ ਹੈ ਅਤੇ ਇੰਦਰ ਜੈਸਾ ਐਸ਼ ਮਾਨਣ ਵਾਲਾ ਬਣ ਜਾਂਦਾ ਹੈ, ਸਾਰੇ ਸੁੱਖਾਂ ਦਾ, ਸਾਰੇ ਰਸਾਂ ਦਾ ਆਨੰਦ ਮਾਨਣ ਵਾਲਾ। ਜਿਤਨੇ ਰਸ ਨਾਲ ਭਗਤ ਭੋਜਨ ਛਕਦੈ, ਉਤਨੇ ਰਸ ਨਾਲ ਇਕ ਸੰਸਾਰੀ ਭੋਜਨ ਨਹੀਂ ਛਕ ਸਕਦਾ। ਸੰਸਾਰ ਨੂੰ ਵੇਖ ਕੇ ਜੋ ਰਸ ਇਕ ਭਗਤ ਮਾਣਦੈ, ਉਹ ਰਸ ਇਕ ਸੰਸਾਰੀ ਨਹੀਂ ਮਾਣ ਸਕਦਾ। ਗੀਤ ਸੰਗੀਤ ਨੂੰ ਸੁਣ ਕੇ ਬਿਸਮਾਦ ਦੀ ਦੁਨੀਆਂ ਵਿਚ ਜਿਵੇਂ ਇਕ ਭਗਤ ਖੋ ਜਾਂਦਾ ਹੈ, ਇਹ ਰਸ ਇਕ ਆਮ ਸੰਸਾਰੀ ਪੱਧਰ ਦੇ ਮਨੁੱਖ ਕੋਲ ਨਹੀਂ ਹੈ। ਉਹਦੇ ਕੋਲ ਐਸ਼ਵਰਜ ਹੁੰਦੈ, ਉਹਦੇ ਕੋਲ ਬਿਸਰਾਮ, ਸੁਖ ਐਸਾ ਹੁੰਦੈ ਜੈਸਾ ਕਿ ਇੰਦਰ ਕੋਲ ਹੈ। ਇੰਦਰ ਦੇ ਬਾਰੇ ਕਹਿੰਦੇ ਹਨ ਕਿ ਉਹ ਸਵਰਗ ਦਾ ਰਾਜਾ ਹੈ, ਭਾਵ ਆਪਣੇ ਵਰਗ ਵਿਚ ਜੀਵਣਾ, ਆਪਣੇ ਮਾਹੌਲ ਵਿਚ ਜੀਵਣਾ, ਆਪਣੇ ਇੰਦਰਿਆਂ ਨੂੰ ਕਾਬੂ ਕਰ ਕੇ ਜੀਵਣਾ। ਇੰਦਰ ਵਰਗੀ ਪਦਵੀ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਸੁਣਨ ਦੇ ਨਾਲ ਪ੍ਰਾਪਤ ਹੋ ਜਾਂਦੀ ਹੈ:

**ਸੁਣਿਐ ਮੁਖਿ ਸਾਲਾਹਣ ਮੰਦੁ॥**

ਜਿਹੜੇ ਮੰਦੇ ਪੁਰਸ਼ ਹਨ, ਨੀਵੇਂ ਮਨੁੱਖ ਹਨ, ਨੀਚ ਬਿਰਤੀ ਦੇ ਮਾਲਕ ਹਨ, ਜੇ ਕਿਧਰੇ ਪ੍ਰਭੂ ਦਾ ਨਾਮ ਸੁਣ ਲੈਣ ਤਾਂ ਉੱਚੇ ਹੋ ਜਾਂਦੇ ਹਨ। ਪਰਮਾਤਮਾ ਦੀ ਉਪਮਾ ਕਰਦਿਆਂ ਕਰਦਿਆਂ, ਪਰਮਾਤਮਾ ਦਾ ਗੁਣਗਾਨ ਮੁਖ਼ਾਰਬਿੰਦ ਦੇ

ਨਾਲ ਉਚਾਰਣ ਕਰਦਿਆਂ ਕਰਦਿਆਂ, ਕੰਨਾਂ ਨਾਲ ਸੁਣਦਿਆਂ ਸੁਣਦਿਆਂ ਜੋ ਮੰਦ ਪੁਰਸ਼ ਹਨ, ਨੀਵੇਂ ਮਨੁੱਖ ਹਨ, ਉਹ ਭੀ ਉੱਚੇ ਹੋ ਜਾਂਦੇ ਹਨ, ਉਹ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦੇ ਹਨ ਅਤੇ ਸਿਫ਼ਤਿ-ਸਾਲਾਹ ਦਾ ਸਦਕਾ ਉੱਚੀ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ।

**ਸੁਣਿਐ ਜੋਗ ਜੁਗਤਿ ਤਨਿ ਭੇਦ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ। ਪਰਮਾਤਮਾ ਨਾਲ ਕਿਵੇਂ ਜੁੜਨੈ, ਇਸ ਨੂੰ ਕਹਿੰਦੇ ਹਨ ਜੋਗ। ਜੁੜਨ ਨੂੰ ਜੋਗ ਕਹਿੰਦੇ ਹਨ। ਸੁਣਦਿਆਂ ਹੀ ਸੁਣਦਿਆਂ ਇਹ ਜੁਗਤੀ ਪ੍ਰਾਪਤ ਹੋ ਜਾਂਦੀ ਹੈ ਕਿ ਪ੍ਰਭੂ ਨਾਲ ਕਿਵੇਂ ਜੁੜਨੈ। ਸੰਸਾਰ ਤੋਂ ਕਿਵੇਂ ਉੱਚੇ ਉਠਣੈ। ਇਸ ਤੋਂ ਪਹਿਲੇ ਇਸ ਤਰ੍ਹਾਂ ਦੀ ਜੁਗਤੀ ਦਾ ਪ੍ਰਾਪਤ ਹੋਣਾ ਬੜਾ ਔਖਾ ਹੈ। ਜਿਵੇਂ ਕੋਈ ਮਨੁੱਖ ਇਹ ਆਖੇ ਕਿ ਪਾਣੀ ਮੈਂ ਬਾਅਦ ਵਿਚ ਪੀਆਂਗਾ, ਪਹਿਲੇ ਮੇਰੀ ਪਿਆਸ ਮਿਟਣੀ ਚਾਹੀਦੀ ਹੈ, ਅਸੰਭਵ ਹੈ ਇਹ। ਕੋਈ ਐਸਾ ਆਖੇ ਕਿ ਭੋਜਨ ਮੈਂ ਬਾਅਦ ਵਿਚ ਛਕਾਂਗਾ, ਪਹਿਲੇ ਮੇਰੀ ਭੁੱਖ ਮਿਟਣੀ ਚਾਹੀਦੀ ਹੈ। ਅੱਖਾਂ ਮੈਂ ਬਾਅਦ ਵਿਚ ਖੋਲ੍ਹਾਂਗਾ, ਪਹਿਲੇ ਮੈਨੂੰ ਪ੍ਰਕਾਸ਼ ਦਿਖਣਾ ਚਾਹੀਦਾ ਹੈ, ਅਸੰਭਵ ਹੈ। ਪ੍ਰਕਾਸ਼ ਦੇਖਣ ਲਈ ਅੱਖ ਪਹਿਲੇ ਖੋਲ੍ਹਣੀ ਹੀ ਪਵੇਗੀ। ਭੁੱਖ ਮਿਟਾਣ ਲਈ ਭੋਜਨ ਪਹਿਲੇ ਛਕਣਾ ਹੀ ਪਵੇਗਾ। ਪਿਆਸ ਖ਼ਤਮ ਕਰਨ ਲਈ ਪਹਿਲੇ ਪਾਣੀ ਪੀਣਾ ਹੀ ਪਵੇਗਾ। ਹੂ-ਬ-ਹੂ ਜੋਗ ਦੀਆਂ ਜੁਗਤੀਆਂ ਪ੍ਰਾਪਤ ਕਰਨ ਲਈ, ਪ੍ਰਭੂ ਨਾਲ ਜੁੜਨ ਦੀ ਜੁਗਤੀ ਪ੍ਰਾਪਤ ਕਰਨ ਲਈ, ਪ੍ਰਭੂ ਦਾ ਨਾਮ ਪਹਿਲੇ ਸੁਣਨਾ ਹੀ ਪਵੇਗਾ। ਰਸਨਾ ਨਾਲ ਉਚਾਰਣ ਕਰ ਕੇ ਪਹਿਲੇ ਉਸ ਦੇ ਨਾਮ ਨੂੰ ਸੁਣਨਾ ਹੀ ਪਵੇਗਾ। ਸੁਣਦਿਆਂ ਸੁਣਦਿਆਂ ਜੁਗਤੀ ਪ੍ਰਾਪਤ ਹੋ ਜਾਂਦੀ ਹੈ। ਸੁਣਨਾ ਹੀ ਪ੍ਰਭੂ ਦੇ ਮਾਰਗ ਉੱਪਰ ਚੱਲਣਾ ਹੈ ਅਤੇ ਜੋ ਚੱਲਦੈ ਉਹ ਪਹੁੰਚ ਜਾਂਦੈ। ਪ੍ਰਭੂ ਦੇ ਮਾਰਗ ਉੱਤੇ ਕਿਉਂਕਿ ਸੁਰਤ ਨੇ ਚੱਲਣੈ, ਤਾਂ ਸੁਰਤ ਧਿਆਨ-ਸ਼ਬਦ ਦੇ ਆਸਰੇ ਉੱਤੇ ਹੀ ਚੱਲੇਗੀ ਤੇ ਸ਼ਬਦ ਸੁਣਨ ਦਾ ਵਿਸ਼ਾ ਹੈ, "ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤਿ ਤਨਿ ਭੇਦ॥" ਸੁਣਦਿਆਂ ਹੀ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਤਨ ਦੇ ਭੇਦਾਂ ਦਾ ਪਤਾ ਚੱਲ ਜਾਂਦਾ ਹੈ ਕਿ ਭੋਜਨ ਕਿਹੜਾ ਪਚ ਸਕਦੈ, ਕਿੰਨਾ ਕੁ ਪਚ ਸਕਦੈ, ਪਚ ਕੇ ਕਿਵੇਂ ਉਹ ਰਸ ਬਣਦੈ ਅਤੇ ਉਹ ਰਸ ਸਰੀਰ ਦੇ ਅੰਗ ਨੂੰ ਕਿਹੜੇ ਕਿਹੜੇ ਢੰਗ ਨਾਲ ਪਹੁੰਚਦੈ; ਸਰੀਰ ਵਿਚ ਵਿਕਾਰਾਂ ਦਾ ਜਨਮ ਕਿਸ ਢੰਗ ਨਾਲ ਹੁੰਦੈ, ਕਿਹੜੇ ਕਿਹੜੇ ਭੋਜਨ ਤੋਂ ਹੁੰਦੈ ? ਕਿਹੜੇ ਕਿਹੜੇ ਮਾਹੌਲ ਵਿਚ ਹੁੰਦੈ, ਇਸ ਤਰੀਕੇ ਦੇ ਨਾਲ ਤਨ ਦੇ ਹੋਰ ਗੁੱਝੇ ਭੇਦ, ਬੀਮਾਰੀਆਂ ਦਾ ਜਨਮ ਕਿਵੇਂ ਹੁੰਦੈ ਅਤੇ ਕਿਉਂ ਹੁੰਦੈ, ਇਨ੍ਹਾਂ ਦਾ ਸਮਾਧਾਨ ਕੀ ਹੈ, ਇਨ੍ਹਾਂ ਦਾ ਇਲਾਜ ਕੀ ਹੈ, ਸਭ ਪਤਾ ਚਲ ਜਾਂਦੈ।

ਆਦਿ ਕਾਲ ਤੋਂ ਦੇਖਿਆ ਗਿਐ ਕਿ ਸਰੀਰ ਦਾ ਜੈਸਾ ਗਿਆਨ ਰਿਸ਼ੀਆਂ ਮੁਨੀਆਂ ਦੇ ਕੋਲ ਸੀ, ਅਜੋਕੇ ਵੱਡੇ ਤੋਂ ਵੱਡੇ ਡਾਕਟਰ ਕੋਲ ਭੀ ਨਹੀਂ ਹੈ। ਸਰੀਰ ਦੀ ਗਹਿਰਾਈ ਵਿਚ ਬਹੁਤ ਗਹਿਰੇ ਉਤਰ ਕੇ ਸਰੀਰ ਦਾ ਭੇਦ ਜੋ ਜੋਗੀ-ਜਨ ਦੱਸ ਸਕੇ ਹਨ, ਉਹ ਤਾਂ ਅੱਜ ਦੀ ਸਾਇੰਸ ਭੀ ਨਹੀਂ ਦੱਸ ਸਕੀ। ਹੈਰਾਨ ਹੈ ਅਜੋਕਾ ਮਨੁੱਖ ਕਿ ਉਸ ਸਮੇਂ ਕੋਈ ਸਾਧਨ ਨਹੀਂ ਸੀ, ਕੋਈ ਇਸ ਤਰ੍ਹਾਂ ਦੇ ਉਪਕਰਣ ਨਹੀਂ ਸਨ, ਪਰੰਤੂ ਸਰੀਰ ਦੀਆਂ ਬਾਰੀਕੀਆਂ ਦਾ ਜ਼ਿਕਰ ਵੈਦਿਕ ਗ੍ਰੰਥਾਂ ਵਿਚ ਅੱਜ ਵੀ ਮੌਜੂਦ ਹੈ। ਜੜ੍ਹੀ-ਬੂਟੀਆਂ ਦਾ ਜੋ ਰਸ ਤੇ ਉਨ੍ਹਾਂ ਦਾ ਸੁਭਾਉ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਦੱਸਿਆ ਗਿਐ, ਅਜੋਕੀ ਸਾਇੰਸ ਭੀ ਉਹੀ ਕੁਝ ਦੱਸ ਰਹੀ ਹੈ। ਆਖ਼ਰ ਇਹ ਭੇਦ ਕਿਸ ਤਰ੍ਹਾਂ ਮਿਲਿਆ ? ਇਹ ਗਿਆਨ ਕਿਸ ਤਰ੍ਹਾਂ ਮਿਲਿਆ ? ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦਾ ਨਾਮ ਸੁਣਦਿਆਂ ਹੀ ਜਿਥੇ ਜੁੜਨ ਦੀ ਜੁਗਤੀ ਮਿਲ ਜਾਂਦੀ ਹੈ, ਉਥੇ ਤਨ ਦੇ ਭੇਦ ਦਾ ਭੀ ਪਤਾ ਚੱਲ ਜਾਂਦਾ ਹੈ। ਇਕ ਇਕ ਨਾੜੀ ਦਾ ਪਤਾ ਚੱਲ ਜਾਂਦਾ ਹੈ, ਤਮਾਮ ਨਾੜੀਆਂ ਦੀ ਗਿਣਤੀ ਬਾਕਾਇਦਾ ਵੈਦਿਕ ਗ੍ਰੰਥਾਂ ਵਿਚ ਮੌਜੂਦ ਹੈ। ਇਕ ਇਕ ਨਾੜੀ ਦੀ ਅਹਿਮੀਅਤ ਕੀ ਹੈ, ਇਸ ਤਰ੍ਹਾਂ ਦਾ ਗਿਆਨ ਭੀ ਮੌਜੂਦ ਹੈ। ਭਗਤ ਨਾਮਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਜਿਵੇਂ ਹੀ ਕੋਈ ਪਰਮਾਤਮਾ ਦਾ ਨਾਮ ਸੁਣਦੈ ਅਤੇ ਨਾਮ ਅੰਤਰ-ਆਤਮੇ ਵਿਚ ਵੱਸਦੈ, ਨਸਾਂ ਵਿਚ ਫਿਰ ਨਿਰਾ ਖ਼ੂਨ ਹੀ ਗਰਦਿਸ਼ ਨਹੀਂ ਕਰਦਾ, ਅੰਮ੍ਰਿਤ ਗਰਦਿਸ਼ ਕਰਦੈ :

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥**

*(ਧਨਾਸਰੀ ਨਾਮਦੇਵ ਜੀ, ਪੰਨਾ 693)*

ਭਗਤ ਨਾਮਦੇਉ ਦੇ ਕਥਨ ਅਨੁਸਾਰ ਸਰੀਰ ਵਿਚ ਮੋਟੀਆਂ ਨਾੜੀਆਂ ਬਹੱਤਰ ਹਨ। ਆਪ ਕਹਿੰਦੇ ਹਨ, ਇਨ੍ਹਾਂ ਬਹੱਤਰ ਨਾੜੀਆਂ ਵਿਚ ਹੁਣ ਖ਼ੂਨ ਨਹੀਂ ਗਰਦਿਸ਼ ਕਰ ਰਿਹਾ, ਅੰਮ੍ਰਿਤ ਗਰਦਿਸ਼ ਕਰ ਰਿਹੈ। ਖ਼ੂਨ ਐਨਾ ਪਾਵਨ ਹੋ ਗਿਐ, ਐਸਾ ਖ਼ੂਨ ਜੇ ਕਿਧਰੇ ਉਛਾਲ ਵਿਚ ਆ ਜਾਏ ਤਾਂ ਜਗਤ ਵਿਚ ਕ੍ਰਾਂਤੀ ਆ ਜਾਂਦੀ ਹੈ। ਐਸਾ ਖ਼ੂਨ ਜੇ ਕਿਧਰੇ ਡੁੱਲ੍ਹ ਜਾਏ ਤਾਂ ਉਸ ਥਾਂ 'ਤੇ ਸ਼ਹੀਦੀ ਅਸਥਾਨ ਤੀਰਥ ਬਣ ਜਾਂਦਾ ਹੈ। ਖ਼ੂਨ ਤਾਂ ਰੋਜ਼ ਡੁੱਲ੍ਹਦੇ ਹਨ, ਕੁਝ ਭੀ ਨਹੀਂ ਹੁੰਦਾ, ਪਰ ਜੋ ਖ਼ੂਨ ਅੰਮ੍ਰਿਤ ਬਣ ਗਿਐ ਅਤੇ ਉਸ ਵਿਚ ਉਛਾਲ ਆ ਗਿਐ ਤਾਂ ਕ੍ਰਾਂਤੀ ਆ ਜਾਏਗੀ। ਜੇ ਕਿਸੇ ਨੇ ਡੋਲ੍ਹ ਦਿੱਤੈ ਤਾਂ ਉਥੇ ਉਹ ਤੀਰਥ ਬਣੇਗਾ ਜੋ ਸਦੀਆਂ ਤਕ ਮਨੁੱਖ ਨੂੰ ਪਾਵਨ ਕਰਦਾ ਰਹੇਗਾ ਅਤੇ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਕਰਦਾ ਰਹੇਗਾ। ਮਹਾਂਪੁਰਸ਼ ਦੇ ਖ਼ੂਨ ਵਿਚ

ਇਤਨੀ ਪਵਿੱਤਰਤਾ ਹੁੰਦੀ ਹੈ! ਇਹ ਸਭ ਕੁਝ ਪਰਮਾਤਮਾ ਦਾ ਨਾਮ ਸੁਣਦਿਆਂ ਸੁਣਦਿਆਂ ਅਤੇ ਉਸ ਦੇ ਨਾਲ ਜੁੜਨ ਦੀ ਜੁਗਤੀ ਪ੍ਰਾਪਤ ਹੁੰਦਿਆਂ ਹੀ ਤਨ ਦੇ ਭੇਦ ਦਾ ਪਤਾ ਚੱਲ ਜਾਂਦਾ ਹੈ। ਤਨ ਦੀ ਗਹਿਰਾਈ ਵਿਚ ਝਾਤ ਮਾਰ ਕੇ ਉਸ ਦੀਆਂ ਬਾਰੀਕੀਆਂ ਦਾ ਪਤਾ ਚੱਲ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਤਰੀਕੇ ਦੇ ਨਾਲ ਭਗਤਾਂ ਦੇ ਅੰਦਰ ਸਦੀਵੀ ਉਲਾਸ ਬਣਿਆ ਰਹਿੰਦੈ, "ਨਾਨਕ ਭਗਤਾ ਸਦਾ ਵਿਗਾਸੁ॥" ਕਿਉਂ ? "ਸੁਣਿਐ ਦੂਖ ਪਾਪ ਕਾ ਨਾਸੁ॥" ਪਰਮਾਤਮਾ ਦਾ ਨਾਮ ਸੁਣਦਿਆਂ ਹੀ ਉਨ੍ਹਾਂ ਦੇ ਪਾਪ ਨਾਸ ਹੋ ਜਾਂਦੇ ਹਨ, ਦੁੱਖ ਨਾਸ ਹੋ ਜਾਂਦੇ ਹਨ। ਇਸ ਵਾਸਤੇ ਸਦੀਵੀ ਪ੍ਰਸੰਨਤਾ ਵਿਚ, ਵਿਗਾਸ ਵਿਚ ਭਗਤ ਜਨ ਰਹਿੰਦੇ ਹਨ।

**ਸੁਣਿਐ ਸਤੁ ਸੰਤੋਖੁ ਗਿਆਨੁ॥**
**ਸੁਣਿਐ ਅਠਸਠਿ ਕਾ ਇਸਨਾਨੁ॥**
**ਸੁਣਿਐ ਪੜਿ ਪੜਿ ਪਾਵਹਿ ਮਾਨੁ॥**
**ਸੁਣਿਐ ਲਾਗੈ ਸਹਜਿ ਧਿਆਨੁ॥**
**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥੧੦॥** *(ਜਪੁ ਜੀ, ਪੰਨਾ 3)*



ਗੁਰੂ ਨਾਨਕ ਦੇਵ ਜੀ ਮਹਾਰਾਜ ਸੁਣਨ ਦੀ ਮਹਾਨਤਾ ਦੱਸਦੇ ਹੋਏ ਫ਼ੁਰਮਾਨ ਕਰ ਰਹੇ ਹਨ ਕਿ ਪ੍ਰਭੂ ਦਾ ਨਾਮ ਜੋ ਸੁਣ ਲੈਂਦੈ, ਉਸ ਦੇ ਪਾਪ ਨਾਸ ਹੋ ਜਾਂਦੇ ਹਨ। ਦੂਜੇ ਨੂੰ ਚੋਟ ਪਹੁੰਚਾਉਣ ਦੀ ਬਿਰਤੀ ਉਸ ਦੇ ਅੰਦਰੋਂ ਖ਼ਤਮ ਹੋ ਜਾਂਦੀ ਹੈ, ਇਸ ਵਾਸਤੇ ਪਲਟ ਕੇ ਉਸ ਨੂੰ ਭੀ ਚੋਟ ਨਹੀਂ ਖਾਣੀ ਪੈਂਦੀ। ਪਾਪ ਨਾਸ ਹੋ ਗਏ, ਦੁੱਖ ਨਾਸ ਹੋ ਗਏ। ਇਸ ਵਾਸਤੇ ਜੋ ਪ੍ਰਭੂ ਦਾ ਨਾਮ ਸੁਣ ਲੈਂਦੈ, ਅੱਠੇ ਪਹਿਰ ਉਸ ਦੇ ਅੰਦਰ ਵਿਗਾਸ ਬਣਿਆ ਰਹਿੰਦੈ, ਖੇੜਾ ਬਣਿਆ ਰਹਿੰਦੈ, ਮਸਤੀ ਬਣੀ ਰਹਿੰਦੀ ਹੈ।

**ਸੁਣਿਐ ਸਤੁ ਸੰਤੋਖੁ ਗਿਆਨੁ॥**

"ਸੁਣਿਐ" ਦੀ ਇਸ ਤੀਸਰੀ ਪਉੜੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਪ੍ਰਭੂ ਦਾ ਨਾਮ ਸੁਣਨ ਵਾਲਾ ਸਤੁ ਅਤੇ ਸੰਤੋਖ ਦਾ ਧਾਰਨੀ ਹੋ ਜਾਂਦਾ ਹੈ। 'ਸਤੁ' ਸ਼ਬਦ ਸੰਤੋਖ ਦੇ ਨਾਲ ਹੋਵੇ, ਤਾਂ ਸਤੁ ਦੇ ਅਰਥ ਹਨ—ਦਾਨ ਦੇਣ ਦੀ ਬਿਰਤੀ—ਤੇ ਮਨੁੱਖ ਦੇ ਅੰਦਰ ਜਦੋਂ ਦੇਣ ਦੀ ਬਿਰਤੀ ਪੈਦਾ ਹੋ ਜਾਏ ਤਾਂ ਸਮਝ ਲਵੋ ਕਿ ਇਹ ਪ੍ਰਭੂ ਦੇ ਨੇੜੇ ਚਲਾ ਗਿਐ। ਮਾਸੂਮ ਬੱਚਾ ਅਜੇ ਲੈਣਾ ਜਾਣਦਾ ਹੈ, ਦੇਣਾ ਨਹੀਂ। ਉਸ ਨੂੰ ਕਹਿ ਦੇਈਏ ਕਿ ਜਿਹੜਾ ਖਿਡੌਣਾ ਤੇਰੇ ਕੋਲ ਹੈ, ਇਹ ਦੂਸਰੇ ਬੱਚੇ ਨੂੰ ਦੇ ਦੇ ਤਾਂ ਉਹ ਤੁਰੰਤ ਕਹਿੰਦਾ ਹੈ ਕਿ ਨਹੀਂ, ਉਹ ਤੋੜ ਦੇਵੇਗਾ। ਦੂਜੇ ਬੱਚੇ ਨੂੰ ਦੇਵੇਗਾ

ਨਹੀਂ, ਕਿਉਂਕਿ ਦੇਣ ਦੀ ਬਿਰਤੀ ਦਾ ਉਸ ਦੇ ਅੰਦਰ ਜਨਮ ਨਹੀਂ ਹੋਇਆ। ਜੇਕਰ ਜੁਆਨ ਤੋਂ ਬੁੱਢਾ ਹੋ ਕੇ ਭੀ ਦੇਣ ਦੀ ਬਿਰਤੀ ਦਾ ਜਨਮ ਨਹੀਂ ਹੋਇਆ, ਸਿਰਫ਼ ਲੈਣ ਦੀ ਬਿਰਤੀ ਹੀ ਪ੍ਰਬਲ ਹੈ ਤਾਂ ਐਸਾ ਮਨੁੱਖ ਸੰਸਾਰੀ ਹੈ, ਧਾਰਮਿਕ ਨਹੀਂ, ਭਗਤ ਨਹੀਂ। ਪਰਮਾਤਮਾ ਦਾ ਨਾਮ ਸੁਣਨ ਵਾਲਾ ਦਾਨੀ ਹੋ ਜਾਂਦਾ ਹੈ, ਕਿਉਂਕਿ ਉਹ ਸੰਤੋਖੀ ਹੁੰਦਾ ਹੈ। ਦੇ ਸਕਣ ਦੀ ਸਮਰੱਥਾ ਭੀ ਸੰਤੋਖ ਤੋਂ ਪੈਦਾ ਹੁੰਦੀ ਹੈ। ਆਪਣੇ ਆਪ ਵਿਚ ਜੋ ਸੰਤੁਸ਼ਟ ਹੈ, ਉਹ ਦੇਣ ਦੀ ਸਮਰੱਥਾ ਭੀ ਰੱਖਦੈ, ਪਰ ਜੋ ਆਪਣੇ ਆਪ ਵਿਚ ਹੀ ਦੁਖੀ ਹੈ, ਬੇਚੈਨ ਹੈ, ਅਸੰਤੁਸ਼ਟ ਹੈ, ਉਹ ਖੋਹਣ ਦੀ ਹੀ ਬਿਰਤੀ ਪ੍ਰਬਲ ਰੱਖਦੈ, ਦੇਣ ਦੀ ਨਹੀਂ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ, ਜੋ ਪਰਮਾਤਮਾ ਦਾ ਨਾਮ ਸੁਣਦੈ, ਉਸ ਦੇ ਅੰਦਰ ਸੰਤੋਖ ਪੈਦਾ ਹੋ ਜਾਂਦਾ ਹੈ, ਉਹਦੇ ਅੰਦਰੋਂ 'ਸਤੁ' ਦਾ ਜਨਮ ਹੁੰਦੈ, ਦਾਨ ਦਾ ਜਨਮ ਹੁੰਦੈ। ਦਾਨ ਉਨ੍ਹਾਂ ਵਾਸਤੇ ਹੈ ਜੋ ਜੀਵਨ ਦੇ ਕਿਸੇ ਪੱਖੋਂ ਪਿੱਛੇ ਰਹਿ ਗਏ ਹਨ। ਸਿਮਰਨ ਉਸ ਦਾ ਕਰਨੈ, ਜੋ ਸਭ ਤੋਂ ਅੱਗੇ ਹੈ। ਪਰ ਦੇਣਾ ਉਸ ਨੂੰ ਹੈ, ਜੋ ਸਾਥੋਂ ਪਿੱਛੇ ਰਹਿ ਗਿਐ—ਗਿਆਨ ਵਿਚ, ਕਲਾ ਵਿਚ, ਧਰਮ ਵਿਚ, ਆਰਥਿਕ ਜਾਂ ਸਮਾਜਿਕ ਤੌਰ 'ਤੇ ਪਛੜ ਗਿਐ। ਜੀਵਨ ਦੇ ਜਿਸ ਪਹਿਲੂ ਵਿਚ ਜੋ ਪਛੜ ਗਿਆ ਹੈ, ਉਸ ਨੂੰ ਅੱਗੇ ਕਰਨ ਦਾ ਨਾਮ ਹੀ ਦਾਨ ਹੈ। ਪਰਮਾਤਮਾ ਦਾ ਨਾਮ ਸੁਣਨ ਵਾਲਾ ਸੰਤੁਸ਼ਟ ਹੋ ਜਾਂਦਾ ਹੈ ਅਤੇ ਸੰਤੁਸ਼ਟ ਹੁੰਦਿਆਂ ਹੀ ਉਸ ਦੇ ਅੰਦਰੋਂ ਦਾਨੀ ਬਿਰਤੀਆਂ ਦਾ ਜਨਮ ਹੋ ਜਾਂਦੈ। ਪਰਮਾਤਮਾ ਦਾ ਨਾਮ ਸੁਣਨ ਵਾਲਾ ਹੀ ਸਹੀ ਅਰਥਾਂ ਵਿਚ ਗਿਆਨੀ ਹੁੰਦੈ, ਕਿਉਂਕਿ ਗਿਆਨ ਉਸ ਦੇ ਅੰਦਰੋਂ ਪੈਦਾ ਹੁੰਦੈ, ਇਹ ਗਿਆਨ ਅੱਖਰੀ ਗਿਆਨ ਨਹੀਂ ਹੁੰਦਾ। ਇਹ ਗਿਆਨ ਤੋਤਾ ਰਟਨ ਨਹੀਂ ਹੁੰਦਾ, ਇਹ ਗਿਆਨ ਅਨਭਉ ਪ੍ਰਕਾਸ਼ ਹੁੰਦੈ, ਜੋ ਜੀਵਨ ਦੇ ਗਹਿਰੇ ਤਲ ਵਿੱਚੋਂ ਪੈਦਾ ਹੁੰਦੈ। ਪਰਮਾਤਮਾ ਦਾ ਨਾਮ ਜਦ ਕੰਨਾਂ ਦੇ ਰਾਹੀਂ ਅੰਦਰ ਜਾਂਦੈ ਤਾਂ ਜੋ ਤੋਹਫ਼ੇ ਦੇ ਰੂਪ ਵਿਚ ਬਾਹਰ ਪ੍ਰਗਟ ਹੁੰਦੈ, ਉਹ ਸਤੁ ਹੈ, ਸੰਤੋਖ ਹੈ, ਗਿਆਨ ਹੈ।

**ਸੁਣਿਐ ਅਠਸਠਿ ਕਾ ਇਸਨਾਨੁ ॥**

ਪਰਮਾਤਮਾ ਦਾ ਨਾਮ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ ਕਿ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਗਿਐ। ਤੀਰਥ ਆਪਣੀ ਥਾਂ 'ਤੇ ਬਹੁਤ ਵੱਡੇ ਹਨ, ਮਹਾਨ ਹਨ, ਪਰ ਤੀਰਥਾਂ ਦੀ ਮਹਾਨਤਾ ਭੀ ਨਾਮ ਜਪਣ ਵਾਲਿਆਂ ਕਰਕੇ ਹੀ ਹੈ, ਸੰਤਾਂ ਕਰਕੇ ਹੀ ਹੈ, ਭਗਤਾਂ ਕਰਕੇ ਹੀ ਹੈ। ਭਗਤ ਕਬੀਰ ਜੀ ਨੇ ਇਥੇ ਇਕ ਸਵਾਲੀਆ ਫ਼ਿਕਰਾ ਖੜਾ ਕੀਤਾ ਹੈ :

**ਕਹਿ ਕਬੀਰ ਹਉ ਭਇਆ ਉਦਾਸੁ ॥**
**ਤੀਰਥੁ ਬਡਾ ਕਿ ਹਰਿ ਕਾ ਦਾਸੁ ॥** *(ਗਉੜੀ ਕਬੀਰ ਜੀ, ਪੰਨਾ 331)*

ਜੋ ਪ੍ਰਸ਼ਨ ਹੀ ਉੱਤਰ ਹੋਵੇ, ਸਾਹਿਤਿਕ ਦੁਨੀਆਂ ਵਿਚ ਇਸ ਤਰ੍ਹਾਂ ਦੀ ਕਵਿਤਾ ਦਾ ਇਕ ਖ਼ਾਸ ਅਸਥਾਨ ਹੈ, "ਕਹਿ ਕਬੀਰ ਹਉ ਭਇਆ ਉਦਾਸੁ॥ ਤੀਰਥੁ ਬਡਾ ਕਿ ਹਰਿ ਕਾ ਦਾਸੁ॥" ਕਬੀਰ ਕਹਿੰਦੇ ਹਨ ਕਿ ਤੀਰਥ ਵੱਡਾ ਨਹੀਂ, ਹਰੀ ਦਾ ਦਾਸ ਵੱਡਾ ਹੈ। ਹਰੀ ਦੇ ਦਾਸ ਦਾ ਜਿਥੇ ਜਨਮ ਹੋਇਐ, ਉਹ ਜਨਮ ਅਸਥਾਨ ਭੀ ਤੀਰਥ ਬਣ ਜਾਏਗਾ। ਹਰੀ ਦਾ ਦਾਸ ਜਿਥੇ ਬੈਠੈ, ਭਗਤੀ ਕੀਤੀ ਹੈ, ਉਹ ਅਸਥਾਨ ਭੀ ਤੀਰਥ ਬਣ ਜਾਏਗਾ ਤੇ ਹਰੀ ਦੇ ਦਾਸ ਦੀ ਜਿਥੇ ਮ੍ਰਿਤੂ ਹੋ ਗਈ ਹੈ, ਜਿਥੇ ਉਸ ਨੇ ਦੇਹੀ ਦਾ ਤਿਆਗ ਕੀਤੈ, ਉਹ ਅਸਥਾਨ ਭੀ ਤੀਰਥ ਬਣ ਜਾਏਗਾ, ਗ਼ਰਜ਼ੇ ਕਿ ਭਗਤ ਜਿਥੇ ਜਿਥੇ ਬੈਠੇ ਹਨ, ਉਸ ਦੇ ਕਦਮਾਂ ਵਿੱਚੋਂ ਤੀਰਥ ਦਾ ਜਨਮ ਹੁੰਦਾ ਹੈ। ਤੀਰਥ ਭਗਤਾਂ ਨੂੰ ਪੈਦਾ ਨਹੀਂ ਕਰਦੇ, ਭਗਤ ਤੀਰਥਾਂ ਨੂੰ ਜਨਮ ਦਿੰਦੇ ਹਨ। ਕਿਸੇ ਤੀਰਥ ਵਿਚ ਕੋਈ ਸਮਰੱਥਾ ਨਹੀਂ ਕਿ ਬ੍ਰਹਮ ਗਿਆਨੀ ਨੂੰ ਪੈਦਾ ਕਰੇ, ਪਰ ਹਰ ਬ੍ਰਹਮ ਗਿਆਨੀ ਵਿਚ ਇਹ ਸਮਰੱਥਾ ਹੈ ਕਿ ਉਹ ਤੀਰਥਾਂ ਨੂੰ ਜਨਮ ਦਿੰਦੈ। ਬ੍ਰਹਮ ਗਿਆਨੀ ਭਗਤ ਸ੍ਵੈਮ ਇਕ ਚੱਲਦਾ ਫਿਰਦਾ ਤੀਰਥ ਹੁੰਦੈ, ਜੋਗੀ-ਜੰਗਮ ਇਸਨੂੰ ਤੀਰਥ ਕਰਕੇ ਕਹਿੰਦੇ ਹਨ, ਚੱਲਦਾ ਫਿਰਦਾ ਤੀਰਥ। ਉਹਦੇ ਕਦਮਾਂ ਵਿੱਚੋਂ ਤੀਰਥਾਂ ਦਾ ਜਨਮ ਹੁੰਦੈ। ਇਸ ਵਾਸਤੇ ਸਤਿਗੁਰੂ ਜੀ ਮਹਾਰਾਜ ਫ਼ੁਰਮਾਨ ਪਏ ਕਰਦੇ ਹਨ ਕਿ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ, ਇਤਨਾ ਪਵਿੱਤਰ ਹੋ ਜਾਂਦਾ ਹੈ ਜਿਵੇਂ ਕਿ ਅਠਾਹਠ ਤੀਰਥ ਪਾਵਨ ਹਨ, ਪਵਿੱਤਰ ਹਨ। ਉਸ ਇਕੱਲੇ ਨੇ ਹੀ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਐ, ਇਤਨੀ ਪਵਿੱਤਰਤਾ ਹਾਸਲ ਕਰ ਲਈ ਹੈ।



**ਸੁਣਿਐ ਪੜਿ ਪੜਿ ਪਾਵਹਿ ਮਾਨੁ॥**

ਜਦ ਕੋਈ ਪਰਮਾਤਮਾ ਦਾ ਨਾਮ ਗਹਿਰੇ ਤਲ ਵਿਚ ਸੁਣਦੈ, ਤਾਂ ਉਸ ਦੇ ਅੰਦਰ ਹੋਰ ਜਾਨਣ ਦੀ ਭੁੱਖ ਪੈਦਾ ਹੁੰਦੀ ਹੈ ਕਿ ਮੈਂ ਹੋਰ ਜਾਣਾਂ, ਮੈਂ ਹੋਰ ਜਾਣਾਂ ਤੇ ਹੋਰ ਜਾਨਣ ਲਈ ਦੁਨੀਆਂ ਵਿਚ ਧਰਮ-ਗ੍ਰੰਥ ਅਤੇ ਪੜ੍ਹਨ ਦੀ ਰੁਚੀ ਪੈਦਾ ਹੁੰਦੀ ਹੈ ਕਿ ਮੈਂ ਇਹ ਭੀ ਪੜ੍ਹਾਂ, ਮੈਂ ਔਹ ਭੀ ਪੜ੍ਹਾਂ। ਇਹ ਭੁੱਖ ਤਰ੍ਹਾਂ ਤਰ੍ਹਾਂ ਦੇ ਗ੍ਰੰਥਾਂ ਦਾ ਪਾਠ ਕਰਨ, ਪੜ੍ਹਨ 'ਤੇ ਮਜਬੂਰ ਕਰਦੀ ਹੈ ਅਤੇ ਜਿਵੇਂ ਜਿਵੇਂ ਉਹ ਪੜ੍ਹਦੈ, ਉਵੇਂ ਉਵੇਂ ਉਸ ਦੇ ਅਨੁਭਵ, ਉਸ ਦੇ ਗਿਆਨ ਵਿਚ ਵਾਧਾ ਹੁੰਦੈ। ਜਿਵੇਂ ਹੀ ਉਸ ਦੇ ਗਿਆਨ ਵਿਚ ਵਾਧਾ ਹੁੰਦੈ, ਉਸ ਦੀ ਪੂਜਾ ਹੁੰਦੀ ਹੈ, ਉਸ ਦੀ ਪ੍ਰਤਿਸ਼ਠਤਾ ਵਧਦੀ ਹੈ, ਉਸ ਨੂੰ ਮਾਣ ਮਿਲਦੈ, "ਸੁਣਿਐ ਪੜਿ ਪੜਿ ਪਾਵਹਿ ਮਾਨੁ"। ਕੁਝ ਆਲਮ ਇਸ ਢੰਗ ਨਾਲ ਭੀ ਅਰਥ ਕਰਦੇ ਹਨ ਕਿ ਪੜ੍ਹ ਪੜ੍ਹ ਕੇ ਜੋ ਮਾਣ ਪ੍ਰਾਪਤ ਹੁੰਦੈ, ਮਨੁੱਖ ਨੂੰ ਉਹੀ ਮਾਣ ਪਰਮਾਤਮਾ ਦਾ ਨਾਮ ਸੁਣਨ ਨਾਲ ਨੀ ਮਿਲ ਜਾਂਦਾ ਹੈ, ਉਤਨੀ ਪ੍ਰਤਿਸ਼ਠਤਾ ਸਿਰਫ਼ ਪ੍ਰਭੂ ਦੇ ਨਾਮ ਦੇ ਸੁਣਨ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ।

**ਸੁਣਿਐ ਲਾਗੈ ਸਹਜਿ ਧਿਆਨੁ ॥**

ਸਹਿਜ ਤੋਂ ਮੁਰਾਦ ਹੈ ਅਡੋਲਤਾ, ਟਿਕਾਉ। ਸੁਣਦਿਆਂ ਸੁਣਦਿਆਂ ਹੀ ਇਕ ਦਿਨ ਖਿੰਡਿਆ ਹੋਇਆ ਮਨ ਸਹਿਜ ਵਿਚ ਆ ਜਾਂਦਾ ਹੈ, ਟਿਕ ਜਾਂਦਾ ਹੈ ਤੇ ਜਿਵੇਂ ਹੀ ਅਡੋਲ ਹੁੰਦੈ, ਪਰਮ ਅਡੋਲਤਾ ਦੇ ਮੁਜੱਸਮੇ ਪਰਿਪੂਰਨ ਪਰਮਾਤਮਾ ਨਾਲ ਉਸ ਦਾ ਸੰਬੰਧ ਜੁੜ ਜਾਂਦਾ ਹੈ। ਜਿਵੇਂ ਹੀ ਨਾਮ ਦੀ ਧਾਰਾ ਮਨ ਅੰਦਰ ਪ੍ਰਵੇਸ਼ ਕਰਦੀ ਹੈ, ਉਹ ਮਨ ਦੇ ਖਿੰਡੇ ਹੋਏ ਟੁਕੜਿਆਂ ਨੂੰ ਇਕ ਥਾਂ ਕਰਨਾ ਸ਼ੁਰੂ ਕਰ ਦਿੰਦੀ ਹੈ। ਬਸ ਸੁਣਨ ਦੀ ਇਹੀ ਮਹਾਨਤਾ ਹੈ। ਇਕ ਇਕ ਸ਼ਬਦ ਜਿਵੇਂ ਅੰਦਰ ਪ੍ਰਵੇਸ਼ ਕਰ ਰਿਹੈ, ਖਿੰਡੇ ਹੋਏ ਮਨ ਦੇ ਟੁਕੜੇ ਇਕੱਠੇ ਹੋਣੇ ਸ਼ੁਰੂ ਹੋ ਗਏ ਹਨ। ਸਾਹਿਬ ਕਹਿੰਦੇ ਹਨ, "ਸੁਣਿਐ ਲਾਗੈ ਸਹਜਿ ਧਿਆਨੁ"। ਪਰਮਾਤਮਾ ਦਾ ਨਾਮ ਸੁਣਨ ਦੇ ਨਾਲ ਆਤਮਿਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ। ਧਿਆਨ ਸਾਧਨਾ ਦੀ ਸਿਖਰਤਾ ਲੱਭ ਜਾਂਦੀ ਹੈ। ਆਖ਼ਰ ਸਮੂਹ ਧਿਆਨ-ਸਾਧਨਾ ਦਾ ਮਤਲਬ ਤਾਂ ਇਤਨਾ ਹੀ ਹੈ ਕਿ ਮਨ ਟਿਕੇ, ਮਨ ਅਡੋਲ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਇਹ ਤਾਂ ਪਰਮਾਤਮਾ ਦਾ ਨਾਮ ਸੁਣਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ, ਧਿਆਨ ਟਿਕ ਜਾਂਦਾ ਹੈ, "ਨਾਨਕ ਭਗਤਾ ਸਦਾ ਵਿਗਾਸੁ"। 'ਸਦਾ ਵਿਗਾਸੁ' ਤੋਂ ਮੁਰਾਦ ਹੈ—ਹਮੇਸ਼ਾ ਦਾ ਖੇੜਾ। ਇਹ ਨਹੀਂ ਕਿ ਅੱਜ ਖੇੜਾ ਹੈ, ਕੱਲ ਰੋਣਾ ਹੈ। ਸਵੇਰੇ ਹੱਸਣੈ, ਸ਼ਾਮੀਂ ਰੋਣੈ। ਅੱਜ ਪ੍ਰਸੰਨਤਾ ਹੈ, ਕੱਲ ਮੁਰਝਾਣਾ ਹੈ। ਸਦੀਵੀ ਪ੍ਰਸੰਨਤਾ, ਸਦੀਵੀ ਖੇੜਾ, ਭਗਤਾਂ ਕੋਲ ਹੁੰਦੈ। ਭਗਤ ਐਸੀ 'ਬਸੰਤ ਬਹਾਰ' ਹਨ, ਜਿਸ ਦੇ ਉੱਤੇ ਕਦੀ ਖ਼ਿਜ਼ਾਂ ਨਹੀਂ ਆਉਂਦੀ, ਜਿਸ ਦੇ ਉੱਤੇ ਕਦੀ ਪੱਤਝੜ ਦੀ ਰੁੱਤ ਨਹੀਂ ਆਉਂਦੀ। ਭਗਤ ਕਬੀਰ ਜੀ ਮਹਾਰਾਜ ਦਾ ਭੀ ਇਹੀ ਕਹਿਣੈ :

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥**
**ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥**

*(ਸਲੋਕ ਕਬੀਰ ਜੀ, ਪੰਨਾ 1376)*

ਪਰਮਾਤਮਾ ਦਾ ਨਾਮ ਸੁਣਨ ਨਾਲ ਹੀ ਦੂਜੇ ਨੂੰ ਚੋਟ ਪਹੁੰਚਾਉਣ ਦੀ ਬਿਰਤੀ ਖ਼ਤਮ ਹੋ ਗਈ। ਪਾਪ ਦੀ ਮੂਲ ਵਿਆਖਿਆ ਇਹ ਹੈ ਕਿ ਮੇਰੇ ਬੋਲ ਨਾਲ ਜੇ ਕਿਸੇ ਦਾ ਦਿਲ ਦੁਖਿਐ ਤਾਂ ਪਾਪ ਹੋ ਗਿਐ। ਮੇਰੇ ਵੀਚਾਰਾਂ ਦੇ ਨਾਲ ਕਿਸੇ ਦੀ ਹਾਨੀ ਹੋਈ ਹੈ ਤਾਂ ਪਾਪ ਹੋ ਗਿਐ। ਮੇਰੇ ਕਿਸੇ ਕਰਮ ਦੇ ਨਾਲ ਕਿਸੇ ਦਾ ਨੁਕਸਾਨ ਹੋ ਗਿਐ ਤਾਂ ਇਹ ਪਾਪ ਹੋ ਗਿਐ ਤੇ ਦੂਜੇ ਨੂੰ ਆਹਤ ਕਰ ਕੇ ਆਪਣਾ ਹਿੱਤ ਲੱਭਣਾ, ਦੂਜੇ ਦਾ ਨੁਕਸਾਨ ਕਰ ਕੇ ਆਪਣਾ ਨਫ਼ਾ ਲੱਭਣਾ, ਦੂਜੇ ਦੀ ਬੇਇੱਜ਼ਤੀ ਕਰ ਕੇ ਆਪਣੀ ਇੱਜ਼ਤ ਲੱਭਣੀ, ਇਸੇ ਨੂੰ ਹੀ ਪਾਪ ਕਹਿੰਦੇ ਹਨ। ਇਹ ਪਾਪ-ਮਈ ਬਿਰਤੀ ਪਰਮਾਤਮਾ ਦਾ ਨਾਮ ਸੁਣਨ ਦੇ ਨਾਲ ਹੀ

ਖ਼ਤਮ ਹੋ ਜਾਂਦੀ ਹੈ। ਫਿਰ ਮਨੁੱਖ ਚੋਟ ਖਾ ਤਾਂ ਸਕਦੈ, ਚੋਟ ਦੇ ਨਹੀਂ ਸਕਦਾ। ਆਪਣੀ ਬੇਇੱਜ਼ਤੀ ਤਾਂ ਪ੍ਰਵਾਨ ਕਰ ਲਵੇਗਾ, ਪਰ ਦੂਜੇ ਦੀ ਬੇਇੱਜ਼ਤੀ ਨਹੀਂ ਕਰੇਗਾ। ਆਪਣਾ ਨੁਕਸਾਨ ਤਾਂ ਸਹਾਰ ਲਵੇਗਾ, ਪਰ ਦੂਸਰੇ ਦਾ ਨੁਕਸਾਨ ਕਤੱਈ ਨਹੀਂ ਕਰੇਗਾ। ਇਸ ਢੰਗ ਦੀ ਉਸ ਦੀ ਬਿਰਤੀ ਬਣ ਜਾਂਦੀ ਹੈ। ਜਦ ਦੂਸਰੇ ਦਾ ਨੁਕਸਾਨ ਉਸ ਨੇ ਕਰਨਾ ਹੀ ਨਹੀਂ, ਤਾਂ ਐਸੀ ਅਵਸਥਾ ਬਣ ਜਾਂਦੀ ਹੈ ਕਿ ਫਿਰ ਉਸ ਦਾ ਭੀ ਨੁਕਸਾਨ ਨਹੀਂ ਹੁੰਦਾ। ਜੋ ਕਿਸੇ ਦੀ ਬੇਇੱਜ਼ਤੀ ਨਹੀਂ ਕਰਨਾ ਚਾਹੁੰਦਾ, ਉਸ ਦੀ ਖ਼ੁਦ ਦੀ ਇੱਜ਼ਤ ਮਹਿਫ਼ੂਜ਼ ਰਹਿੰਦੀ ਹੈ, ਕਾਇਮ ਰਹਿੰਦੀ ਹੈ। ਇਸ ਵਾਸਤੇ ਮੇਰੇ ਪਾਤਿਸ਼ਾਹ ਫ਼ੁਰਮਾਨ ਕਰਦੇ ਹਨ, "ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥" ਸੁਣਦਿਆਂ ਹੀ ਪਾਪਾਂ ਦਾ ਨਾਸ ਹੋ ਜਾਂਦਾ ਹੈ, ਦੁੱਖਾਂ ਦਾ ਨਾਸ ਹੋ ਜਾਂਦਾ ਹੈ। ਸਦੀਵੀ ਵਿਗਾਸ, ਸਦੀਵੀ ਖੇੜੇ ਦਾ ਅੰਤਰ-ਆਤਮੇ ਵਿੱਚੋਂ ਜਨਮ ਹੁੰਦੈ।

**ਸੁਣਿਐ ਸਰਾ ਗੁਣਾ ਕੇ ਗਾਹ॥**
**ਸੁਣਿਐ ਸੇਖ ਪੀਰ ਪਾਤਿਸਾਹ॥**
**ਸੁਣਿਐ ਅੰਧੇ ਪਾਵਹਿ ਰਾਹੁ॥**
**ਸੁਣਿਐ ਹਾਥ ਹੋਵੈ ਅਸਗਾਹੁ॥**
**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥੧੧॥** *(ਜਪੁ ਜੀ, ਪੰਨਾ 3)*



ਸਰੀਰ ਦੇ ਤਲ 'ਤੇ ਮਹਾਨਤਾ ਇਸ ਗੱਲ ਦੀ ਹੈ ਕਿ ਭੋਜਨ ਲਾਜ਼ਮੀ ਤੌਰ 'ਤੇ ਮੂੰਹ ਦੇ ਰਾਹੀਂ ਸਰੀਰ ਵਿਚ ਪ੍ਰਵੇਸ਼ ਕਰੇ। ਮੂੰਹ ਦੇ ਵਿਚ ਪਾਈ ਹੋਈ ਵਸਤੂ, ਭੋਜਨ ਦੀ ਬੁਰਕੀ ਨਾਲ ਜੇਕਰ ਇਕਦਮ ਉਲਟੀ ਹੋ ਜਾਏ, ਮਿਹਦੇ ਵਿਚ ਪਚੀ ਨਹੀਂ, ਅੰਦਰ ਨਹੀਂ ਗਈ, ਤਾਂ ਸਰੀਰ ਦਾ ਕਾਇਮ ਰਹਿਣਾ, ਸਰੀਰ ਦਾ ਜਿਊਂਦਾ ਰਹਿਣਾ ਔਖਾ ਹੋ ਜਾਏਗਾ। ਸੋ ਤਮਾਮ ਭੋਜਨ, ਅੰਨ-ਜਲ ਮੂੰਹ ਦੇ ਰਾਹੀਂ ਸਰੀਰ ਦੇ ਅੰਦਰ ਪ੍ਰਵੇਸ਼ ਕਰਦੈ, ਜੋ ਮਿੱਝ, ਮਾਸ, ਹੱਡੀਆਂ, ਖ਼ੂਨ ਤੇ ਦਿਮਾਗ਼ ਦੀ ਸ਼ਕਤੀ ਬਣਦੈ। ਗੁਰੂ ਦਾ ਸ਼ਬਦ, ਪਰਮਾਤਮਾ ਦਾ ਨਾਮ, ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦੈ, ਜੋ ਦੈਵੀ ਸੰਪਦਾ ਬਣਦੈ, ਅਧਿਆਤਮਿਕ ਗੁਣ ਬਣਦੈ, ਪਰਮ ਆਨੰਦ ਬਣਦੈ, ਰੂਹਾਨੀ ਸ਼ਕਤੀ ਬਣਦੈ। ਭੋਜਨ ਦੀ ਬੁਰਕੀ ਸਹਿਜੇ ਹੀ ਅੰਦਰ ਚਲੀ ਜਾਂਦੀ ਹੈ, ਪਰੰਤੂ ਪਰਮਾਤਮਾ ਦਾ ਨਾਮ, ਗੁਰੂ ਦਾ ਸ਼ਬਦ ਸਹਿਜੇ ਅੰਦਰ ਪ੍ਰਵੇਸ਼ ਕਰਨਾ ਔਖਾ ਹੋਵੇਗਾ, ਇਸ ਲਈ ਕਹਿੰਦੇ ਹਨ ਕਿ ਧਾਰਮਿਕ ਸਾਧਨਾ ਕਰਨੀ ਪਵੇਗੀ, ਭਾਵ ਧਿਆਨ-ਸਾਧਨਾ ਕਰਨੀ ਪਵੇਗੀ। ਧਿਆਨ ਫਿਰ ਕਿਥੇ ਟਿਕਾਈਏ ? ਧਿਆਨ ਸੁਣਨ ਵਿਚ ਟਿਕਾਣੈ, ਧਿਆਨ ਸ਼ਬਦ ਵਿਚ ਟਿਕਾਣੈ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਧਿਆਨ ਦੀ ਪ੍ਰਬਲ ਸ਼ਕਤੀ ਮਨੁੱਖ ਦੇ ਕੋਲ ਹੈ ਅਤੇ ਧਿਆਨ ਜਿਸ ਪਾਸੇ ਜਾਵੇਗਾ,

ਮਨੁੱਖ ਦੀ ਤਮਾਮ ਸ਼ਕਤੀ ਧਿਆਨ ਦੇ ਰਾਹੀਂ ਉਸੇ ਪਾਸੇ ਗਮਨ ਕਰੇਗੀ। ਜਿਥੇ ਸਾਡਾ ਧਿਆਨ ਹੈ, ਸਾਡੀ ਜੀਵਨ-ਸ਼ਕਤੀ ਉਸੇ ਪਾਸੇ ਜਾ ਰਹੀ ਹੈ। ਸੰਸਾਰ ਦੇ ਕਿਸੇ ਕਿੱਤੇ ਵਿਚ, ਕਿਸੇ ਵਸਤੂ ਵਿਚ, ਕਿਸੇ ਰੰਗ, ਕਿਸੇ ਰੂਪ ਵਿਚ ਸਾਡਾ ਧਿਆਨ ਹੈ ਤਾਂ ਸਾਡੀ ਸ਼ਕਤੀ ਉਸੇ ਪਾਸੇ ਗਮਨ ਕਰ ਰਹੀ ਹੈ। ਸਹਿਜੇ ਸਹਿਜੇ ਅਸੀਂ ਆਪਣੀ ਸ਼ਕਤੀ ਤੋਂ ਖ਼ਾਲੀ ਹੋ ਰਹੇ ਹਾਂ। ਇੱਕੋ ਇਕ ਪਰਮਾਤਮਾ ਦਾ ਨਾਮ ਹੈ, ਜੇਕਰ ਉਸ ਵਿਚ ਸਾਡਾ ਧਿਆਨ ਜੁੜੇ ਤਾਂ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ, ਤਾਕਤ ਮਿਲਣੀ ਸ਼ੁਰੂ ਹੋ ਜਾਂਦੀ ਹੈ। ਇਸ ਦੇ ਵਿਚ ਮਨੁੱਖ ਦੀ ਸੱਤਿਆ ਖ਼ਤਮ ਨਹੀਂ ਹੁੰਦੀ, ਬਲਕਿ ਧਿਆਨ ਦੇ ਆਸਰੇ ਸੱਤਿਆ ਮਿਲਣੀ ਸ਼ੁਰੂ ਹੋ ਜਾਂਦੀ ਹੈ। ਦੈਵੀ ਸੰਪਦਾ ਦੇ ਅੰਬਾਰ ਲੱਗ ਜਾਂਦੇ ਹਨ ਉਸ ਮਨੁੱਖ ਦੇ ਅੰਦਰ, ਜੋ ਧਿਆਨ ਦੇ ਨਾਲ ਸੁਣਦੈ। ਇੰਜ ਕਹੀਏ ਕਿ ਸੁਣਨਾ ਹੀ ਧਿਆਨ ਨੇ ਹੈ, ਕੰਨਾਂ ਨੇ ਨਹੀਂ। ਇਕ ਮਨੁੱਖ ਜੇਕਰ ਧਿਆਨ ਆਪਣੀਆਂ ਅੱਖਾਂ ਦੇ ਨਾਲ ਨਾ ਰੱਖ ਸਕੇ ਤਾਂ ਸ਼ਾਇਦ ਘਰ ਭੀ ਨਹੀਂ ਪਹੁੰਚ ਸਕੇਗਾ। ਐਸਾ ਅਕਸਰ ਹੁੰਦੈ ਕਿ ਮਨੁੱਖ ਆਪਣੇ ਘਰ ਦੇ ਕੋਲੋਂ ਅੱਗੇ ਲੰਘ ਗਿਐ, ਪਹੁੰਚਣਾ ਉਸ ਨੇ ਆਪਣੇ ਘਰ ਹੈ ਅਤੇ ਅੱਗੇ ਜਾ ਕੇ ਉਸ ਨੂੰ ਖ਼ਿਆਲ ਆਉਂਦੈ ਕਿ ਘਰ ਤਾਂ ਮੈਂ ਪਿੱਛੇ ਛੱਡ ਆਇਆ ਹਾਂ। ਅੱਖਾਂ ਤਾਂ ਵੇਖ ਰਹੀਆਂ ਸਨ, ਪਰ ਅੱਖਾਂ ਦੇ ਨਾਲ ਧਿਆਨ ਨਹੀਂ ਸੀ, ਇਸ ਵਾਸਤੇ ਆਪਣੇ ਘਰ ਨਹੀਂ ਪਹੁੰਚ ਸਕਿਆ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹੈ ਅਤੇ ਬੋਲਦਿਆਂ ਬੋਲਦਿਆਂ ਅਚਨਚੇਤ ਸਰੋਤੇ ਨੂੰ ਪੁੱਛਦੈ, ਮਿੱਤਰ ਨੂੰ ਪੁੱਛਦੈ, ਬਈ ਹੁਣੇ ਮੈਂ ਕੀ ਆਖਿਆ ਸੀ ? ਅਗਲਾ ਕਹਿੰਦਾ ਹੈ, ਬੋਲ ਤਾਂ ਤੂੰ ਖ਼ੁਦ ਰਿਹੈਂ, ਪਰ ਪੁੱਛਦੈਂ ਮੇਰੇ ਕੋਲੋਂ। ਕਹਿੰਦਾ ਹੈ, ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਸੀ। ਜੇਕਰ ਧਿਆਨ ਕਿਸੇ ਹੋਰ ਪਾਸੇ ਚਲਾ ਗਿਐ, ਤਾਂ ਬੋਲ ਕੀ ਬੋਲੇ ਹਨ, ਕੁਝ ਭੀ ਨਹੀਂ ਪਤਾ ਚੱਲੇਗਾ। ਧਿਆਨ ਕਿਸੇ ਹੋਰ ਪਾਸੇ ਹੈ, ਅੱਖਾਂ ਦੇ ਨਾਲ ਨਹੀਂ ਹੈ ਤਾਂ ਆਪਣੇ ਘਰ ਵਿਚ ਪਹੁੰਚਣਾ ਭੀ ਬਹੁਤ ਔਖਾ ਹੋ ਜਾਏਗਾ। ਜੇਕਰ ਕੋਈ ਉੱਚੀ ਉੱਚੀ ਬੋਲ ਰਿਹੈ ਅਤੇ ਸਾਡਾ ਧਿਆਨ ਕਿਸੇ ਹੋਰ ਪਾਸੇ ਹੈ ਤਾਂ ਅਸੀਂ ਸੁਣ ਨਹੀਂ ਸਕਾਂਗੇ। ਓਮ ਓਮ ਦਾ ਰਟਨ, ਰਾਮ ਰਾਮ ਦੀ ਧੁਨ, ਵਾਹਿਗੁਰੂ ਵਾਹਿਗੁਰੂ ਦਾ ਸੰਗੀਤ ਅਲਾਪਣ ਵਾਲੇ ਤਾਂ ਬਹੁਤ ਹਨ, ਪਰ ਸੁਣਨ ਵਾਲੇ ਕੋਈ ਵਿਰਲੇ ਹੀ ਹਨ, ਬਹੁਤ ਥੋੜ੍ਹੇ ਹਨ। ਹਜ਼ਾਰਾਂ ਸਰੋਤਿਆਂ ਦੇ ਇਕੱਠ ਵਿਚ ਸਰੋਤੇ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਹੁੰਦੇ ਹਨ ਜੋ ਵਾਕਿਆ ਹੀ ਸੁਣਦੇ ਹਨ, ਕਿਉਂਕਿ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ ਕਿ ਅਠਾਹਠ ਤੀਰਥ ਉਸ ਤੋਂ ਸਦਕੇ ਕੀਤੇ ਜਾ ਸਕਦੇ ਹਨ, ਉਸ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ। ਸੁਣਨ ਵਾਲੇ ਦੇ ਅੰਦਰ ਮਹਾਨ ਪਵਿੱਤਰਤਾ ਦਾ ਜਨਮ ਹੁੰਦੈ। ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਹਦੇ

ਸਾਰੇ ਦੁੱਖ ਨਾਸ ਹੋ ਜਾਂਦੇ ਹਨ। ਅਕਸਰ ਐਸਾ ਆਖਿਆ ਜਾਂਦਾ ਹੈ ਕਿ ਫ਼ਲਾਂਅ ਮਨੁੱਖ ਬੜੇ ਕੰਨ ਲਾ ਕੇ ਸੁਣਦੈ, ਪਰ ਨਹੀਂ, ਸੁਣਨਾ ਧਿਆਨ ਨੇ ਹੈ, ਕੰਨਾਂ ਨੇ ਨਹੀਂ ਸੁਣਨਾ। ਕੰਨ ਤਾਂ ਮੌਜੂਦ ਹਨ, ਖੁੱਲ੍ਹੇ ਹਨ, ਜੇਕਰ ਧਿਆਨ ਨਹੀਂ ਤਾਂ ਸੁਣਨ ਦੀ ਸਮਰੱਥਾ ਖੋ ਬੈਠਣਗੇ, ਕੰਨ ਨਹੀਂ ਸੁਣ ਸਕਣਗੇ, ਸੁਣਨਾ ਤਾਂ ਧਿਆਨ ਨੇ ਹੀ ਹੈ। ਜਿਵੇਂ ਕੋਈ ਨਾਮ ਵਿਚ ਧਿਆਨ ਜੋੜਦੈ, ਪਰਮਾਤਮਾ ਦੇ ਸ਼ਬਦ ਵਿਚ ਧਿਆਨ ਜੋੜਦੈ, ਉਸ ਬਾਬਤ ਸੋ ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਸੁਣਿਐ ਸਰਾ ਗੁਣਾ ਕੇ ਗਾਹ ॥**

ਕਿ ਉਹ ਗੁਣਾਂ ਦਾ ਸਾਗਰ ਬਣ ਜਾਏਗਾ, ਛੱਪੜੀ ਨਹੀਂ। ਦੋ ਚਾਰ ਗੁਣ ਉਸ ਦੇ ਕੋਲ ਨਹੀਂ ਹੋਵਣਗੇ, ਗੁਣਾਂ ਦਾ ਉਹ ਸਾਗਰ ਹੋਵੇਗਾ। ਜਿਸ ਤਰ੍ਹਾਂ ਸਾਗਰ ਦਾ ਪਾਣੀ ਅਨਾਪ ਹੈ, ਅਤੋਲ ਹੈ, ਨਹੀਂ ਤੋਲਿਆ ਜਾ ਸਕਦਾ, ਅੰਦਾਜ਼ਾ ਲਾ ਕੇ ਨਹੀਂ ਨਾਪਿਆ ਜਾ ਸਕਦਾ, ਹੂ-ਬ-ਹੂ ਉਸ ਮਨੁੱਖ ਦੇ ਗੁਣ ਵੀ ਨਹੀਂ ਤੋਲੇ ਜਾ ਸਕਦੇ, ਨਹੀਂ ਗਿਣੇ ਜਾ ਸਕਦੇ। ਜੋ ਪਰਮਾਤਮਾ ਦਾ ਨਾਮ ਸੁਣਦੈ, ਧਿਆਨ ਉਸ ਦਾ ਨਾਮ ਦੇ ਵਿਚ ਹੈ ਤਾਂ ਅਨੰਤ ਗੁਣ ਉਸ ਦੇ ਅੰਦਰ ਪੈਦਾ ਹੋਣਗੇ, ਮਾਨੋ ਉਹ ਸ੍ਵੈਮ ਗੁਣਾਂ ਦਾ ਸਾਗਰ ਬਣ ਗਿਐ, ਅਨੰਤ ਗੁਣਾਂ ਦਾ ਮਾਲਕ ਬਣ ਗਿਐ।



**ਸੁਣਿਐ ਸੇਖ ਪੀਰ ਪਾਤਿਸਾਹ ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਥੇ ਫ਼ੁਰਮਾਨ ਹੈ ਕਿ ਜੋ ਪਰਮਾਤਮਾ ਦਾ ਨਾਮ ਸੁਣਦੈ, ਸ਼ੇਖ਼ ਬਣ ਜਾਂਦਾ ਹੈ। ਅਰਬੀ ਵਿਚ ਸ਼ੇਖ਼ ਦਾ ਮਤਲਬ ਹੈ ਮੁਖੀ, ਸਿਰਮੌਰ, ਸਰਦਾਰ, ਖ਼ਾਸ ਹੈਸੀਅਤ ਰੱਖਣ ਵਾਲਾ ਮਨੁੱਖ। ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਨਾਮ ਸੁਣਦੈ, ਉਹ ਤਾਂ ਸ਼ੇਖ਼ ਬਣ ਜਾਂਦਾ ਹੈ, ਮਹਾਨ ਬਣ ਜਾਂਦਾ ਹੈ, ਉੱਚ ਪਦਵੀ ਦਾ ਮਾਲਕ ਬਣ ਜਾਂਦਾ ਹੈ, ਉਹ ਫ਼ਕੀਰ ਬਣ ਜਾਂਦੈ, ਪੀਰਾਂ ਦਾ ਪੀਰ ਬਣ ਜਾਂਦੈ ਅਤੇ ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦੈ। ਪ੍ਰਾਚੀਨ ਸਮੇਂ ਵਿਚ 'ਰਾਜਾ' ਸ਼ਬਦ ਸਿਰਫ਼ ਸੰਤਾਂ ਵਾਸਤੇ ਸੀ ਅਤੇ ਰਾਜੇ ਦਾ ਮਤਲਬ ਹੈ ਜੋ ਰੱਜਿਆ ਹੋਇਐ, ਤ੍ਰਿਪਤ ਹੈ, ਅੰਦਰ ਕੋਈ ਭੁੱਖ ਰਹਿ ਨਹੀਂ ਗਈ, ਕਿਉਂਕਿ ਭੁੱਖ ਹੀ ਤਾਂ ਦੁੱਖ ਨੂੰ ਜਨਮ ਦਿੰਦੀ ਹੈ। ਜਿਸ ਵਸਤੂ ਦੀ ਜਿਤਨੀ ਜ਼ਿਆਦਾ ਭੁੱਖ ਹੋਵੇਗੀ, ਹੋਰ ਅਨੰਤ ਵਸਤੂਆਂ ਦੀ ਜਿਤਨੀ ਜ਼ਿਆਦਾ ਭੁੱਖ ਹੋਵੇਗੀ, ਉਤਨੇ ਹੀ ਵੱਡੇ ਉਸ ਮਨੁੱਖ ਦੇ ਦੁੱਖ ਹੋਵਣਗੇ। ਸੰਤ ਦੇ ਅੰਦਰ ਕੋਈ ਭੁੱਖ ਹੀ ਨਹੀਂ ਰਹਿੰਦੀ :

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

*(ਰਾਮਕਲੀ ਮਹਲਾ ੩, ਅਨੰਦੁ, ਪੰਨਾ 917)*

ਜਦ ਭੁੱਖ ਹੀ ਨਹੀਂ ਤਾਂ ਫਿਰ ਦੁੱਖ ਭੀ ਨਹੀਂ, ਇਸ ਤਰ੍ਹਾਂ ਦੇ ਪੁਰਸ਼ ਨੂੰ ਆਖਿਆ

ਗਿਐ—ਰਾਜਾ। ਇਹ ਰਾਜੇ ਹਨ, ਤ੍ਰਿਪਤ ਹਨ। ਰਾਜੇ ਦਾ ਮਤਲਬ ਇਹ ਨਹੀਂ ਕਿ ਸਿੰਘਾਸਣ 'ਤੇ ਬੈਠੈ, ਰਾਜੇ ਦਾ ਮਤਲਬ ਹੈ ਜੋ ਤ੍ਰਿਪਤ ਹੈ, ਰੱਜਿਆ ਹੋਇਐ, ਰੱਜੇ ਹੋਏ ਮਨੁੱਖ ਨੂੰ ਹੀ ਬਾਦਸ਼ਾਹ ਆਖਿਆ ਗਿਐ, ਰੱਜੇ ਹੋਏ ਮਨੁੱਖ ਨੂੰ ਹੀ ਰਾਜਾ ਆਖਿਆ ਗਿਐ ਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਨਾਮ ਤੋਂ ਬਿਨਾ ਨਾ ਕੋਈ ਅੱਜ ਤਕ ਰੱਜਿਐ ਤੇ ਨਾ ਹੀ ਰੱਜ ਸਕਦੈ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੇ ਰਾਜਿਆਂ ਦੀ ਦੈਵੀ ਸੰਪਦਾ ਦਾ ਬਾਕਾਇਦਾ ਜ਼ਿਕਰ ਕੀਤਾ ਹੈ। ਜਿਵੇਂ ਰਾਜੇ ਕੋਲ ਸਿੰਘਾਸਣ ਹੈ, ਉਹਦਾ ਬਹੁਤ ਵੱਡਾ ਭੰਡਾਰ ਹੈ, ਉਸ ਦੀ ਆਪਣੀ ਇਕ ਰਾਜਧਾਨੀ ਹੈ, ਉਹਦੇ ਕੋਲ ਆਪਣਾ ਸਾਰਾ ਸਾਜ਼ੋ-ਸਾਮਾਨ ਹੈ, ਹੂ-ਬ-ਹੂ ਭਾਈ ਗੁਰਦਾਸ ਜੀ ਨੇ ਉਸ ਦਾ ਜ਼ਿਕਰ ਕੀਤੈ:

**ਜਤ ਸਤ ਸਿੰਘਾਸਨ ਸਹਜ ਸੰਤੋਖ ਮੰਤ੍ਰੀ,**
**ਧਰਮ ਧੀਰਜ ਧੁਜਾ ਅਬਿਚਲ ਰਾਜ ਹੈ॥** *(ਕਬਿੱਤ ਸਵੱਯੇ)*

ਜੋ ਭਗਤ ਹੈ, ਪਰਮਾਤਮਾ ਦਾ ਨਾਮ ਸੁਣਦੈ, ਉਹੀ ਰਾਜਾ ਹੈ ਜੋ ਜਤਿ ਸਤਿ ਦੇ ਸਿੰਘਾਸਣ ਦੇ ਉੱਤੇ ਬੈਠਦੈ। ਉਸ ਦਾ ਸਿੰਘਾਸਣ ਸੋਨੇ ਚਾਂਦੀ ਦਾ ਨਹੀਂ, ਕਿਸੇ ਹੋਰ ਢੰਗ ਨਾਲ ਸਵਾਰਿਆ ਹੋਇਆ ਨਹੀਂ, ਉਸ ਦਾ ਸਿੰਘਾਸਣ ਜਤਿ ਹੈ, ਉਸ ਦਾ ਸਿੰਘਾਸਣ ਸਤ ਹੈ। ਉਹ ਸਤ ਦੇ ਆਸਣ ਉੱਤੇ ਬੈਠਦੈ, ਜਤ ਦੇ ਆਸਣ 'ਤੇ ਬੈਠਦੈ। ਸਹਿਜ ਸੰਤੋਖ ਉਸ ਦੇ ਸਲਾਹਕਾਰ ਮੰਤ੍ਰੀ ਉਸ ਦੇ ਕਾਰਿੰਦੇ ਹਨ, ਇਹ ਉਸ ਦੇ ਕੰਮ ਨੂੰ ਹੋਰ ਵਧਾਉਣ ਵਾਲੇ ਹਨ, "ਧਰਮ ਧੀਰਜ ਧੁਜਾ ਅਬਿਚਲ ਰਾਜ ਹੈ"। ਉਸ ਦਾ ਨਿਸ਼ਾਨ, ਉਸ ਦਾ ਝੰਡਾ ਕਿਹੜਾ ਹੈ ? ਧਰਮ ਦਾ ਝੰਡਾ ਹੈ, ਜਿਸ ਦੇ ਉੱਪਰ ਧੀਰਜ ਦਾ ਕਪੜਾ ਚੜ੍ਹਿਆ ਹੋਇਆ ਹੈ ਅਤੇ ਇਸ ਤਰ੍ਹਾਂ ਦਾ ਰਾਜਾ ਅਟੱਲ ਹੈ, ਅਚੱਲ ਹੈ, ਡੋਲਦਾ ਨਹੀਂ। ਅੱਜ ਰਾਜਾ ਹੈ ਤੇ ਕੱਲ ਨਹੀਂ, ਐਸਾ ਨਹੀਂ ਹੈ, ਉਹ ਸਦੀਵੀ ਹੈ, ਹਮੇਸ਼ਾ ਦਾ ਰਾਜਾ ਹੈ। ਭਾਈ ਗੁਰਦਾਸ ਜੀ ਫਿਰ ਫ਼ੁਰਮਾਨ ਕਰਦੇ ਹਨ:

**ਸਿਵ ਨਗਰੀ ਨਿਵਾਸ ਦਇਆ ਦੁਲਹਨੀ ਮਿਲੀ,**
**ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ॥** *(ਕਬਿੱਤ ਸਵੱਯੇ)*

"ਸਿਵ ਨਗਰੀ ਨਿਵਾਸ" ਆਤਮ ਪ੍ਰਕਾਸ਼ ਦੀ ਨਗਰੀ ਦੇ ਵਿਚ ਹੀ ਉਸ ਦਾ ਵਾਸਾ ਹੈ। ਇਹ ਨਗਰੀ ਹੀ ਉਸ ਦੀ ਰਾਜਧਾਨੀ ਹੈ। ਮਨੁੱਖ ਦੇ ਕੋਲ ਆਤਮਾ ਤਾਂ ਹੈ, ਪਰ ਆਤਮਾ ਵਿਚ ਵਾਸ ਨਹੀਂ ਹੈ। ਮਨੁੱਖ ਦੇ ਕੋਲ ਪ੍ਰਕਾਸ਼ ਤਾਂ ਹੈ ਪਰ ਪ੍ਰਕਾਸ਼ ਵਿਚ ਵਾਸ ਨਹੀਂ ਹੈ। ਸਾਰੀ ਜ਼ਿੰਦਗੀ ਮਨੁੱਖ ਆਪਣੇ ਘਰ ਤੋਂ ਬਾਹਰ ਰਹਿੰਦੈ, ਆਪਣੇ ਨਿੱਜ ਅਸਥਾਨ ਤੋਂ ਬਾਹਰ ਰਹਿੰਦੈ। ਆਪਣੇ ਨਿੱਜ ਅਸਥਾਨ ਵਿਚ ਕੇਵਲ ਸੰਤ ਰਹਿੰਦੇ। ਸੋ "ਸਿਵ ਨਗਰੀ ਨਿਵਾਸ ਦਇਆ ਦੁਲਹਨੀ ਮਿਲੀ"। ਇਸ ਰਾਜੇ ਦੀ ਰਾਣੀ ਕੌਣ ਹੈ ? ਦਇਆ—ਦਇਆ ਹੀ

ਇਸ ਦੀ ਪਟਰਾਣੀ ਹੈ। ਇਹ ਜਦ ਭੀ ਸਿੰਘਾਸਣ 'ਤੇ ਬੈਠਦੈ, ਜਿਥੇ ਭੀ ਬੈਠਦੈ, ਦਇਆ ਇਸ ਦੇ ਨਾਲ ਹੈ, ਇਹ ਰਾਣੀ ਇਸ ਦੇ ਨਾਲ ਹੈ, "ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ"। ਇਸ ਦਾ ਭੰਡਾਰਾ, ਇਸ ਦਾ ਤੋਸ਼ਾਖ਼ਾਨਾ ਭਾਗ ਹੈ, ਪ੍ਰਾਲਬਧ ਹੈ। ਆਪਣੇ ਭਾਗ ਉੱਤੇ ਹੀ ਪ੍ਰਸੰਨ ਹੈ, ਆਪਣੀ ਪ੍ਰਾਲਬਧ ਉੱਤੇ ਹੀ ਖ਼ੁਸ਼ ਹੈ ਅਤੇ ਆਪਣੀ ਜੋ ਪ੍ਰਾਲਬਧ ਹੈ, ਇਹੀ ਉਸ ਦਾ ਭੰਡਾਰਾ ਹੈ। ਭੋਜਨ ਉਸ ਦਾ ਕੀ ਹੈ ? ਭਾਉ, ਪ੍ਰੇਮ। ਪ੍ਰੇਮ ਦਾ ਰਸ ਲੈਣਾ, ਪ੍ਰੇਮ ਦਾ ਰਸ ਦੇਣਾ। ਮਨੁੱਖ ਨੇ ਉਂਜ ਤਾਂ ਜੀਵਨ ਵਿਚ ਬਹੁਤ ਸਾਰੇ ਰਸ ਮਾਣੇ ਹਨ, ਪਰ ਪ੍ਰੇਮ ਦੇ ਰਸ ਤੋਂ ਮਨੁੱਖ ਆਖ਼ਰ ਵਾਂਝਾ ਹੀ ਰਹਿ ਜਾਂਦਾ ਹੈ। ਪ੍ਰੇਮ-ਰਸ ਕੇਵਲ ਭਗਤਾਂ ਕੋਲ ਹੁੰਦਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥**
**ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥**
*(ਆਸਾ ਮਹਲਾ ੫, ਪੰਨਾ 370)*

ਜਿਸ ਨੂੰ ਪ੍ਰੇਮ-ਰਸ ਮਿਲ ਜਾਏ, ਉਥੇ ਜਗਤ ਦੇ ਤਮਾਮ ਰਸ ਫਿੱਕੇ ਪੈ ਜਾਂਦੇ ਹਨ :

**ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥**
*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 135)*



ਪੂਰਨ ਤ੍ਰਿਪਤੀ ਉਸੇ ਨੂੰ ਨਸੀਬ ਹੁੰਦੀ ਹੈ ਜਿਹਦੇ ਕੋਲ ਪ੍ਰੇਮ ਦਾ ਰਸ ਹੈ। ਸੋ ਐਸਾ ਰਾਜਾ ਪ੍ਰੇਮ ਭਾਉ ਦਾ ਭੋਜਨ ਕਰਦੈ ਅਤੇ ਉਸੇ ਦਾ ਹੀ ਰਸ ਮਾਣਦੈ ਤੇ ਫਿਰ ਇਸੇ ਨੂੰ ਹੀ ਥਾਂ ਥਾਂ ਵੰਡਦੈ। ਭਾਈ ਸਾਹਿਬ ਭਾਈ ਗੁਰਦਾਸ ਜੀ ਅੱਗੇ ਫ਼ੁਰਮਾਨ ਕਰਦੇ ਹਨ :

**ਰਾਜਨੀਤਿ ਰੀਤਿ ਪ੍ਰੀਤਿ ਪਰਜਾ ਕੈ ਸੁਖੈ ਸੁਖ,**
**ਪੂਰਨ ਮਨੋਰਥ ਸਫਲ ਸਭ ਕਾਜ ਹੈ ॥੪੬॥** *(ਕਬਿੱਤ ਸਵੱਯੇ)*

ਇਸ ਤਰ੍ਹਾਂ ਦੇ ਰਾਜੇ ਦੀ ਰਾਜਨੀਤੀ ਕੀ ਹੈ ? ਹਰ ਰਾਜੇ ਦੀ ਆਪਣੀ ਨੀਤੀ ਹੁੰਦੀ ਹੈ, "ਰਾਜਨੀਤਿ ਰੀਤਿ ਪ੍ਰੀਤਿ", ਪ੍ਰੀਤ ਦੀ ਰੀਤ ਦਾ ਪ੍ਰਸਾਰ ਕਰਨਾ, ਪ੍ਰੀਤ ਦੀ ਰੀਤ ਚਲਾਉਣੀ, ਹਰ ਇਕ ਨਾਲ ਪ੍ਰੀਤ ਪਾਉਣੀ, ਸੰਬੰਧ ਤਾਂ ਪ੍ਰੀਤ ਕਰਕੇ ਹੀ ਜੁੜਦੇ ਹਨ। ਹਰ ਇਕ ਨਾਲ ਸੰਬੰਧ ਜੋੜਨੇ, ਬਸ ਉਹੀ ਇਸ ਦੀ ਰਾਜਨੀਤੀ ਹੈ। ਕਹਿੰਦੇ ਹਨ, ਜਿਸ ਦੇ ਜਿਤਨੇ ਜ਼ਿਆਦਾ ਮਿੱਤਰ ਹਨ, ਉਸ ਦਾ ਉਤਨਾ ਹੀ ਵੱਡਾ ਸਵਰਗ ਹੈ ਤੇ ਜਿਸ ਦੇ ਜਿਤਨੇ ਜ਼ਿਆਦਾ ਦੁਸ਼ਮਣ ਹਨ, ਉਸ ਦਾ ਨਰਕ ਉਤਨਾ ਹੀ ਵੱਡਾ ਹੈ। ਜਿਸ ਬੰਦੇ ਦੇ ਗਲੀਆਂ ਦੇ ਕੱਖ ਭੀ ਵੈਰੀ ਹਨ, ਉਹ ਤਾਂ ਅੱਠੇ ਪਹਿਰ ਨਰਕ ਵਿਚ ਜੀਅ ਰਿਹੈ, ਅੱਠੇ ਪਹਿਰ ਨਰਕ ਦੀ ਅਗਨ ਵਿਚ ਸੜ ਰਿਹੈ। ਸੋ ਰਾਜਨੀਤੀ ਕੀ ਹੈ ਐਸੇ ਰਾਜੇ ਦੀ!

ਪ੍ਰੀਤ ਦੀ ਰੀਤ ਚਲਾਣੀ, ਭਾਵ ਹਰ ਇਕ ਨਾਲ ਸੰਬੰਧ ਜੋੜਨੇ, ਹਰ ਇਕ ਨਾਲ ਆਪਣਾ ਰਿਸ਼ਤਾ ਕਾਇਮ ਰੱਖਣਾ। ਇਸ ਤਰ੍ਹਾਂ ਦਾ ਜੋ ਰਾਜਾ ਹੈ, ਭਾਈ ਸਾਹਿਬ ਭਾਈ ਗੁਰਦਾਸ ਜੀ ਆਖ਼ਰੀ ਪੰਗਤੀ ਵਿਚ ਕਹਿੰਦੇ ਹਨ ਕਿ ਉਸ ਦੇ ਅੰਤਰ-ਆਤਮੇ ਵਿਚ ਅਨਹਦ ਧੁਨ ਦਾ ਵਾਜਾ, ਅਨਹਦ ਧੁਨ ਦਾ ਨਗਾਰਾ, ਅਨਹਦ ਧੁਨ ਦੀ ਨੌਬਤ ਅੱਠੇ ਪਹਿਰ ਵੱਜਦੀ ਰਹਿੰਦੀ ਹੈ:

**ਆਨਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨ,**
**ਜਗਮਗ ਜੋਤਿ ਅਨਹਦ-ਧੁਨਿ ਬਾਜ ਹੈ॥੨੪੯॥** *(ਕਬਿੱਤ ਸਵੱਯੇ)*

ਪਰਮਾਤਮਾ ਦੇ ਨਾਮ ਦੀ ਮਸ਼ਾਲ ਉਸ ਦੇ ਅੰਤਰ-ਆਤਮੇ ਵਿਚ ਜਲਦੀ ਰਹਿੰਦੀ ਹੈ ਅਤੇ ਅਨਹਦ ਨਗਾਰਾ, ਅਨਹਦ ਦੀ ਧੁਨ, ਇਹ ਨੌਬਤ ਉਸ ਦੇ ਅੰਦਰ ਵੱਜਦੀ ਰਹਿੰਦੀ ਹੈ। ਸਹੀ ਅਰਥਾਂ ਵਿਚ ਰੱਜਿਆ ਹੋਇਆ ਕੇਵਲ ਉਹੀ ਹੈ, ਜੋ ਆਤਮ ਪ੍ਰਕਾਸ਼ ਵਿਚ ਜੀਅ ਰਿਹੈ, ਜੋ ਸ਼ਿਵ ਨਗਰੀ ਵਿਚ ਜੀਅ ਰਿਹੈ, ਉਹੀ ਰੱਜਿਆ ਹੋਇਐ, ਉਹੀ ਰਾਜਾ ਹੈ ਅਤੇ ਇਹ ਅਵਸਥਾ ਸੁਣਨ ਨਾਲ ਪ੍ਰਾਪਤ ਹੁੰਦੀ ਹੈ। ਇਸ ਵਾਸਤੇ ਸਾਹਿਬ ਫ਼ੁਰਮਾਨ ਪਏ ਕਰਦੇ ਹਨ, "ਸੁਣਿਐ ਸੇਖ ਪੀਰ ਪਾਤਿਸਾਹ" ਸੁਣਦਿਆਂ ਹੀ ਮਨੁੱਖ, ਸ਼ੇਖ਼—ਭਾਵ ਮੁਖੀ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ ਅਤੇ ਬਾਦਸ਼ਾਹ ਬਣ ਜਾਂਦਾ ਹੈ:



**ਜਿਸ ਨੋ ਬਖਸੇ ਸਿਫਤਿ ਸਾਲਾਹ॥**
**ਨਾਨਕ ਪਾਤਿਸਾਹੀ ਪਾਤਿਸਾਹੁ॥**

ਜੋ ਅਗਿਆਨੀ ਹੈ, ਅੰਨ੍ਹਾ ਹੈ, ਸੁਣਨ ਨਾਲ ਉਸ ਨੂੰ ਭੀ ਮਾਰਗ ਮਿਲ ਜਾਂਦਾ ਹੈ ਪ੍ਰਭੂ ਦਾ, ਪਰਮਾਤਮਾ ਦਾ ਅਤੇ ਉਂਜ ਭੀ ਅੰਨ੍ਹੇ ਦੀ ਰਹਿਨੁਮਾਈ ਆਵਾਜ਼ ਹੀ ਕਰ ਸਕਦੀ ਹੈ। ਉਸ ਨੂੰ ਅਵਾਜ਼ ਮਾਰੀਏ ਤਾਂ ਆਵਾਜ਼ ਦੀ ਸੇਧ ਵਿਚ ਉਹ ਚੱਲ ਪੈਂਦਾ ਹੈ। ਜੋ ਆਤਮਿਕ ਤੌਰ 'ਤੇ ਅੰਨ੍ਹਾ ਹੈ, ਉਹ ਭੀ ਸ਼ਬਦ ਦੀ ਆਵਾਜ਼ ਦੇ ਨਾਲ, ਸ਼ਬਦ ਦੀ ਧੁਨ ਦੇ ਨਾਲ ਪਰਮਾਤਮਾ ਦੇ ਮਾਰਗ 'ਤੇ ਚੱਲ ਪੈਂਦਾ ਹੈ:

**ਸੁਣਿਐ ਹਾਥ ਹੋਵੈ ਅਸਗਾਹੁ॥**

ਅਸਗਾਹ, ਅਥਾਹ ਸਾਗਰ ਭੀ ਹੱਥ ਵਰਗਾ ਹੋ ਜਾਂਦਾ ਹੈ, ਭਾਵ ਉਹ ਸੰਸਾਰ ਦੀ ਮਿਣਤੀ ਕਰ ਲੈਂਦਾ ਹੈ, ਉਹ ਖੰਡਾਂ ਬ੍ਰਹਿਮੰਡਾਂ ਦੀ ਮਿਣਤੀ ਕਰ ਲੈਂਦਾ ਹੈ, ਹਰ ਇਕ ਦਾ ਉਸ ਨੂੰ ਜਾਇਜ਼ਾ ਨਸੀਬ ਹੋ ਜਾਂਦਾ ਹੈ। ਉਸ ਨੂੰ ਅਸਲੀਅਤ ਦਾ ਪਤਾ ਚੱਲ ਜਾਂਦਾ ਹੈ ਕਿ ਸੰਸਾਰ ਕੀ ਹੈ, ਨਿਰੰਕਾਰ ਕੀ ਹੈ, ਪੂਰਨ ਤੌਰ 'ਤੇ ਉਸ ਨੂੰ ਇਹ ਬੋਧ ਪ੍ਰਾਪਤ ਹੋ ਜਾਂਦਾ ਹੈ:

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਉਸ ਦੇ ਪਾਪ ਨਾਸ ਹੋ ਜਾਂਦੇ ਹਨ, ਉਸ ਦੇ ਦੁੱਖ ਨਾਸ ਹੋ ਜਾਂਦੇ ਹਨ, ਇਸ ਵਾਸਤੇ ਉਸ ਦੇ ਅੰਦਰ ਸਦੀਵੀ ਖੇੜਾ, ਸਦੀਵੀ ਵਿਗਾਸ ਜਨਮ ਲੈਂਦੈ, ਸਦੀਵੀ ਆਨੰਦ ਜਨਮ ਲੈਂਦਾ ਹੈ। ਸੁਣਦਿਆਂ ਸੁਣਦਿਆਂ ਜੋ ਦੈਵੀ ਸੰਪਦਾ ਮਨੁੱਖ ਦੀ ਝੋਲੀ ਵਿਚ ਪੈਂਦੀ ਹੈ, ਇਨ੍ਹਾਂ ਚਾਰ ਪਉੜੀਆਂ ਵਿਚ ਜਗਤ ਗੁਰੂ ਬਾਬੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਸੁਣਨ ਦੀ ਇਤਨੀ ਵੱਡੀ ਮਹਾਨਤਾ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਵਾਰ ਵਾਰ ਦੁਹਰਾਣਾ ਪਿਆ। ਧਰਮ ਦੇ ਮਾਰਗ 'ਤੇ ਪਹਿਲਾ ਕਦਮ ਸੁਣਨਾ ਹੈ। ਜੋ ਸੁਣਨ ਦੀ ਸਮਰੱਥਾ ਪ੍ਰਾਪਤ ਕਰ ਲੈਂਦਾ ਹੈ, ਮਾਨੋ ਉਹ ਧਰਮ ਦੇ ਮਾਰਗ 'ਤੇ ਚੱਲ ਰਿਹੈ। ਜੋ ਜਿਤਨਾ ਜ਼ਿਆਦਾ ਸੁਣ ਰਿਹੈ, ਉਤਨੀ ਹੀ ਉਸ ਦੀ ਗਤੀ ਹੋ ਰਹੀ ਹੈ। ਜੋ ਜਿਤਨਾ ਜ਼ਿਆਦਾ ਸੁਣ ਰਿਹੈ, ਉਸ ਦੇ ਅੰਦਰ ਉਤਨੇ ਹੀ ਅਧਿਆਤਮਿਕ ਗੁਣ ਪੈਦਾ ਹੋਣਗੇ। ਜਿਸ ਦੇ ਅੰਦਰ ਜਿਤਨਾ ਜ਼ਿਆਦਾ ਸਰੋਤ-ਸ਼ਕਤੀ ਦਾ ਮਾਦਾ ਪੈਦਾ ਹੋ ਗਿਐ, ਮਾਨੋ ਉਹ ਉਤਨਾ ਹੀ ਪਰਮਾਤਮਾ ਦੇ ਮਾਰਗ ਉੱਤੇ ਗਮਨ ਕਰ ਜਾਂਦਾ ਹੈ ਅਤੇ ਇਸ ਤਰੀਕੇ ਨਾਲ ਚੱਲਦਿਆਂ ਚੱਲਦਿਆਂ ਇਕ ਦਿਨ ਲੀਨਤਾ ਨਸੀਬ ਹੋ ਜਾਂਦੀ ਹੈ। ਪਰਮਾਤਮਾ ਦੀ ਪ੍ਰਾਪਤੀ ਨਸੀਬ ਹੋ ਜਾਂਦੀ ਹੈ।

# ਦਸਮ ਦੁਆਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਇਕ ਅਗੰਮੀ ਪੰਗਤੀ ਹੈ, ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ:

**ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥**

*(ਰਾਮਕਲੀ ਮਹਲਾ ੧, ਪੰਨਾ 877)*

ਹੇ ਈਸ਼ਵਰ! ਹੇ ਅਕਾਲ ਪੁਰਖ! ਜਿਥੇ ਤੂੰ ਰਹਿੰਦਾ ਹੈਂ, ਉਹ ਦਰ ਕਿੱਥੇ ਹੈ? ਉਹ ਦਰ ਕਿਹੜਾ ਹੈ? ਉਹ ਘਰ ਕਿਹੜਾ ਹੈ? ਫਿਰ ਅਗਲੀ ਹੀ ਪੰਕਤੀ ਵਿਚ ਫ਼ੁਰਮਾਉਂਦੇ ਹਨ:

**ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥**

ਜਿਸ ਦਰ ਨੂੰ ਮੈਂ ਲੱਭਦਾ ਲੱਭਦਾ ਉਪਰਾਮ ਹੋ ਗਿਆ ਹਾਂ, ਉਦਾਸ ਹੋ ਗਿਆ ਹਾਂ, ਕੋਈ ਆ ਕੇ ਦੱਸੇ, ਉਹ ਦਰ ਕਿੱਥੇ ਹੈ? ਉਹ ਘਰ ਕਿੱਥੇ ਹੈ? "ਦਰਾ ਭੀਤਰਿ ਦਰੁ ਕਵਨੁ ਲਹੈ"। ਇਹ ਦਰਵਾਜ਼ਿਆਂ ਦੇ ਅੰਦਰ ਜਿਹੜਾ ਦਰਵਾਜ਼ਾ ਹੈ, ਇੱਥੋਂ ਤਕ ਕੌਣ ਪਹੁੰਚਿਆ ਹੈ? 'ਪਹੁੰਚ ਕਿਸ ਦੀ ਹੈ? ਗਮਤਾ ਕਿਸ ਦੀ ਹੈ? ਸੋ ਇੱਥੋਂ ਇਕ ਵੀਚਾਰਧਾਰਾ ਬਣਦੀ ਹੈ ਕਿ ਪਰਮਾਤਮਾ ਵਾਕਿਆ ਹੀ ਐਸੇ ਕਿਸੇ ਮਹਿਲ ਵਿਚ ਰਹਿੰਦਾ ਹੈ, ਜਿਸ ਦਾ ਕੋਈ ਦਰਵਾਜ਼ਾ ਭੀ ਹੈ ਅਤੇ ਉਹ ਵਾਕਿਆ ਹੀ ਇੱਟਾਂ ਤੇ ਪੱਥਰਾਂ ਦਾ ਬਣਿਆ ਹੋਇਆ ਹੈ। ਨਹੀਂ, ਐਸੀ ਕੋਈ ਗੱਲ ਨਹੀਂ। ਪਰ ਇਤਨੀ ਗੱਲ ਸਪੱਸ਼ਟ ਹੈ ਕਿ ਜਿਵੇਂ ਰੌਸ਼ਨੀ ਦਾ ਕੇਂਦਰ ਸੂਰਜ ਹੈ, ਪਾਣੀ ਦਾ ਕੇਂਦਰ ਸਾਗਰ ਹੈ, ਇਵੇਂ ਹੀ ਸਮੁੱਚੀ ਸ਼ਕਤੀ ਦਾ ਕੇਂਦਰ ਭੀ ਕੋਈ ਪਰਮ ਸ਼ਕਤੀ ਹੈ। ਉਸ ਪਰਮ ਸ਼ਕਤੀ ਤਕ ਪਹੁੰਚਣਾ ਹੈ, ਉਸ ਪਰਮ ਸ਼ਕਤੀ ਨੂੰ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਕਾਲ ਪੁਰਖ ਕਹਿੰਦੇ ਹਨ, ਕਰਤਾਰ ਕਹਿੰਦੇ ਹਨ, ਸਤਿਨਾਮੁ ਕਹਿੰਦੇ ਹਨ, ਨਿਰਭਉ ਕਹਿੰਦੇ ਹਨ। ਉਥੋਂ ਤਕ ਪਹੁੰਚਣਾ ਹੈ। 'ਸੋ ਦਰੁ' ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬਹੁਤ ਸਾਰੇ ਬਚਨ ਆਏ ਹਨ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥** *(ਜਪੁ ਜੀ, ਪੰਨਾ 6)*

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**

*(ਆਸਾ ਮ: ੧, ਪੰਨਾ 8)*

ਹੇ ਅਕਾਲ ਪੁਰਖ! ਉਹ ਘਰ ਕਿੱਥੇ ਹੈ ? ਉਹ ਦਰ ਕਿੱਥੇ ਹੈ, ਜਿਥੇ ਬੈਠ ਕੇ ਤੂੰ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈਂ ? ਸਤਿਗੁਰੂ ਫਿਰ ਆਪ ਹੀ ਦੱਸਦੇ ਹਨ :

**ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥**
**ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥**

*(ਆਸਾ ਮ: ੧, ਪੰਨਾ 8)*

ਉਸ ਦਰ ਉੱਤੇ ਅਨੇਕਾਂ ਸਾਜ਼ ਵੱਜ ਰਹੇ ਹਨ ਤੇ ਸਾਜ਼ਾਂ ਨੂੰ ਵਜਾਣ ਵਾਲੇ ਅਨੇਕਾਂ ਸਾਜ਼ਿੰਦੇ ਹਨ, ਅਨੇਕਾਂ ਹੀ ਰਾਗਾਂ ਦੀਆਂ ਧੁਨੀਆਂ ਉਠ ਰਹੀਆਂ ਹਨ। ਜਦ ਇਸ ਢੰਗ ਦੀ ਵੀਚਾਰਧਾਰਾ ਮਨੁੱਖ ਦੇ ਸਾਹਮਣੇ ਆਵੇ ਤਾਂ ਮਨੁੱਖ ਸਮਝ ਲੈਂਦਾ ਹੈ ਕਿ ਈਸ਼ਵਰ ਕੋਈ ਵਿਅਕਤੀ ਹੈ। ਉਹ ਕਿਸੇ ਸਿੰਘਾਸਣ 'ਤੇ ਬੈਠਾ ਹੈ। ਉਸ ਦੇ ਸਾਹਮਣੇ ਰਾਗ ਨਾਦ ਹੋ ਰਿਹਾ ਹੈ। ਸਾਜ਼ਾਂ ਦੀਆਂ ਧੁਨਾਂ ਵੱਜ ਰਹੀਆਂ ਹਨ। ਦਰਅਸਲ ਇਹ ਗੱਲ ਨਹੀਂ ਹੈ। 'ਸੋ ਦਰੁ' ਤੇ 'ਸੋ ਘਰੁ' ਦਾ ਜਿਸ ਢੰਗ ਨਾਲ ਗੁਰਬਾਣੀ ਵਿਚ ਚਿਤਰਨ ਹੈ, ਉਸ ਦਾ ਥੋੜ੍ਹਾ ਜਿਹਾ ਵੇਰਵਾ ਤੁਹਾਡੇ ਸਮੱਕਸ਼ ਪੇਸ਼ ਕਰਾਂ। ਦਰਅਸਲ ਸਰੀਰ ਨੂੰ ਨੌਂ ਦਰ ਪਰਮਾਤਮਾ ਨੇ ਐਸੇ ਲਾਏ ਹਨ ਜਿੱਥੋਂ ਲੰਘ ਕੇ ਮਨੁੱਖ ਸੰਸਾਰ ਨੂੰ ਜਾਂਦਾ ਹੈ ਅਤੇ ਇਨ੍ਹਾਂ ਦਰਵਾਜ਼ਿਆਂ ਦੇ ਅੰਦਰ ਹੀ ਇਕ ਐਸਾ ਦਰਵਾਜ਼ਾ ਹੈ ਜਿੱਥੋਂ ਲੰਘ ਕੇ ਬੰਦਾ ਨਿਰੰਕਾਰ ਤਕ ਪਹੁੰਚਦਾ ਹੈ। ਇਹ ਨੌਂ ਦਰਵਾਜ਼ੇ ਖੁਲ੍ਹੇ ਹਨ ਅਤੇ ਇਹ ਦਿਸ ਰਹੇ ਹਨ। ਗੁਰੂ ਅਮਰਦਾਸ ਜੀ ਦਾ ਇਹ ਅਗੰਮੀ ਵਾਕ ਹੈ :

**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥**

*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਨੌਂ ਦਰਵਾਜ਼ੇ ਪ੍ਰਗਟ ਹਨ, ਪਰ ਜਿਹੜਾ ਦਸਵਾਂ ਦੁਆਰ ਹੈ, ਉਹ ਗੁਪਤ ਹੈ। ਦਰੱਖ਼ਤ ਦਿਸ ਰਿਹੈ ਪਰ ਜੜ੍ਹਾਂ ਗੁਪਤ ਹਨ। ਮਕਾਨ ਦਿਸ ਰਿਹੈ ਪਰ ਬੁਨਿਆਦ ਗੁਪਤ ਹੈ। ਸੰਸਾਰ ਦਿਸ ਰਿਹੈ ਪਰ ਪਰਮਾਤਮਾ ਗੁਪਤ ਹੈ, ਈਸ਼ਵਰ ਗੁਪਤ ਹੈ। ਉਹ ਦਸਵਾਂ ਦੁਆਰ ਭੀ ਗੁਪਤ ਹੈ। ਕਿਸੇ ਘਰ ਦੇ ਅੰਦਰ ਜਾਣੈ ਤਾਂ ਸਪੱਸ਼ਟ ਹੈ ਕਿ ਪਹਿਲੇ ਦਰਵਾਜ਼ੇ ਤੋਂ ਲੰਘ ਕੇ ਹੀ ਪ੍ਰਵੇਸ਼ ਕਰਨਾ ਪੈਂਦਾ ਹੈ। ਉਸ ਦਰਵਾਜ਼ੇ ਦਾ ਜ਼ਿਕਰ ਭਗਤ ਕਬੀਰ ਨੇ ਭੀ ਕੀਤਾ ਹੈ :

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ॥**

*(ਸਲੋਕ ਕਬੀਰ ਜੀ, ਪੰਨਾ 1367)*

ਉਹ ਜਿਹੜਾ ਦੁਆਰ ਹੈ, ਅਤੀ ਸੂਖਸ਼ਮ ਹੈ। ਇਤਨਾ ਸੂਖਸ਼ਮ ਹੈ ਕਿ ਰਾਈ ਦੇ ਦਾਣੇ ਦਾ ਦਸਵਾਂ ਭਾਗ, ਜਿੱਥੋਂ ਮਨੁੱਖ ਦੀ ਸੁਰਤ ਨੇ ਲੰਘਣਾ ਹੈ, ਜਿਥੋਂ ਮਨੁੱਖ ਦੇ ਮਨ ਨੇ ਲੰਘਣੈ। ਕਬੀਰ ਕਹਿੰਦੇ ਹਨ ਕਿ ਜਿਸ ਦਾ ਮਨ ਮੈਗਲੁ

ਦੀ ਤਰ੍ਹਾਂ ਹੈ, ਹਾਥੀ ਦੀ ਤਰ੍ਹਾਂ ਬਣ ਗਿਐ, ਉਹ ਇਸ ਦਰਵਾਜ਼ੇ ਵਿੱਚੋਂ ਨਹੀਂ ਲੰਘ ਸਕੇਗਾ। ਇਹ ਦਰਵਾਜ਼ਾ ਅਤੀ ਸੂਖਸ਼ਮ ਹੈ, ਕਿਉਂਕਿ ਪਰਮਾਤਮਾ ਅਤੀ ਸੂਖਸ਼ਮ ਹੈ, ਹਰਿ ਜੀ ਸੂਖਸ਼ਮ ਹੈ। ਸੂਖਸ਼ਮ ਪ੍ਰਭੂ ਤਕ ਪਹੁੰਚਣ ਵਾਸਤੇ ਸੂਖਸ਼ਮ ਮਾਰਗ ਤੋਂ ਲੰਘਣਾ ਹੈ, ਸੂਖਸ਼ਮ ਦਰਵਾਜ਼ਿਆਂ ਤੋਂ ਲੰਘਣਾ ਹੈ ਅਤੇ ਸੂਖਸ਼ਮ ਘਰ ਤਕ ਪਹੁੰਚਣੈ, ਜਿਥੇ ਹਰਿ ਜੀ ਸਿੰਘਾਸਣ 'ਤੇ ਬੈਠ ਕੇ ਸਮੁੱਚੇ ਜਗਤ ਦੀ ਸੰਭਾਲ ਕਰ ਰਿਹੈ। ਨੌਂ ਦਰਵਾਜ਼ੇ ਸੰਸਾਰ ਨੂੰ ਜਾ ਰਹੇ ਹਨ ਤੇ ਇਹ ਖੁਲ੍ਹੇ ਹਨ। ਇਨ੍ਹਾਂ ਨੌਂ ਦਰਵਾਜ਼ਿਆਂ 'ਤੇ ਭਟਕਣ ਦੀ ਆਦਤ ਸਾਡੀ ਬੜੀ ਪੁਰਾਣੀ ਹੈ :

**ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥**
**ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥**

*(ਗਉੜੀ ਕਬੀਰ ਜੀ, ਪੰਨਾ 339)*

'ਤਤੁ' ਵਸਤੂ, ਪਰਮ ਜੋਤੀ ਦਸਵੇਂ ਦੁਆਰ ਦੇ ਉੱਤੇ ਹੈ। ਇਨ੍ਹਾਂ ਨੌਂ ਦਰਵਾਜ਼ਿਆਂ ਦੇ ਉੱਤੇ ਭੀ ਕੋਈ ਰਸ ਹੈ, ਪਰ ਫਿੱਕੇ ਰਸ ਹਨ। ਅੱਖਾਂ ਦਾ ਆਪਣਾ ਰਸ ਹੈ, ਕੰਨਾਂ ਦਾ ਆਪਣਾ ਰਸ ਹੈ, ਰਸਨਾ ਦਾ ਆਪਣਾ ਰਸ ਹੈ, ਨਾਸਿਕਾ ਦਾ ਤੇ ਖਲੜੀ ਦਾ ਆਪਣਾ ਰਸ ਹੈ। ਪਰਮਾਤਮਾ ਇਨ੍ਹਾਂ ਇੰਦਰਿਆਂ ਦੀ ਪਹੁੰਚ ਤੋਂ ਪਰ੍ਹੇ ਹੈ। ਇਨ੍ਹਾਂ ਦਰਵਾਜ਼ਿਆਂ ਤੋਂ ਅੱਗੇ ਹੈ। ਇਹ ਦਰਵਾਜ਼ੇ ਸੰਸਾਰ ਨੂੰ ਜਾਂਦੇ ਹਨ ਅਤੇ ਸੰਸਾਰ ਨੂੰ ਜਾਣ ਵਾਸਤੇ ਨੌਂ ਦਰਵਾਜ਼ੇ ਤੇ ਨਿਰੰਕਾਰ ਤਕ ਪਹੁੰਚਣ ਵਾਸਤੇ ਇਕ ਦਰਵਾਜ਼ਾ। ਜਿਹੜੇ ਨੌਂ ਦਰਵਾਜ਼ੇ ਸੰਸਾਰ ਦੀ ਤਰਫ਼ ਖੁਲ੍ਹਦੇ ਹਨ, ਖੁਲ੍ਹੇ ਹੀ ਪਏ ਹਨ, ਪਰ ਜਿਹੜਾ ਦਰਵਾਜ਼ਾ ਪਰਮਾਤਮਾ ਦੀ ਤਰਫ਼ ਜਾਂਦਾ ਹੈ, ਉਹ ਬੰਦ ਪਿਆ ਹੈ, ਅਨੰਤ ਜਨਮਾਂ ਤੋਂ ਬੰਦ ਪਿਆ ਹੈ। ਭਗਤੀ ਦੀ ਸਾਧਨਾ, ਜੋਗ ਦੀ ਸਾਧਨਾ, ਕਥਾ ਤੇ ਕੀਰਤਨ, ਅਨੇਕ ਤਰ੍ਹਾਂ ਦੀ ਬੰਦਗੀ ਦੇ ਢੰਗ ਸਿਰਫ਼ ਦਸਮ ਦੁਆਰ ਨੂੰ ਖੋਲ੍ਹਣ ਵਾਸਤੇ ਹੀ ਹਨ। ਉਹ ਦਰਵਾਜ਼ਾ ਖੁੱਲ੍ਹੇ ਤਾਂ ਜੋ ਉਸ ਪਰਮ ਜੋਤ ਦੇ, ਪਰਮ ਰਸ ਦੇ ਦਰਸ਼ਨ ਹੋ ਸਕਣ ਅਤੇ ਉਸ ਪਰਮ ਪ੍ਰਕਾਸ਼ ਦਾ ਮਿਲਾਪ ਹੋ ਸਕੇ। ਕਿਉਂਕਿ ਨੌਂ ਦਰਵਾਜ਼ਿਆਂ 'ਤੇ ਭੀ ਕੁਝ ਰਸ ਹੈ, ਇਸ ਵਾਸਤੇ ਇਹ ਰਸ ਅੰਦਰ ਨਹੀਂ ਜਾਣ ਦਿੰਦਾ। ਮਨੁੱਖ ਬਾਹਰ ਹੀ ਭਟਕਦਾ ਰਹਿੰਦੈ। ਇਹ ਨੌਂ ਦਰਵਾਜ਼ੇ ਐਸੇ ਹਨ ਜਿਵੇਂ ਕਿ ਇਕ ਭੁੱਲ-ਭੁਲੱਈਆਂ ਹੁੰਦੀ ਹੈ ਤੇ ਭੁੱਲ-ਭੁਲੱਈਆਂ ਵਿਚ ਬੰਦਾ ਇਕ ਦਫ਼ਾ ਭੁੱਲ ਜਾਏ, ਫਿਰ ਨਿਕਲਣਾ ਔਖਾ ਹੈ :

**ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥** *(ਤੁਖਾਰੀ ਮਹਲਾ ੧, ਪੰਨਾ 1111)*

ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ ਹੈ, ਮਨੁੱਖ ਇਨ੍ਹਾਂ ਨੌਂ ਦੁਆਰਿਆਂ ਵਿਚ ਇਕ ਦਫ਼ਾ ਨਹੀਂ ਭੁੱਲਿਆ, ਬਾਰ ਬਾਰ ਭੁੱਲਿਆ ਹੈ। ਹਰ ਜਨਮ ਵਿਚ ਭੁੱਲਿਆ ਹੈ, ਬਾਰ ਬਾਰ ਭਟਕਿਆ ਹੈ। ਇਕ ਦਰਵਾਜ਼ੇ ਤੋਂ ਉਕਤਾਇਆ ਤਾਂ ਦੂਸਰੇ ਦਰਵਾਜ਼ੇ ਤਕ ਪਹੁੰਚ ਗਿਆ ਹੈ। ਦੂਸਰੇ ਦਰਵਾਜ਼ੇ

ਦੇ ਰਸ ਤੋਂ ਬੇਜ਼ਾਰ ਹੋਇਆ, ਤੀਸਰੇ ਦੇ ਉੱਤੇ ਪਹੁੰਚਿਆ, ਚੌਥੇ ਦੇ ਉੱਤੇ ਪਹੁੰਚਿਆ। ਇੰਜ ਪਰਿਕਰਮਾ ਨੌਂ ਦਰਵਾਜ਼ਿਆਂ ਦੇ ਵਿਚ ਹੁੰਦੀ ਰਹਿੰਦੀ ਹੈ। ਜਨਮ ਤੋਂ ਲੈ ਕੇ ਅੰਤ ਸਮੇਂ ਤਕ ਮਨੁੱਖ ਇਨ੍ਹਾਂ ਨੌਂ ਦੁਆਰਿਆਂ ਤੋਂ ਨਿਕਲ ਨਹੀਂ ਸਕਦਾ, ਕਿਉਂਕਿ ਨੌਂ ਦੁਆਰ ਸੰਸਾਰ ਨਾਲ ਹੀ ਜੁੜੇ ਹੋਏ ਹਨ, ਇਸ ਵਾਸਤੇ ਮੁੜ ਕੇ ਫਿਰ ਸੰਸਾਰ ਵਿਚ ਆਉਣਾ ਪੈਂਦਾ ਹੈ। ਮੁੜ ਕੇ ਫਿਰ ਜਨਮ ਹੋ ਜਾਂਦਾ ਹੈ। ਇਹ ਨੌਂ ਦਰਵਾਜ਼ੇ ਸੰਸਾਰ ਵਿਚ ਫਿਰ ਲੀਨ ਕਰ ਛੱਡਦੇ ਹਨ। ਮਨੁੱਖ ਦਸਵੇਂ ਦਰਵਾਜ਼ੇ ਦੀ ਤਰਫ਼ ਗਮਨ ਕਰ ਸਕੇ, ਜਾ ਸਕੇ, ਪ੍ਰਾਚੀਨ ਸਮੇਂ ਤੋਂ ਸਤਿ ਪੁਰਸ਼, ਗੁਰੂ-ਜਨ ਪ੍ਰੇਰਨਾ ਦਿੰਦੇ ਰਹੇ ਹਨ। ਗੁਰੂ ਉਸ ਗਾਈਡ ਦੀ ਤਰ੍ਹਾਂ ਹੈ, ਜਿਹੜਾ ਭੁੱਲ ਭੁਲਈਆਂ ਵਿੱਚੋਂ ਕੱਢ ਦਿੰਦਾ ਹੈ। ਇਨ੍ਹਾਂ ਨੌਂ ਦਰਵਾਜ਼ਿਆਂ ਵਿੱਚੋਂ ਕੱਢ ਕੇ ਦੱਸਵੇਂ ਦੁਆਰ ਦੀ ਤਰਫ਼ ਇਸ਼ਾਰਾ ਕਰ ਦਿੰਦਾ ਹੈ, ਤੂੰ ਇਸ ਪਾਸੇ ਜਾ। ਸੰਸਾਰ ਪਿੱਛੇ ਹੈ, ਨਿਰੰਕਾਰ ਅੱਗੇ ਹੈ। ਮਨੁੱਖ ਨੂੰ ਸੰਸਾਰ ਇਤਨਾ ਜ਼ੋਰ ਨਾਲ ਖਿੱਚਦੈ ਕਿ ਅੱਗੇ ਜਾਂਦਾ ਹੋਇਆ ਭੀ ਮਨੁੱਖ ਵੇਖਦਾ ਪਿੱਛੇ ਦੀ ਤਰਫ਼ ਹੀ ਹੈ। ਬੈਠਾ ਧਰਮ ਮੰਦਰ ਵਿਚ ਹੈ, ਚਿਤਵਨੀ ਸੰਸਾਰ ਦੀ ਹੈ। ਪੜ੍ਹਦਾ ਧਰਮ-ਗ੍ਰੰਥ ਪਿਐ, ਚਿਤਵਨ ਸੰਸਾਰ ਦਾ ਹੈ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਕਹਿਣਾ ਪਿਆ :

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥**

*(ਵਾਰ ਮਾਰੂ, ਡਖਣੇ ਮ: ੫, ਪੰਨਾ 1096)*

ਸਾਹਿਬ ਫ਼ੁਰਮਾਂਦੇ ਹਨ, ਅਗਾਂਹ ਵੇਖ, ਤੂੰ ਅੱਗੇ ਵੇਖ ਕੇ ਚਲ। ਪਰਮਾਤਮਾ ਦਾ ਘਰ ਅੱਗੇ ਹੈ। ਸੁਰਤ ਅੱਗੇ ਗਈ ਤਾਂ ਨਿਰੰਕਾਰ ਨਾਲ ਜੁੜੇਗੀ, ਸੁਰਤ ਪਿੱਛੇ ਗਈ ਤਾਂ ਸੰਸਾਰ ਵਿਚ ਲੀਨ ਹੋ ਗਈ। ਸੁਰਤ ਅੱਗੇ ਗਈ ਤਾਂ ਕਰਤਾਰ ਦਾ ਮਿਲਾਪ ਹੋਵੇਗਾ, ਸੁਰਤ ਪਿੱਛੇ ਗਈ ਤਾਂ ਪਰਿਵਾਰ ਦਾ ਮਿਲਣ ਹੈ। ਸੁਰਤ ਅੱਗੇ ਗਈ ਤਾਂ ਸੱਚ ਵਿਚ ਲੀਨ ਹੋਵੇਗੀ, ਸੁਰਤ ਪਿੱਛੇ ਗਈ ਤਾਂ ਝੂਠ ਵਿਚ ਗ਼ਰਕ ਹੋਵੇਗੀ। ਸੋ ਕੋਸ਼ਿਸ਼ ਹੈ ਸਤਿ ਪੁਰਸ਼ਾਂ ਦੀ ਕਿ ਮਨੁੱਖ ਦੀ ਸੁਰਤ ਅੱਗੇ ਜਾ ਸਕੇ। ਪਰ ਮਨੁੱਖ ਦੀ ਸੁਰਤ ਨੂੰ ਕਈ ਤਰ੍ਹਾਂ ਦੀਆਂ ਬੇੜੀਆਂ ਪਈਆਂ ਹੋਈਆਂ ਹਨ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥** *(ਸੋਰਠਿ ਮ: ੧, ਪੰਨਾ 595)*

ਜ਼ੰਜੀਰ ਇਕ ਨਹੀਂ ਪਈ, ਅਨੰਤ ਜ਼ੰਜੀਰਾਂ ਪਈਆਂ ਹੋਈਆਂ ਹਨ। ਥੋੜਾ ਜਿਹਾ ਜਪ ਤਪ ਕਰ ਕੇ ਮਨੁੱਖ ਇਕ ਜ਼ੰਜੀਰ ਨੂੰ ਤੋੜਦਾ ਹੈ, ਦੂਸਰਾ ਸੰਗਲ ਪੈ ਜਾਂਦਾ ਹੈ। ਇਕ ਬੇੜੀ ਤੋੜਦੈ, ਦੂਸਰੀ ਪੈ ਜਾਂਦੀ ਹੈ। ਇਕ ਹੱਥਕੜੀ ਨੂੰ ਤੋੜਦੈ, ਦੂਸਰੀ ਪੈ ਜਾਂਦੀ ਹੈ ਅਤੇ ਕਈ ਦਫ਼ਾ ਐਸਾ ਹੁੰਦਾ ਹੈ ਕਿ ਇਕ ਟੁੱਟਦੀ ਹੈ, ਸੈਂਕੜੇ ਗਲ਼ ਵਿਚ ਪੈ ਜਾਂਦੀਆਂ ਹਨ। ਇਕ ਅਉਗਣ ਬੰਦਾ ਤਿਆਗਦੈ, ਸੈਂਕੜੇ ਹੋਰ ਆ ਕੇ ਘੇਰਦੇ ਹਨ। ਇਸ ਵਾਸਤੇ ਸਤਿ ਪੁਰਸ਼ ਕਹਿੰਦੇ ਹਨ ਕਿ ਪਰਮਾਤਮਾ

ਗੁਣਾਂ ਦਾ ਸਾਗਰ ਹੈ, ਮਨੁੱਖ ਅਉਗੁਣਾਂ ਦਾ ਸਾਗਰ ਹੈ। ਹੈ ਤਾਂ ਇਹ ਭੀ ਸਾਗਰ, ਪਰ ਅਉਗੁਣਾਂ ਦਾ ਸਾਗਰ ਹੈ। ਪਰਮਾਤਮਾ ਦੇ ਗੁਣ ਨਹੀਂ ਗਿਣੇ ਜਾ ਸਕਦੇ ਅਤੇ ਮਨੁੱਖ ਦੇ ਅਉਗੁਣ ਨਹੀਂ ਗਿਣੇ ਜਾ ਸਕਦੇ। ਹੇ ਪਰਿਪੂਰਨ ਪਰਮਾਤਮਾ! ਤੂੰ ਗੁਣਾਂ ਦਾ ਸਾਗਰ ਹੈਂ, ਅਸੀਂ ਅਉਗੁਣਾਂ ਦੇ ਸਾਗਰ ਹਾਂ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥**

*(ਗਉੜੀ ਮਹਲਾ ੧, ਪੰਨਾ 156)*

ਜਿਤਨਾ ਸਾਗਰ ਵਿਚ ਪਾਣੀ ਹੈ, ਇਤਨੇ ਸਾਡੇ ਵਿਚ ਅਉਗਣ ਹਨ। ਜਿਤਨਾ ਸਾਗਰ ਵਿਚ ਪਾਣੀ ਹੈ, ਹੇ ਪਰਮਾਤਮਾ! ਇਤਨੇ ਮੇਰੇ ਵਿਚ ਗੁਣ ਹਨ। ਅਉਗਣਾਂ ਦੇ ਸਾਗਰ ਦਾ ਤੇ ਗੁਣਾਂ ਦੇ ਸਾਗਰ ਦਾ ਮੇਲ ਕਿਸ ਤਰ੍ਹਾਂ ਹੋਵੇ। ਸੁਰਤ ਪਿੱਛੇ ਦੀ ਤਰਫ਼ ਗਈ ਤਾਂ ਅਉਗਣ ਵਧਣਗੇ, ਸੁਰਤ ਅੱਗੇ ਦੀ ਤਰਫ਼ ਹੋਵੇ ਤਾਂ ਗੁਣ ਵਧਣਗੇ। ਜਿਸ ਮਨੁੱਖ ਵਿਚ ਕੁਝ ਖ਼ੂਬੀਆਂ ਪ੍ਰਗਟ ਹੋਵਣ, ਜਿਸ ਮਨੁੱਖ ਵਿਚ ਕੁਝ ਗੁਣ ਹੋਵਣ, ਸਮਝ ਲੈਣਾ ਚਾਹੀਦਾ ਹੈ ਕਿ ਉਸ ਦੀ ਸੁਰਤ ਅੱਗੇ ਵੱਲ ਜਾ ਰਹੀ ਹੈ, ਅਗਾਂਹ ਜਾ ਰਹੀ ਹੈ। ਸਤਿਗੁਰ ਪ੍ਰੇਰਨਾ ਦਿੰਦੇ ਹਨ :

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**



ਪਰ ਇੰਦਰਿਆਂ ਦਾ ਰਸ ਇਤਨਾ ਪ੍ਰਬਲ ਹੈ ਅਤੇ ਇਤਨੀ ਖਿੱਚ, ਇਤਨੀ ਕਸ਼ਿਸ਼ ਪਾਂਦੈ ਕਿ ਮਨੁੱਖ ਨੂੰ ਅੱਗੇ ਚੱਲਣਾ ਬੜਾ ਔਖਾ ਹੋ ਜਾਂਦੈ। ਜੋ ਇੰਦਰਿਆਂ ਦੇ ਰਸ ਵਿਚ ਡੁੱਬਿਆ ਹੀ ਰਹਿ ਜਾਏ, ਉਸ ਨੂੰ ਕਹਿੰਦੇ ਹਨ ਕਿ ਇਹ ਇੰਦਰ ਹੈ। ਸਾਡੇ ਦੇਸ਼ ਵਿਚ ਰਿਸ਼ੀ-ਮੁਨੀਆਂ ਨੇ ਇਸ ਢੰਗ ਦੀ ਕਲਪਨਾ ਕੀਤੀ ਹੈ ਕਿ ਸਵਰਗ ਦਾ ਰਾਜਾ ਇੰਦਰ ਹੈ। ਇੰਦਰ ਦੇ ਕੋਲ ਕੀ ਹੈ ? ਕਿਧਰੇ ਅਪਸਰਾਵਾਂ ਨ੍ਰਿਤ ਕਰ ਰਹੀਆਂ ਹਨ, ਕਿਧਰੇ ਗੰਧਰਬ ਗੁਣਗਾਨ ਕਰ ਰਹੇ ਹਨ। ਕੰਚਨ ਦੇ ਮਹੱਲ ਹਨ, ਸੋਮ ਰਸ ਹੈ, ਇਤਿਆਦਿਕ ਚੀਜ਼ਾਂ ਦਾ ਜੋ ਵਰਣਨ ਹੈ, ਇਹ ਨਿਰੀ ਸੰਸਾਰ ਦੀ ਦੌਲਤ ਹੈ, ਸੰਸਾਰ ਦੀ ਗੱਲ ਹੈ, ਇੰਦਰਿਆ ਦੇ ਰਸ ਦੀ ਗੱਲ ਹੈ। ਇਸ਼ਾਰਿਆਂ ਨਾਲ ਸਮਝਾਇਆ ਗਿਐ ਕਿ ਜਿਹੜਾ ਬੰਦਾ ਇੰਦਰਿਆਂ ਦੇ ਰਸ ਵਿਚ ਡੁੱਬਿਆ ਹੋਇਐ, ਜਿਹਦੇ ਕੋਲ ਇੰਦਰਿਆਂ ਦੇ ਸਾਰੇ ਰਸ ਮੌਜੂਦ ਹਨ, ਉਹ ਇੰਦਰ ਹੈ ਅਤੇ ਜਿਹੜਾ ਦੱਸਵੇਂ ਦੁਆਰ ਤਕ ਪਹੁੰਚ ਗਿਐ ਅਤੇ ਦਸਮ ਦੁਆਰ ਨੂੰ ਮਾਣ ਰਿਹੈ, ਦਸਵੇਂ ਇੰਦਰੇ ਦੇ ਰਸ ਨੂੰ ਸਮਝ ਲਵੇ, ਉਹ ਭਗਤ ਹੈ। ਬਸ, ਭਗਤ ਤੇ ਸੰਸਾਰੀ ਦੀ ਇਤਨੀ ਹੀ ਪਹਿਚਾਣ ਹੈ। ਧਰਮੀ ਤੇ ਅਧਰਮੀ ਦੀ ਇਹੀ ਪਹਿਚਾਨ ਹੈ। ਭਗਤੀ ਦਾ ਸਾਧਨ ਇਹ ਹੈ ਕਿ ਮਨੁੱਖ ਇਨ੍ਹਾਂ ਨੌਂ ਦੁਆਰਿਆਂ ਤੋਂ ਉੱਚਾ ਉਠ ਕੇ ਦਸਮ ਦੁਆਰ ਦੀ ਤਰਫ਼ ਪ੍ਰਸਥਾਨ ਕਰੇ। ਸਮੁੱਚੀ ਦੁਨੀਆਂ ਦੇ ਆਲਮਾਂ ਨੇ ਇਸ ਨੂੰ ਮੰਨਿਐ ਕਿ ਪਰਮ ਜੋਤੀ, ਪਰਮ ਪ੍ਰਕਾਸ਼ ਅਤੇ ਉਹ ਪਰਮ ਅਨਾਹਦ ਨਾਦ ਦਸਵੇਂ ਦੁਆਰ 'ਤੇ ਹੀ ਵੱਜ ਰਿਹਾ ਹੈ। ਕਬੀਰ ਸਾਨੂੰ ਪ੍ਰੇਰਨਾ ਦਿੰਦੇ ਹਨ :

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਐ ਅਚੇਤ ਮਨ! ਐ ਮੂਰਖ ਮਨ! ਤੂੰ ਉਸ ਅਕਾਲ ਪੁਰਖ ਦਾ ਚਿੰਤਨ ਕਰ, ਜਿਸ ਦੇ ਚਿੰਤਨ ਦੁਆਰਾ ਤੂੰ ਦਸਵੇਂ ਦੁਆਰ ਉੱਤੇ ਪਹੁੰਚੇਂਗਾ ਤੇ ਅਨਾਹਦ ਨਾਦ ਸੁਣੇਂਗਾ। ਉਹ ਵਾਜਾ ਜਿਸ ਦੇ ਸੁਣਦਿਆਂ ਹੀ ਤੈਨੂੰ ਪਰਮ ਸ਼ਾਂਤੀ ਮਿਲੇਗੀ, ਪਰਮ ਰਸ ਮਿਲੇਗਾ, ਪਰਮ ਅਨੰਦ ਮਿਲੇਗਾ। ਭਗਤ ਕਬੀਰ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਮੈਂ ਪਹੁੰਚ ਗਿਆ ਹਾਂ ਦਸਵੇਂ ਦੁਆਰ ਦੇ ਉੱਤੇ, ਕਿਉਂਕਿ ਮੈਂ ਵੇਖ ਲਿਐ ਕਿ ਇਨ੍ਹਾਂ ਨੌਂ ਦਰਵਾਜ਼ਿਆਂ ਦਾ ਰਸ ਫਿੱਕਾ ਹੈ। ਸਾਹਿਬ ਭੀ ਫ਼ੁਰਮਾਨ ਕਰਦੇ ਹਨ:

**ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ॥**

*(ਕਲਿਆਨ ਮਹਲਾ 4, ਪੰਨਾ 1323)*

ਨੌਂ ਦਰਵਾਜ਼ਿਆਂ ਦੇ ਉੱਤੇ ਜੋ ਰਸ ਹੈ, ਇਹ ਫਿੱਕਾ ਹੈ। ਅੰਮ੍ਰਿਤਮਈ ਰਸ ਦਸਵੇਂ ਦੁਆਰ ਉੱਤੇ ਹੈ। ਦਸਵੇਂ ਦੁਆਰ ਉੱਤੇ ਹੋਰ ਕੀ ਹੈ? ਸਾਹਿਬ ਕਹਿੰਦੇ ਹਨ:

**ਸੁੰਨ ਸਮਾਧਿ ਅਨਹਤ ਤਹ ਨਾਦ॥**
**ਕਹਨੁ ਨ ਜਾਈ ਅਚਰਜ ਬਿਸਮਾਦ॥** *(ਗਉੜੀ ਸੁਖਮਨੀ ਮ: ੫, ਪੰਨਾ 293)*



ਉਥੇ ਅਨਹਦ ਨਾਦ ਹੈ। ਉਥੇ ਅਫੁਰ ਅਵਸਥਾ ਹੈ। ਉਥੇ ਪਰਮ ਸ਼ਾਂਤੀ ਹੈ। ਉਥੇ ਪਰਮ ਰਸ ਹੈ। ਪਰ ਸਾਹਿਬ ਕਹਿੰਦੇ ਹਨ, "ਕਹਨੁ ਨ ਜਾਈ", ਕਥਨ ਤੋਂ ਪਰ੍ਹੇ ਹੈ, ਕਹਿ ਨਹੀਂ ਸਕਦੇ। ਅਸਚਰਜ ਲੀਲ੍ਹਾ ਹੈ, ਬਿਸਮਾਦ ਰਸ ਹੈ, ਬਿਆਨ ਤੋਂ ਪਰ੍ਹੇ ਹੈ। ਕਬੀਰ ਕਹਿੰਦੇ ਹਨ, ਮੈਂ ਸਾਧਨਾ ਕਰਦਿਆਂ ਕਰਦਿਆਂ ਉਸ ਦਰ ਦੇ ਉੱਤੇ ਪਹੁੰਚ ਗਿਆ ਹਾਂ। ਅਨਾਹਦ ਨਾਦ ਸੁਣ ਰਿਹਾ ਹਾਂ। ਦਰ 'ਤੇ ਪਹੁੰਚਦਿਆਂ ਹੀ ਅਨਾਹਦ ਨਾਦ ਮਨੁੱਖ ਸੁਣਦੈ ਤੇ ਜੇ ਦਰ ਖੁਲ੍ਹ ਜਾਏ ਤਾਂ ਪਰਮ ਜੋਤਿ ਦੇ ਦਰਸ਼ਨ ਹੁੰਦੇ ਹਨ। ਇਸ ਵਾਸਤੇ ਸਤਿ ਪੁਰਸ਼ਾਂ ਨੇ ਕਿਹੈ, ਪਰਮਾਤਮਾ ਪਰਮ ਨਾਦ ਹੈ, ਪਰਮਾਤਮਾ ਪਰਮ ਜੋਤੀ ਹੈ, ਪਰਮ ਪ੍ਰਕਾਸ਼ ਹੈ:

**ਦਰਮਾਦੇ ਠਾਢੇ ਦਰਬਾਰਿ॥**
**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਹੇ ਅਕਾਲ ਪੁਰਖ! ਹੇ ਪਰਿਪੂਰਨ ਪਰਮਾਤਮਾ! ਮੈਂ ਤੇਰੇ ਦਰ ਤਕ ਪਹੁੰਚ ਗਿਆ ਹਾਂ। ਇਕ ਬੰਦਾ ਮੰਦਰ ਤੋਂ ਹੋ ਕੇ ਆਉਂਦਾ ਹੈ ਤੇ ਕਹਿੰਦਾ ਹੈ, ਮੈਂ ਭਗਵਾਨ ਦੇ ਦਰੋਂ ਹੋ ਕੇ ਆਇਆ ਹਾਂ। ਇਕ ਬੰਦਾ ਗੁਰਦੁਆਰੇ ਤੋਂ ਹੋ ਕੇ ਆਉਂਦੈ ਤੇ ਕਹਿੰਦਾ ਹੈ, ਮੈਂ ਗੁਰੂ ਦੇ ਦਰ ਤੋਂ ਹੋ ਕੇ ਆਇਆ ਹਾਂ। ਇਕ ਮਸਜਿਦ

ਤੋਂ ਹੋ ਕੇ ਆਉਂਦੇ ਅਤੇ ਕਹਿੰਦਾ ਹੈ, ਮੈਂ ਖ਼ੁਦਾ ਦੇ ਘਰੋਂ ਆ ਰਿਹਾ ਹਾਂ। ਦਰਅਸਲ ਮਸਜਿਦ ਪਹੁੰਚਣਾ ਹੋਰ ਗੱਲ ਹੈ, ਖ਼ੁਦਾ ਤਕ ਪਹੁੰਚਣਾ ਹੋਰ ਗੱਲ ਹੈ। ਗੁਰਦੁਆਰੇ ਤਕ ਪਹੁੰਚਣਾ ਹੋਰ ਗੱਲ ਹੈ। ਗੁਰੂ ਤਕ ਪਹੁੰਚਣਾ ਹੋਰ ਗੱਲ ਹੈ। ਮੰਦਰ ਵਿਚ ਜਾਣਾ ਹੋਰ ਗੱਲ ਹੈ। ਭਗਵਾਨ ਤਕ ਜਾਣਾ ਹੋਰ ਗੱਲ ਹੈ। ਭਗਵਾਨ ਦਾ ਘਰ ਇੱਟਾਂ ਤੇ ਪੱਥਰਾਂ ਦਾ ਨਹੀਂ ਹੈ। ਭਗਵਾਨ ਦਾ ਘਰ ਲੱਕੜ ਤੇ ਸੋਨੇ ਚਾਂਦੀ ਦਾ ਨਹੀਂ ਹੈ। ਇਹ ਭਗਵਾਨ ਦੀ ਇਬਾਦਤ ਕਰਨ ਦੇ ਅਸਥਾਨ ਹਨ। ਈਸ਼ਵਰ ਦੀ ਇਬਾਦਤ ਕਰਨ ਦੇ ਅਸਥਾਨ ਹਨ। ਈਸ਼ਵਰ ਦਾ ਜਿਹੜਾ ਘਰ ਹੈ, ਉਥੋਂ ਦਾ ਚਿਤਰਣ ਜੋ ਗੁਰੂ ਨਾਨਕ ਨੇ ਕੀਤਾ ਹੈ, ਉਨ੍ਹਾਂ ਦਾ ਤਾਂ ਫ਼ੁਰਮਾਨ ਹੈ ਕਿ ਉਥੇ ਤਾਂ ਬਿਸਮਾਦ ਰਸ ਹੈ, ਉਥੇ ਤਾਂ ਅਨਹਦ ਨਾਦ ਹੈ, ਉਥੇ ਤਾਂ ਪਰਮ ਸ਼ਾਂਤੀ ਹੈ, "ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥" ਭਗਤ ਕਬੀਰ ਜੀ ਮਹਾਰਾਜ ਨੂੰ ਪੁਛੀਏ, ਤੁਸੀਂ ਦਸਵੇਂ ਦੁਆਰ 'ਤੇ ਕਿਸ ਤਰ੍ਹਾਂ ਪਹੁੰਚੇ ? ਉਹ ਕਹਿੰਦੇ ਹਨ :

**ਮੂੰਦਿ ਲੀਏ ਦਰਵਾਜੇ॥**
**ਬਾਜੀਅਲੇ ਅਨਹਦ ਬਾਜੇ॥** *(ਸੋਰਠਿ ਕਬੀਰ ਜੀ, ਪੰਨਾ 656)*

ਮੈਂ ਇਹ ਨੌਂ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਦਸਵਾਂ ਖੁੱਲ੍ਹ ਗਿਆ, "ਮੂੰਦਿ ਲੀਏ ਦਰਵਾਜੇ"।

ਤੁਸੀਂ ਦਰਵਾਜ਼ੇ ਬੰਦ ਕਿਸ ਤਰ੍ਹਾਂ ਕਰ ਛੱਡੇ ? :

**ਸੰਤਹੁ ਮਨ ਪਵਨੈ ਸੁਖੁ ਬਨਿਆ॥**
**ਕਿਛੁ ਜੋਗੁ ਪਰਾਪਤਿ ਗਨਿਆ॥** *(ਸੋਰਠਿ ਕਬੀਰ ਜੀ, ਪੰਨਾ 656)*

ਮੈਨੂੰ ਸਭ ਸੁਣਾਈ ਦੇ ਗਿਆ ਹੈ। ਭਗਤੀ ਦਾ ਫਲ ਮਿਲ ਗਿਆ ਹੈ ਮੈਨੂੰ। ਮੈਨੂੰ ਜੋਗ ਦਾ ਫਲ ਮਿਲ ਗਿਆ ਹੈ। ਪਵਨ ਦੀ ਤਰ੍ਹਾਂ ਜੋ ਚੰਚਲ ਮਨ ਸੀ, ਉਹ ਨਿਹਚਲ ਹੋ ਗਿਆ ਹੈ, ਉਹ ਸਥਿਰ ਹੋ ਗਿਆ ਹੈ, "ਸੰਤਹੁ ਮਨ ਪਵਨੈ ਸੁਖੁ ਬਨਿਆ, ਕਿਛੁ ਜੋਗੁ ਪਰਾਪਤਿ ਗਨਿਆ"। ਜਿੱਥੋਂ ਮਨ ਬਾਹਰ ਚਲਾ ਜਾਂਦਾ ਸੀ, ਉਨ੍ਹਾਂ ਦਰਵਾਜ਼ਿਆਂ ਦਾ ਮੈਨੂੰ ਅੱਜ ਪਤਾ ਚੱਲ ਗਿਆ ਹੈ :

**ਗੁਰਿ ਦਿਖਲਾਈ ਮੋਰੀ॥**
**ਜਿਤੁ ਮਿਰਗ ਪੜਤ ਹੈ ਚੋਰੀ॥** *(ਸੋਰਠਿ ਕਬੀਰ ਜੀ, ਪੰਨਾ 656)*

ਜਿਥੋਂ ਵਾਸਨਾ ਛੁਪ ਛੁਪ ਕੇ ਆ ਜਾਂਦੀ ਸੀ, ਜਿਥੋਂ ਮਨ ਬਾਹਰ ਨਿਕਲ ਜਾਂਦਾ ਸੀ, ਭਟਕ ਜਾਂਦਾ ਸੀ, ਉਨ੍ਹਾਂ ਦਰਵਾਜ਼ਿਆਂ ਦਾ ਅੱਜ ਮੈਨੂੰ ਪਤਾ ਚਲ ਗਿਆ ਹੈ। ਇਸ ਵਸਤੇ "ਮੂੰਦਿ ਲੀਏ ਦਰਵਾਜੇ, ਬਾਜੀਅਲੇ ਅਨਹਦ ਬਾਜੇ"। ਮੈਂ ਇਹ ਦਰਵਾਜ਼ੇ ਬੰਦ ਕਰ ਦਿੱਤੇ ਹਨ। ਹੁਣ ਦਰਵਾਜ਼ਿਆਂ ਨੂੰ ਬੰਦ ਕਰਨ ਦਾ ਮਤਲਬ ਇਹ ਨਹੀਂ ਕਿ ਅੱਖਾਂ ਬੰਦ ਕਰ ਲਈਆਂ ਹਨ, ਕੰਨਾਂ ਵਿਚ ਰੂੰ ਪਾ

ਲਈ ਹੈ, ਮੋਨ ਧਾਰਨ ਕਰ ਲਿਆ ਹੈ, ਨਾਸਕਾ ਬੰਦ ਕਰ ਛੱਡੀ ਹੈ, ਗੱਲ ਇਹ ਨਹੀਂ ਹੈ। ਗੱਲ ਇਤਨੀ ਹੈ ਕਿ ਅੱਖਾਂ ਵੇਖਦੀਆਂ ਹਨ, ਪਰ ਹੁਣ ਗ਼ਲਤ ਨਹੀਂ ਵੇਖਦੀਆਂ। ਕੰਨ ਸੁਣਦੇ ਹਨ, ਪਰ ਹੁਣ ਗ਼ਲਤ ਨਹੀਂ ਸੁਣਦੇ। ਰਸਨਾ ਬੋਲਦੀ ਹੈ, ਪਰ ਹੁਣ ਗ਼ਲਤ ਨਹੀਂ ਬੋਲਦੀ। ਸਪਰਸ਼ ਭੀ ਕਰਦੇ ਹਾਂ, ਹੁਣ ਗ਼ਲਤ ਨਹੀਂ ਕਰਦੇ। ਸੁੰਘਦੇ ਭੀ ਹਾਂ ਪਰ ਹੁਣ ਗ਼ਲਤ ਨਹੀਂ ਸੁੰਘਦੇ। ਭਗਤ ਕਬੀਰ ਜੀ ਮਹਾਰਾਜ ਦਾ ਅਗੰਮੀ ਸਲੋਕ ਹੈ :

**ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥**
**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥**

*(ਸਲੋਕ ਕਬੀਰ ਜੀ, ਪੰਨਾ 1374)*

ਪੂਰਨ ਗੁਰਦੇਵ ਨੇ ਆਪਣੀ ਬਾਣੀ ਦਾ ਐਸਾ ਤੀਰ ਮਾਰਿਐ ਕਿ ਕਬੀਰ ਕਹਿੰਦੇ ਹਨ, ਮੈਂ ਗੂੰਗਾ ਹੋ ਗਿਆ ਹਾਂ। ਭਾਵ ਝੂਠ ਬੋਲਣ ਵੱਲੋਂ ਮੈਂ ਗੂੰਗਾ ਹੋ ਗਿਆ ਹਾਂ। ਲੱਖ ਕੋਸ਼ਿਸ਼ ਕਰਾਂ, ਪਰ ਮੇਰੀ ਜ਼ਬਾਨ ਤੋਂ ਝੂਠ ਨਹੀਂ ਨਿਕਲੇਗਾ। ਮੈਂ ਝੂਠ ਵੱਲੋਂ ਗੂੰਗਾ ਹਾਂ, ਮੈਂ ਅਨਰਥ ਸ਼ਬਦ ਬੋਲਣ ਵੱਲੋਂ ਗੂੰਗਾ ਹਾਂ। ਰਸਨਾ ਸੱਚ ਹੀ ਬੋਲਦੀ ਹੈ, ਹੋਰ ਕੁਝ ਨਹੀਂ। "ਕਬੀਰ ਗੂੰਗਾ ਹੂਆ ਬਾਵਰਾ", ਮੈਂ ਭੋਲਾ ਹੋ ਗਿਆ ਹਾਂ, ਚਤੁਰਾਈਆਂ ਸਾਰੀਆਂ ਛੱਡ ਦਿੱਤੀਆਂ ਹਨ। ਕਹਿੰਦੇ ਹਨ, ਚਤੁਰਾਈ ਨਾਲ ਧਨ ਕਮਾਇਆ ਜਾ ਸਕਦੈ, ਪਰ ਚਤੁਰਾਈ ਨਾਲ ਧਰਮ ਨਹੀਂ ਕਮਾਇਆ ਜਾ ਸਕਦਾ। ਚਤੁਰਾਈ ਨਾਲ ਸੰਸਾਰ ਦੀ ਸੰਪਦਾ ਮਿਲ ਸਕਦੀ ਹੈ, ਪਰ ਚਤੁਰਾਈ ਨਾਲ ਧਰਮ ਦੀ ਸੰਪਦਾ ਨਹੀਂ ਮਿਲ ਸਕਦੀ। ਸੰਸਾਰ ਚਤੁਰਾਈ ਨਾਲ ਮਿਲਦੈ, ਨਿਰੰਕਾਰ ਭੋਲੇ ਭਾਉ ਮਿਲਦੈ। ਭਗਤ ਕਬੀਰ ਜੀ ਮਹਾਰਾਜ ਦਾ ਫ਼ੈਸਲਾ ਹੈ :

**ਰੇ ਜਨ ਮਨੁ ਮਾਧਉ ਸਿਉ ਲਾਈਐ ॥**
**ਚਤੁਰਾਈ ਨ ਚਤੁਰਭੁਜੁ ਪਾਈਐ ॥.....**
**ਕਹੁ ਕਬੀਰ ਭਗਤਿ ਕਰਿ ਪਾਇਆ ॥**
**ਭੋਲੇ ਭਾਇ ਮਿਲੇ ਰਘੁਰਾਇਆ ॥** *(ਗਉੜੀ ਕਬੀਰ ਜੀ, ਪੰਨਾ 324)*

ਸਾਡੇ ਦੇਸ਼ ਦੇ ਇਕ ਪਰਮ ਜੋਗੀ ਨੂੰ ਭੋਲਾ ਨਾਥ ਕਹਿੰਦੇ ਹਨ, ਭੋਲਾ ਨਾਥ, ਅਤਿਅੰਤ ਭੋਲਾ। ਜਿਸ ਤਰ੍ਹਾਂ ਮਾਸੂਮ ਤੇ ਭੋਲੇ ਬੱਚੇ ਨੂੰ ਮਮਤਾ ਦੀ ਮਾਰੀ ਹੋਈ ਮਾਂ ਗੋਦ ਵਿਚ ਲੈ ਲੈਂਦੀ ਹੈ, ਇਸ ਤਰ੍ਹਾਂ ਹੀ ਮਾਸੂਮ ਮਨੁੱਖਾਂ ਨੂੰ ਪਰਮਾਤਮਾ ਗਲਵਕੜੀ ਵਿਚ ਲੈ ਲੈਂਦਾ ਹੈ। ਭੋਲੇ ਮਨੁੱਖਾਂ ਨੂੰ ਗਲਵਕੜੀ ਵਿਚ ਲੈ ਲੈਂਦਾ ਹੈ। ਚਤੁਰਾਈ ਸੰਸਾਰ ਵਿਚ ਕੰਮ ਆ ਸਕਦੀ ਹੈ। ਪਰ ਚਤੁਰਾਈ ਪਰਮਾਤਮਾ ਦੀ ਦੁਨੀਆਂ ਵਿਚ ਕੰਮ ਨਹੀਂ ਆਉਂਦੀ। ਧਰਮ ਦੀ ਦੁਨੀਆਂ ਵਿਚ ਕੰਮ ਨਹੀਂ

ਆਉਂਦੀ। ਜਿਤਨਾ ਬੰਦਾ ਧਰਮ ਦੀ ਦੁਨੀਆਂ ਵਿਚ ਚਾਤਰ ਹੁੰਦਾ ਹੈ, ਉਤਨਾ ਹੀ ਨਾਸਤਿਕ ਹੁੰਦਾ ਹੈ, ਉਤਨਾ ਹੀ ਧਰਮ ਤੋਂ ਦੂਰ ਹੁੰਦਾ ਹੈ, ਉਤਨਾ ਹੀ ਨਾਮ ਤੋਂ ਦੂਰ ਹੁੰਦਾ ਹੈ। ਨਾਮ ਦੇ ਰਸ, ਭਗਤੀ ਦੇ ਰਸ ਨਾਲ ਭੋਲੇ ਸੁਭਾਅ ਵਾਲੇ ਮਨੁੱਖ ਆਨੰਦ ਮਾਣਦੇ ਹਨ। ਚਤੁਰਾਈ ਤੇ ਵਿੱਦਿਆ ਵਿਚ ਥੋੜਾ ਜਿਹਾ ਅੰਤਰ ਹੈ। ਵਿਦਵਾਨ ਦੇ ਵਿਚ ਤੇ ਚਾਤਰ ਦੇ ਵਿਚ ਇਤਨਾ ਹੀ ਅੰਤਰ ਹੈ ਕਿ ਵਿਦਵਾਨ ਇਹ ਕਹਿੰਦੈ ਹਨ ਕਿ ਜੋ ਸੱਚ ਹੈ, ਮੈਂ ਕਹਿਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਪਰ ਜਿਹੜਾ ਚਾਤਰ ਹੈ, ਉਸ ਦਾ ਇਹ ਦਾਅਵਾ ਹੈ ਕਿ ਜੋ ਮੈਂ ਕਿਹੈ, ਇਹ ਸੱਚ ਹੈ ਅਤੇ ਇਸ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਹੈ। ਬਸ ਇਤਨਾ ਅੰਤਰ ਹੈ। ਵਿਦਵਾਨ ਕਹਿੰਦੈ ਜੋ ਸੱਚ ਹੈ, ਮੈਂ ਉਸ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ, ਪਰ ਜ਼ਰੂਰੀ ਨਹੀਂ ਕਿ ਮੈਂ ਉਸ ਨੂੰ ਬਿਆਨ ਕਰ ਸਕਾਂ। ਪਰ ਚਾਤਰ ਕਹਿੰਦੈ ਕਿ ਜੋ ਮੈਂ ਬਿਆਨ ਕਰ ਦਿੱਤਾ ਹੈ, ਬਸ ਇਹੀ ਸੱਚ ਹੈ, ਇਸ ਤੋਂ ਬਿਨਾਂ ਹੋਰ ਕੋਈ ਸੱਚ ਨਹੀਂ ਅਤੇ ਜੋ ਇਹ ਕਹਿ ਚੁੱਕਿਐ ਉਸ ਵਿਚ ਹਜ਼ਾਰਾਂ ਤਰ੍ਹਾਂ ਦੀਆਂ ਚਤੁਰਾਈ ਨਾਲ ਭਰੀਆਂ ਹੋਈਆਂ ਦਲੀਲਾਂ ਪੇਸ਼ ਕਰਦਾ ਹੈ। ਸੋ ਚਤੁਰਾਈਆਂ ਨਾਲ ਸੰਸਾਰ ਨੂੰ ਜਿੱਤਿਆ ਜਾ ਸਕਦਾ ਹੈ ਪਰ ਚਤੁਰਾਈਆਂ ਨਾਲ ਧਰਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਧਨਾ ਦੇ ਨਾਲ ਜਿਉਂ ਜਿਉਂ ਮਨੁੱਖ ਭੋਲਾ ਹੁੰਦਾ ਹੈ, ਤਿਉਂ ਤਿਉਂ ਧਰਮ ਦੇ ਨੇੜੇ ਜਾਂਦਾ ਹੈ, ਅਕਾਲ ਪੁਰਖ ਦੇ ਨੇੜੇ ਜਾਂਦਾ ਹੈ ਅਤੇ ਉਸ ਨੂੰ ਪਰਮ ਰਸ ਦੀ ਪ੍ਰਾਪਤੀ ਹੁੰਦੀ ਹੈ। ਕਬੀਰ ਕਹਿੰਦੇ ਹਨ ਕਿ ਮੈਂ ਸਿਆਣਪਾਂ ਤੇ ਚਤੁਰਾਈਆਂ ਛੱਡ ਦਿੱਤੀਆਂ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਭੀ ਕਥਨ ਹੈ :

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥** *(ਜਪੁ ਜੀ, ਪੰਨਾ 1)*

ਉਸ ਦਰ ਤਕ ਬੰਦਾ ਸਿਆਣਪ ਨਾਲ ਨਹੀਂ ਪਹੁੰਚ ਸਕਦਾ, ਚਤੁਰਾਈ ਨਾਲ ਨਹੀਂ ਪਹੁੰਚ ਸਕਦਾ। ਬੈਠਣੈ ਦੁਕਾਨ ਵਿਚ ਜਾਂ ਜਾਣੈ ਬਜ਼ਾਰ ਵਿਚ। ਹੋਰ ਕੰਮ ਧੰਦੇ ਕਰਨੇ ਹਨ, ਬਿਜ਼ਨਸ ਕਰਨੈ ਤਾਂ ਸਿਆਣਪ ਚਾਹੀਦੀ ਹੈ, ਇਸ ਤੋਂ ਬਿਨਾਂ ਸੰਸਾਰ ਵਿਚ ਮਨੁੱਖ ਇਕ ਕਦਮ ਭੀ ਨਹੀਂ ਚਲ ਸਕੇਗਾ। ਪਰ ਜਾਣੈ ਗੁਰਦੁਆਰੇ, ਜਾਣੈ ਧਾਰਮਿਕ ਮੰਦਰ, ਪਹੁੰਚਣੈ ਪਰਮਾਤਮਾ ਤਕ ਤਾਂ ਭੋਲਾ ਭਾਅ ਚਾਹੀਦਾ ਹੈ। ਸਾਰੀਆਂ ਸਿਆਣਪਾਂ ਨੂੰ ਬਾਹਰ ਰੱਖ ਕੇ ਜਿਹੜਾ ਗੁਰਦੁਆਰੇ ਚਲਾ ਜਾਂਦਾ ਹੈ, ਉਹ ਗੁਰੂ ਤਕ ਪਹੁੰਚ ਜਾਂਦਾ ਹੈ। ਗੁਰਬਾਣੀ ਦਾ ਰਸ ਮਾਣ ਲੈਂਦਾ ਹੈ। ਭੋਲਾ ਭਾਅ ਪਰਮਾਤਮਾ ਦੇ ਰਸ ਵਿਚ ਸਹਾਇਕ ਹੁੰਦਾ ਹੈ, ਮਦਦਗਾਰ ਹੁੰਦਾ ਹੈ। ਕਬੀਰ ਕਹਿੰਦੇ ਹਨ, ਐਸਾ ਮੈਨੂੰ ਬਾਣ ਲਗਿਐ ਕਿ ਮੈਂ ਗੂੰਗਾ ਹੋ ਗਿਆ ਹਾਂ, ਮੈਂ ਬਾਵਰਾ ਹੋ ਗਿਆ ਹਾਂ। ਚਤੁਰਾਈਆਂ ਮੈਂ ਛੱਡ ਦਿੱਤੀਆਂ ਹਨ। ਇਸ ਵਾਸਤੇ ਅਕਸਰ ਸੰਸਾਰਕ ਲੋਕਾਂ ਨੇ ਭਗਤਾਂ ਨੂੰ ਪਾਗਲ ਭੀ ਕਹਿ ਦਿੱਤਾ। ਇਹ ਤਾਂ ਪਗਲੇ ਹਨ, ਬਿਲਕੁਲ ਪਗਲੇ ਹਨ। ਕਾਰਨ ਕਿ ਭਗਤ ਚਤੁਰਾਈ

ਤੋਂ ਕੰਮ ਨਹੀਂ ਲੈਂਦਾ, ਭਗਤ ਵਿੱਦਿਆ ਤੋਂ ਕੰਮ ਲੈਂਦੈ, ਗਿਆਨ ਤੋਂ ਕੰਮ ਲੈਂਦੈ, ਚਾਤੁਰਤਾ ਤੋਂ ਕੰਮ ਨਹੀਂ ਲੈਂਦਾ, "ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ"। ਮੇਰੇ ਕੰਨ ਬਹਿਰੇ ਹੋ ਗਏ ਹਨ। ਮੈਂ ਝੂਠ ਸੁਣਦਾ ਹੀ ਨਹੀਂ, ਮੈਂ ਨਿੰਦਾ ਸੁਣਦਾ ਹੀ ਨਹੀਂ। ਕੰਨਾਂ ਨੂੰ ਐਸੀ ਆਦਤ ਪੈ ਗਈ ਹੈ। ਸੱਚ ਸੁਣਨ ਦੀ ਆਦਤ ਪੈ ਗਈ ਹੈ। ਗ਼ਲਤ ਨਹੀਂ ਸੁਣਦਾ, ਮੈਂ ਗੂੰਗਾ ਹੋ ਗਿਆ ਹਾਂ, ਮੈਂ ਬਹਿਰਾ ਹੋ ਗਿਆ ਹਾਂ, ਮੈਂ ਬਾਵਰਾ ਹੋ ਗਿਆ ਹਾਂ, "ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ"। ਹੁਣ ਮੇਰੇ ਪੈਰ ਕਿਸੇ ਗ਼ਲਤ ਪਾਸੇ ਨਹੀਂ ਚਲਦੇ, ਮੈਂ ਪੈਰਾਂ ਤੋਂ ਪਿੰਗਲਾ ਹੋ ਗਿਆ ਹਾਂ। ਕਿਸੇ ਸ਼ਾਇਰ ਦਾ ਬੜਾ ਸੁੰਦਰ ਸ਼ੇਅਰ ਹੈ। ਉਹ ਕਹਿੰਦੇ ਹਨ :

*ਮੇਰੇ ਟੂਟੇ ਹੂਏ ਪਾਇ ਤਲਬ ਕਾ ਮੁਝ ਪੇ ਅਹਿਸਾਂ ਹੈ।*
*ਤੁਮਾਰੇ ਦਰ ਸੇ ਉਠ ਕਰ ਕਹੀਂ ਜਾਇਆ ਨਹੀਂ ਜਾਤਾ।*

ਮੇਰਾ ਪੈਰ ਟੁੱਟਿਆ ਹੋਇਆ ਹੈ। ਮੈਂ ਲੰਗੜਾ ਹੋ ਗਿਆ ਹਾਂ, ਇਨ੍ਹਾਂ ਟੁੱਟੇ ਹੋਏ ਪੈਰਾਂ ਦਾ ਮੇਰੇ ਉੱਤੇ ਬਹੁਤ ਵੱਡਾ ਅਹਿਸਾਨ ਹੈ, ਕਿਉਂਕਿ ਮੈਂ ਹੁਣ ਤੇਰੇ ਦਰ ਤੋਂ ਉਠ ਕੇ ਕਿਤੇ ਜਾ ਹੀ ਨਹੀਂ ਸਕਦਾ, ਕਿਸੇ ਹੋਰ ਪਾਸੇ ਜਾ ਹੀ ਨਹੀਂ ਸਕਦਾ। ਇਨ੍ਹਾਂ ਲੰਗੜੇ ਪੈਰਾਂ ਦੇ ਸਦਕਾ ਹੀ ਮੈਂ ਤੇਰੇ ਦਰ 'ਤੇ ਬੈਠਾ ਹਾਂ। ਦਰਅਸਲ ਵਾਸਨਾ ਦੇ ਪੈਰ, ਭਟਕਣਾ ਦੇ ਪੈਰ, ਗੁਰੂ ਦੇ ਬਚਨਾਂ ਨਾਲ ਟੁੱਟ ਜਾਂਦੇ ਹਨ ਅਤੇ ਬੰਦੇ ਦੀ ਸੁਰਤ ਨਿਹਚਲ ਹੋ ਜਾਂਦੀ ਹੈ। ਬੰਦੇ ਦਾ ਮਨ ਨਿਹਚਲ ਹੋ ਜਾਂਦਾ ਹੈ, ਭਟਕਣਾ ਤੋਂ ਰਹਿ ਜਾਂਦਾ ਹੈ। ਸੋ ਭਗਤ ਕਬੀਰ ਜੀ ਕਹਿੰਦੇ ਹਨ, "ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ"। ਐਸਾ ਸਤਿਗੁਰੂ ਸੂਰਮੇ ਨੇ ਬਾਣ ਮਾਰਿਐ ਕਿ ਪੈਰਾਂ ਤੋਂ ਪਿੰਗਲਾ ਹੋ ਗਿਆ ਹਾਂ, ਹੱਥਾਂ ਤੋਂ ਟੁੰਡਾ ਹੋ ਗਿਆ ਹਾਂ। ਕੋਈ ਗ਼ਲਤ ਕੰਮ ਨਹੀਂ ਕਰਦਾ। ਕੰਨਾਂ ਤੋਂ ਬਹਿਰਾ ਹੋ ਗਿਆ ਹਾਂ, ਮੈਂ ਝੂਠ ਨਹੀਂ ਸੁਣਦਾ। ਅੱਖਾਂ ਤੋਂ ਅੰਧਾ ਹੋ ਗਿਆ ਹਾਂ, ਮੈਂ ਗ਼ਲਤ ਨਹੀਂ ਵੇਖਦਾ ਅਤੇ ਰਸਨਾ ਤੋਂ ਗੂੰਗਾ ਹੋ ਗਿਆ ਹਾਂ, ਮੈਂ ਝੂਠ ਨਹੀਂ ਬੋਲਦਾ। ਇੰਦਰੇ ਤਾਂ ਖੁਲ੍ਹੇ ਹਨ, ਦਰਵਾਜ਼ੇ ਤਾਂ ਖੁਲ੍ਹੇ ਹਨ, ਪਰ ਹੁਣ ਮਨ ਬਾਹਰ ਨਹੀਂ ਜਾਂਦਾ। ਹੁਣ ਮਨ ਨੂੰ ਕੁਝ ਰਸ ਅੰਦਰੋਂ ਹੀ ਮਿਲਣਾ ਸ਼ੁਰੂ ਹੋ ਗਿਆ ਹੈ, "ਮੂੰਦਿ ਲੀਏ ਦਰਵਾਜੇ॥ ਬਾਜੀਆਲੇ ਅਨਹਦ ਬਾਜੇ॥" ਇਹ ਨੌਂ ਦੁਆਰ ਬੰਦ ਕਰ ਦਿੱਤੇ ਹਨ। ਹੁਣ ਮੈਂ ਦਸਵੇਂ ਦੁਆਰ ਦੀ ਤਰਫ਼ ਪ੍ਰਸਥਾਨ ਕੀਤਾ ਹੈ ਅਤੇ ਦਸਵੇਂ ਦੁਆਰ ਦੀ ਇਹ ਜਿਹੜੀ ਯਾਤਰਾ ਹੈ, ਅੰਧਕਾਰ ਦੀ ਯਾਤਰਾ ਹੈ।

ਇਕ ਸੂਫ਼ੀ ਕਥਾ ਹੈ। ਇਕ ਰਾਬੀਆ ਹੋਈ ਹੈ ਸੂਫ਼ੀ ਫ਼ਕੀਰਾਂ ਵਿਚ, ਜਿਵੇਂ ਕਿ ਸਨਾਤਨ ਜਗਤ ਵਿਚ ਮੀਰਾ ਹੋਈ ਹੈ। ਬੜੀ ਅਗੰਮੀ ਫ਼ਕੀਰਨੀ ਸੀ। ਇਕ ਦਿਨ ਘਰ ਤੋਂ ਬਾਹਰ ਰੌਸ਼ਨੀ ਵਿਚ ਕੁਝ ਤਲਾਸ਼ ਪਈ ਕਰੇ, ਕੁਝ ਲੱਭੇ ਪਈ। ਫ਼ਕੀਰ ਹਸਨ ਲੰਘਿਆ ਤਾਂ ਉਸ ਨੇ ਪੁੱਛ ਲਿਆ, ਰਾਬੀਆ, ਕੀ ਲੱਭ

ਰਹੀ ਹੈਂ ? ਕਹਿਣ ਲੱਗੀ—ਹਸਨ, ਮੈਂ ਸੂਈ ਲੱਭ ਰਹੀ ਹਾਂ, ਗੁੰਮ ਹੋ ਗਈ ਹੈ। ਗੁੰਮ ਹੋਈ ਹੈ, ਕਿਥੇ ਗੁੰਮ ਹੋਈ ਹੈ ? ਘਰ ਦੇ ਵਿਚ ਗੁੰਮ ਹੋਈ ਹੈ। ਗੁੰਮ ਘਰ ਦੇ ਵਿਚ ਹੋਈ ਹੈ, ਤੂੰ ਬਾਹਰ ਲੱਭ ਰਹੀ ਹੈਂ, ਐਸਾ ਕਿਉਂ ? ਆਖਣ ਲੱਗੀ, ਘਰ ਵਿਚ ਅੰਧੇਰਾ ਹੈ, ਮੈਂ ਕਿਸ ਤਰ੍ਹਾਂ ਲੱਭਾਂ ? ਜਿਥੇ ਗੁੰਮ ਹੋਈ ਹੈ, ਉਥੇ ਅੰਧੇਰਾ ਹੈ ਅਤੇ ਜਿਥੇ ਰੌਸ਼ਨੀ ਹੈ, ਉਥੇ ਹੈ ਹੀ ਨਹੀਂ ਕੁਝ। ਦਸਮ ਦੁਆਰ ਤਕ ਪਹੁੰਚਣ ਵਾਸਤੇ ਰਸਤਾ ਅੰਧਕਾਰ ਭਰਿਆ ਹੈ, ਅੰਧੇਰੇ ਵਿੱਚੋਂ ਲੰਘਣਾ ਪੈਣਾ ਹੈ, ਪਰ ਵਸਤੂ ਭੀ ਉਥੇ ਹੀ ਹੈ, ਪਦਾਰਥ ਭੀ ਉਥੇ ਹੀ ਹੈ। ਲੱਭਣਾ ਭੀ ਉਥੇ ਹੀ ਹੈ। ਅੱਜ ਮਨੁੱਖ ਨੇ ਬਾਹਰ ਦੀ ਦੁਨੀਆਂ ਵਿਚ ਤਾਂ ਬੜੀ ਰੌਸ਼ਨੀ ਕਰ ਦਿੱਤੀ ਹੈ, ਰਾਤ ਨੂੰ ਦਿਨ ਵਿਚ ਬਦਲ ਦਿੱਤਾ ਹੈ। ਪਰ ਅੰਦਰ ਦਾ ਅੰਧਕਾਰ ਬੜੇ ਪਰਗਾੜ ਰੂਪ ਵਿਚ ਪ੍ਰਗਟ ਹੋਇਆ ਹੈ। ਅੰਦਰੋਂ ਮਨੁੱਖ ਅੱਜ ਭੀ ਅੰਧੇਰੇ ਵਿਚ ਭਟਕ ਰਿਹਾ ਹੈ। ਗੁਰ-ਸ਼ਬਦ ਦੀ ਸੁਰਤ ਪਹੁੰਚ ਜਾਂਦੀ ਹੈ ਦਸਮ ਦੁਆਰ ਉੱਤੇ। ਇਥੇ ਸਭ ਤੋਂ ਪਹਿਲੇ ਉਸ ਨੂੰ ਅਨਹਦ ਨਾਦ ਸੁਣਾਈ ਦਿੰਦਾ ਹੈ ਅਤੇ ਇਸ ਨੂੰ ਉਹ ਵਿਸਮਾਦ ਵਿਚ ਸੁਣਦੈ, ਪਰ ਪਰਮ ਪ੍ਰਕਾਸ਼, ਪਰਮ ਜੋਤੀ ਦੇ ਅਜੇ ਦਰਸ਼ਨ ਨਹੀਂ ਹੋਏ। ਸੋ ਹੱਥ ਜੋੜਦਾ ਹੈ, ਬੇਨਤੀ ਕਰਦਾ ਹੈ, ਹੇ ਪ੍ਰਭੂ ! ਇਨ੍ਹਾਂ ਦਰਵਾਜ਼ਿਆਂ ਦੇ ਉੱਤੇ, "ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲਿ੍ ਕਿਵਾਰ"। ਹੇ ਪ੍ਰਭੂ ! ਇਹ ਦਰਵਾਜ਼ੇ ਖੋਲ੍ਹ। ਐਸੀ ਬਖ਼ਸ਼ਿਸ਼ ਕਰ, ਐਸੀ ਰਹਿਮਤ ਕਰ, ਤਾਕਿ ਮੈਂ ਤੇਰੇ ਦਰਸ਼ਨ ਕਰ ਸਕਾਂ। ਆਮ ਸਤਿ ਪੁਰਸ਼ਾਂ ਦਾ ਕਹਿਣਾ ਹੈ ਕਿ ਪਰਮਾਤਮਾ ਇਕ ਜੋਤਿ ਹੈ, ਇਸ ਵਾਸਤੇ ਧਾਰਮਿਕ ਮੰਦਰਾਂ ਵਿਚ ਜੋਤਿ ਜਲਾ ਕੇ ਰੱਖੀ ਜਾਂਦੀ ਹੈ। ਸੰਗੀਤ ਦੀਆਂ ਧੁਨਾਂ ਉਚਾਰੀਆਂ ਜਾਂਦੀਆਂ ਹਨ। ਦਰਅਸਲ ਅੰਦਰ ਦੀ ਭਾਵਨਾ ਬਾਹਰ ਪ੍ਰਗਟ ਹੋਈ ਹੈ। ਉਥੇ ਅਨਹਦ ਨਾਦ ਹੈ, ਉਥੇ ਪਰਮ ਪ੍ਰਕਾਸ਼ ਹੈ। ਜਿਵੇਂ ਹੀ ਸੁਰਤ ਦਸਮ ਦੁਆਰ ਤਕ ਪਹੁੰਚਦੀ ਹੈ, ਅਨਹਦ ਨਾਦ ਨੂੰ ਸੁਣਦੀ ਹੈ ਤਾਂ ਫਿਰ ਪਰਮ ਪ੍ਰਕਾਸ਼ ਦੇ ਦਰਸ਼ਨ ਕਰਦੀ ਹੈ। ਦਸਵਾਂ ਦੁਆਰ ਹੀ ਪਰਮ ਪੁਰਖ ਦਾ ਦੁਆਰ ਹੈ, ਅਕਾਲ ਪੁਰਖ ਦਾ ਦੁਆਰ ਹੈ। ਬਾਕੀ ਨੌਂ ਦਰਵਾਜ਼ੇ ਸੰਸਾਰ ਦੇ ਦਰਵਾਜ਼ੇ ਹਨ ਅਤੇ ਦਸਵਾਂ ਦਰਵਾਜ਼ਾ ਕਰਤਾਰ ਦਾ ਦਰਵਾਜ਼ਾ ਹੈ। ਜੋ ਵੀ ਉਸ ਦਸਵੇਂ ਦਰਵਾਜ਼ੇ ਦੀ ਤਰਫ਼ ਆਪਣੀ ਯਾਤਰਾ ਸ਼ੁਰੂ ਕਰ ਦੇਵੇ, ਉਸ ਨੂੰ ਅਸੀਂ ਭਗਤ ਕਹਿੰਦੇ ਹਾਂ, ਸੰਤ ਕਹਿੰਦੇ ਹਾਂ, ਮਹਾਤਮਾ ਕਹਿੰਦੇ ਹਾਂ, ਗੁਰਮੁਖ ਕਹਿੰਦੇ ਹਾਂ। ਜੋ ਇਨ੍ਹਾਂ ਨੌਂ ਦਰਵਾਜ਼ਿਆਂ ਵਿਚ ਹੀ ਭਟਕਦਾ ਰਹਿ ਜਾਏ, ਉਸ ਨੂੰ ਅਸੀਂ ਸੰਸਾਰੀ ਕਹਿੰਦੇ ਹਾਂ। ਜਗਤ ਦਾ ਹੀ ਭਟਕਿਆ ਹੋਇਆ ਮਨੁੱਖ ਕਹਿੰਦੇ ਹਾਂ। ਨੌਂ ਦਰਵਾਜ਼ਿਆਂ ਵਿਚ ਭਟਕਣ ਵਾਲਾ ਮਨੁੱਖ ਵਾਰ ਵਾਰ ਸੰਸਾਰ ਵਿਚ ਆਉਂਦਾ ਹੈ ਅਤੇ ਦਸਵੇਂ ਦੁਆਰ ਤਕ ਪਹੁੰਚਿਆ ਹੋਇਆ ਮਨੁੱਖ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ, ਸੰਸਾਰ ਤੋਂ ਉੱਚਾ ਹੋ ਜਾਂਦਾ ਹੈ।

# ਕਰਮ ਕਾਂਡ

ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਮਨ ਜਦੋਂ ਸਾਧਨਾ ਦੇ ਮਾਰਗ 'ਤੇ ਚੱਲ ਪਏ ਤਾਂ ਸਮਝੋ ਕਿ ਧਰਮ ਦੇ ਮਾਰਗ 'ਤੇ ਚੱਲ ਪਿਐ। ਔਰ ਇਸ ਮਾਰਗ 'ਤੇ ਚੱਲਣ ਦੀ ਜਿਸ ਦੇ ਅੰਦਰ ਲਾਲਸਾ ਪੈਦਾ ਹੋ ਜਾਏ, ਉਸ ਨੂੰ ਕਹਿੰਦੇ ਹਨ ਜਗਿਆਸੂ। ਜੋ ਚੱਲ ਪਿਐ, ਉਸ ਨੂੰ ਕਹਿੰਦੇ ਹਨ ਸਾਧ, ਸਾਧਨਾ ਕਰ ਰਿਹੈ। ਜੋ ਪਹੁੰਚ ਗਿਐ, ਉਸ ਨੂੰ ਕਹਿੰਦੇ ਹਨ ਸੰਤ, ਬਈ ਇਹ ਤਾਂ ਪਹੁੰਚ ਗਿਐ। ਅਤੇ ਜਿਸ ਦੇ ਅੰਦਰ ਲਾਲਸਾ ਹੀ ਨਹੀਂ, ਉਸ ਨੂੰ ਕਹਿੰਦੇ ਹਨ ਸੰਸਾਰੀ। ਸੰਸਾਰ ਵਿਚ ਦੋ ਰੰਗ ਹਨ ਅਤੇ ਸੰਸਾਰੀ ਇਨ੍ਹਾਂ ਦੋ ਰੰਗਾਂ ਵਿਚ ਹੀ ਰਹਿੰਦੈ— ਕਦੀ ਸੁਖੀ, ਕਦੀ ਦੁਖੀ :

**ਦੂਖ ਸੂਖ ਕਰਤ ਜਨਮਿ ਫੁਨਿ ਮੂਆ ॥** *(ਬਿਲਾਵਲੁ ਮ: ੫, ਪੰਨਾ 804)*



ਜੰਮਿਆ, ਮਰਿਆ ਅਤੇ ਵਿੱਚੇ ਵਿਚ ਸੁਖ ਭੋਗਦਾ ਰਿਹਾ, ਦੁੱਖ ਭੋਗਦਾ ਰਿਹਾ। ਮਾਨੋ ਸੰਸਾਰੀ ਹੈ, ਲਾਲਸਾ ਭੀ ਪੈਦਾ ਨਹੀਂ ਹੋਈ ਕਿ ਮੈਂ ਚੱਲਣੈ। ਦੂਸਰਾ ਮੈਂ ਅਰਜ਼ ਕਰਾਂ; ਇਕ ਰਸਤਾ ਜੋ ਜ਼ਮੀਨ ਦੇ ਉੱਤੇ ਹੈ, ਉਸ ਉਪਰ ਸਾਡੇ ਕਦਮ ਚੱਲਦੇ ਹਨ, ਵਾਹਨਾਂ ਦੇ ਰਾਹੀਂ, ਤਰ੍ਹਾਂ ਤਰ੍ਹਾਂ ਦੀਆਂ ਅਸਵਾਰੀਆਂ ਦੇ ਰਾਹੀਂ ਅਸੀਂ ਜ਼ਮੀਨ ਦਾ ਰਸਤਾ ਤੈਅ ਕਰਦੇ ਹਾਂ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਪਹੁੰਚਣਾ ਹੋਵੇ ਜਾਂ ਇਕ ਇਲਾਕੇ ਤੋਂ ਦੂਜੇ ਇਲਾਕੇ ਵਿਚ, ਚੱਲਦਿਆਂ ਚੱਲਦਿਆਂ ਅੰਦਾਜ਼ਾ ਭੀ ਲੱਗ ਜਾਂਦਾ ਹੈ ਕਿ ਕਿਤਨੀ ਵਾਟ ਤੈਅ ਕੀਤੀ ਹੈ ਤੇ ਕਿਤਨੀ ਕੁ ਰਹਿੰਦੀ ਹੈ। ਰਸਤੇ ਦੇ ਸਾਈਨ (ਬੋਰਡ) ਦੱਸ ਦਿੰਦੇ ਹਨ। ਮੀਲਾਂ ਦੇ ਪੱਥਰ ਦੱਸ ਦਿੰਦੇ ਹਨ। ਗੱਡੀਆਂ ਦੇ ਮੀਟਰ ਦੱਸ ਦਿੰਦੇ ਹਨ, ਅੰਦਾਜ਼ਾ ਲੱਗ ਜਾਂਦਾ ਹੈ ਕਿ ਕਿਤਨਾ ਕੁ ਰਸਤਾ ਚੱਲੇ ਹਾਂ ਤੇ ਕਿਤਨਾ ਕੁ ਰਹਿੰਦੈ। ਜਿਸ ਰਸਤੇ 'ਤੇ ਸਾਡਾ ਸਰੀਰ ਚੱਲਦੈ, ਇੰਜ ਕਹੋ ਕਿ ਚਲਾਣਾ ਪੈਂਦੈ, ਉਥੇ ਰਸਤਾ ਬਣਾਉਣ ਦੀ ਲੋੜ ਨਹੀਂ, ਰਸਤਾ ਬਣਾਉਣ ਦੀਆਂ ਜ਼ਿੰਮੇਵਾਰੀਆਂ ਹੋਰਾਂ ਦੀਆਂ ਹਨ। ਆਪਣੇ ਘਰਾਂ ਤੋਂ ਜਿਥੇ ਤੁਸੀਂ ਇਸ ਅਸਥਾਨ ਤਕ ਆਏ, ਰਸਤਾ ਤੁਹਾਨੂੰ ਨਹੀਂ ਬਣਾਉਣਾ ਪਿਆ, ਰਸਤੇ ਤਾਂ ਬਣੇ ਪਏ ਹਨ। ਇਥੋਂ ਕਿਸੇ ਨੇ ਦਿੱਲੀ ਜਾਣਾ ਹੈ ਤਾਂ ਉਸ ਨੂੰ ਰਸਤਾ ਬਣਾਉਣ ਦੀ ਲੋੜ ਨਹੀਂ, ਸਿਰਫ਼ ਰਸਤੇ ਉਪਰ ਚੱਲਣ ਦੀ ਲੋੜ ਹੈ। ਪਰ ਜਿਸ ਮਾਰਗ 'ਤੇ ਚੱਲ ਕੇ ਪ੍ਰਭੂ

ਤਕ ਪਹੁੰਚਣੈ, ਉਸ ਰਸਤੇ 'ਤੇ ਸਰੀਰ ਨਹੀਂ ਚੱਲਦਾ, ਉਥੇ ਸੁਰਤ, ਉਥੇ ਧਿਆਨ ਚੱਲਦਾ ਹੈ। ਉਹ ਮਾਰਗ ਬਣਾਉਣਾ ਭੀ ਪੈਂਦਾ ਹੈ ਤੇ ਉਸ ਮਾਰਗ 'ਤੇ ਚੱਲਣਾ ਭੀ ਪੈਂਦਾ ਹੈ। ਇਹ ਦੋ ਕੰਮ ਹਨ, ਪਰ ਇਹ ਦੋ ਕੰਮ ਇੱਕੋ ਕਿਰਿਆ ਨਾਲ ਹੀ ਪੂਰੇ ਹੁੰਦੇ ਹਨ। ਰਸਤਾ ਭੀ ਬਣਦਾ ਹੈ ਤੇ ਚੱਲਦੇ ਭੀ ਹਾਂ। ਇਸ ਬਾਬਤ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੋ ਉਦਾਹਰਣ ਹਨ, ਉਹ ਸਿਰਮੌਰ ਭਗਤ ਸ੍ਰੀ ਨਾਮਦੇਉ ਜੀ ਦੇ ਹਨ:

**ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥**

*(ਗੂਜਰੀ ਨਾਮਦੇਵ ਜੀ, ਪੰਨਾ 525)*

ਜਿਵੇਂ ਪਾਣੀ ਵਿਚ ਮੱਛੀ ਚੱਲਦੀ ਹੈ, ਉਹ ਚੱਲਦੀ ਭੀ ਹੈ ਤੇ ਉਸ ਦੇ ਚੱਲਣ ਨਾਲ ਰਸਤਾ ਭੀ ਬਣਦਾ ਹੈ, ਉਂਜ ਕੋਈ ਰਸਤਾ ਨਹੀਂ ਹੁੰਦਾ। ਇਕ ਕੰਮ ਨਾਲ ਦੋ ਕੰਮ ਹੁੰਦੇ ਹਨ। ਭਾਈ ਗੁਰਦਾਸ ਜੀ ਨੇ ਇਹਨੂੰ ਖੋਲ੍ਹ ਕੇ ਬਿਆਨ ਕੀਤਾ ਹੈ:

**ਗੁਰਮੁਖਿ ਪੰਥੁ ਅਗੰਮੁ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ॥**
**ਗੁਰਮੁਖਿ ਖੋਜੁ ਅਲਖੁ ਹੈ ਜਿਉ ਪੰਖੀ ਆਗਾਸ ਉਡੰਦਾ॥**

*(ਵਾਰ 16, ਪਉੜੀ 13)*

ਗੁਰਮੁਖ ਇਸ ਤਰ੍ਹਾਂ ਚੱਲਦਾ ਹੈ ਜਿਵੇਂ ਜਲ ਵਿਚ ਮਛਲੀ ਚੱਲਦੀ ਹੈ। ਗੁਰਮੁਖ ਆਪਣਾ ਰਸਤਾ ਇੰਜ ਬਣਾਉਂਦੈ, ਜਿਵੇਂ ਮੱਛੀ ਚੱਲਦੀ ਹੈ ਤੇ ਰਸਤਾ ਬਣਦੈ। ਚੱਲਦੀ ਹੈ ਤਾਂ ਰਸਤਾ ਬਣਦੈ, ਉਂਜ ਕੋਈ ਰਸਤਾ ਨਹੀਂ, ਇਵੇਂ ਹੀ ਕੋਈ ਬਣਿਆ ਬਣਾਇਆ ਰਸਤਾ ਪਰਮਾਤਮਾ ਤਕ ਭੀ ਨਹੀਂ ਹੈ। ਚੱਲਣਾ ਹੀ ਰਸਤੇ ਦਾ ਬਣਨਾ ਹੈ। ਚੱਲਣਾ, ਚੱਲਣਾ ਭੀ ਹੈ, ਚੱਲਣਾ ਰਸਤੇ ਦਾ ਬਣਨਾ ਭੀ ਹੈ, "ਗੁਰਮੁਖਿ ਪੰਥੁ ਅਗੰਮੁ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ" ਸੁਰਤਿ ਦਾ ਮਾਰਗ ਹੈ, ਧਿਆਨ ਦਾ ਮਾਰਗ ਹੈ। ਹੁਣ ਸਵਾਲ ਉਠਦੈ ਕਿ ਜਿਸ ਦਾ ਧਿਆਨ ਪਰਮਾਤਮਾ ਤਕ ਪਹੁੰਚ ਗਿਆ, ਉਸ ਦੀ ਪਹਿਚਾਣ ਕੀ ਹੋਵੇਗੀ? ਉਸ ਦੀ ਸੋਚਣੀ ਵਿਚ ਹਰ ਵਕਤ ਪਰਮਾਤਮਾ ਹੋਵੇਗਾ। ਉਸ ਦੀਆਂ ਯਾਦਾਂ ਵਿਚ ਹਰ ਵਕਤ ਪਰਮਾਤਮਾ ਹੋਵੇਗਾ, ਉਹਦੇ ਵੀਚਾਰਾਂ ਵਿਚ ਹਰ ਵਕਤ ਨਿਰੰਕਾਰ ਹੋਵੇਗਾ। ਉਹਦਾ ਆਧਾਰ ਨਿਰੰਕਾਰ ਹੁੰਦੈ, ਉਹਦੇ ਵੀਚਾਰਾਂ ਵਿਚ ਨਿਰੰਕਾਰ ਹੁੰਦੈ, ਉਹਦੀ ਜ਼ਿੰਦਗੀ ਦਾ ਸਹਾਰਾ ਨਿਰੰਕਾਰ ਹੁੰਦੈ, ਉਦੋਂ ਕਹਿੰਦੇ ਹਨ ਕਿ ਇਹ ਪਹੁੰਚਿਆ ਹੋਇਆ ਪੁਰਸ਼ ਹੈ, ਇਹ ਪਰਮਾਤਮਾ ਵਿਚ ਜੀਅ ਰਿਹੈ। ਹੁਣ ਚੱਲਣ ਦੀ ਗੱਲ ਨਹੀਂ, ਹੁਣ ਇਹ ਪਰਮਾਤਮਾ ਵਿਚ ਜੀਅ ਰਿਹੈ। ਜਿਵੇਂ ਕੋਈ ਰਸਤੇ ਵਿਚ ਹੈ ਤੇ ਚੱਲਦਾ ਪਿਐ। ਘਰ ਤਕ ਹੈ, ਬਲਕਿ ਘਰ ਵਿਚ ਤਾਂ ਰਹਿੰਦਾ ਪਿਐ ਹੁਣ। ਜੇਕਰ ਕੋਈ ਘਰ ਵਿਚ ਭੀ ਚੱਲਦਾ ਪਿਐ, ਤਾਂ ਪਾਗਲ ਹੀ ਹੋਵੇਗਾ। ਘਰ ਵਿਚ ਤਾਂ ਰਹਿਣਾ ਹੁੰਦੈ ਅਤੇ ਰਸਤੇ ਵਿਚ

ਚੱਲਣਾ ਹੁੰਦੈ। ਰਸਤਾ ਚੱਲਣ ਵਾਸਤੇ ਹੈ, ਘਰ ਰਹਿਣ ਵਾਸਤੇ ਹੈ। ਸੰਸਾਰ ਤਾਂ ਬਸ ਚੱਲਣ ਵਾਸਤੇ ਹੈ ਔਰ ਇਹ ਤਾਂ ਚੱਲਦਾ ਹੀ ਪਿਐ। ਨਿਰੰਕਾਰ ਟਿਕਣ ਵਾਸਤੇ ਹੈ, ਨਿਰੰਕਾਰ ਟਿਕਾਣਾ ਹੈ, ਮੁਕਾਮ ਹੈ, ਘਰ ਹੈ, ਸਾਰਿਆਂ ਦਾ ਘਰ ਹੈ।

ਆਪ ਨੂੰ ਅਰਜ਼ ਕਰਾਂ, ਬਹੁਤ ਲੰਬੀ ਚੌੜੀ ਵਿਚਾਰਧਾਰਾ ਹੈ ਗੁਰੂ ਗ੍ਰੰਥ ਸਾਹਿਬ ਵਿਚ। ਸੂਰਜ, ਚੰਦ, ਤਾਰਿਆਂ ਦਾ ਭੀ ਟਿਕਾਣਾ ਹੈ ਪਰਮਾਤਮਾ, ਕਿਸੇ ਦਿਨ ਇਹ ਜ਼ਰੂਰ ਪਹੁੰਚਣਗੇ। ਪੱਥਰ, ਪਸ਼ੂ, ਪੰਛੀ ਤੇ ਮਨੁੱਖ, ਸਾਰਿਆਂ ਦਾ ਘਰ ਪਰਮਾਤਮਾ ਹੈ। ਪਰਮਾਤਮਾ ਦੇ ਜਿਹੜੇ ਥੋੜਾ ਜਿਹਾ ਨੇੜੇ ਹਨ, ਉਹ ਹਨ ਮਨੁੱਖ; ਥੋੜਾ ਜਿਹਾ ਜਿਹੜੇ ਦੂਰ ਹਨ, ਉਹ ਹਨ ਪਸ਼ੂ। ਪਸ਼ੂਆਂ ਤੋਂ ਭੀ ਪਰ੍ਹੇ ਦੀ ਦੁਨੀਆਂ ਹੈ ਬਨਸਪਤੀ, ਅਤੇ ਬਨਸਪਤੀ ਤੋਂ ਭੀ ਪਰ੍ਹੇ ਦਾ ਜਗਤ ਹੈ ਪੱਥਰ। ਬੜਾ ਲੰਬਾ ਚੌੜਾ, ਗੁਰੂ ਗ੍ਰੰਥ ਸਾਹਿਬ ਵਿਚ ਖ਼ੁਲਾਸਾ ਹੈ। ਕਿਧਰੇ ਪੱਥਰਾਂ ਨੂੰ ਐਵੇਂ ਨਾ ਸਮਝ ਲੈਣਾ। ਪੱਥਰ ਹਜ਼ਾਰਾਂ ਸਾਲ ਲੰਬੀ ਯਾਤਰਾ ਤੋਂ ਬਾਅਦ, ਮਿੱਟੀ ਬਣ ਕੇ ਬਨਸਪਤੀ ਬਣਦੈ। ਜੋ ਧਮਾਕਾ ਹੋਇਆ ਸੀ, ਜੋ ਸ਼ਬਦ ਹੋਇਆ ਸੀ ਬ੍ਰਹਿਮੰਡ ਵਿਚ, ਜਿਸ ਤੋਂ ਫਿਰ ਇਹ ਜਗਤ ਬਣਿਆ। ਸਵਾਲ ਹੈ, ਜਗਤ ਬਣਿਆ ਕਿਵੇਂ ? ਗੁਰਬਾਣੀ ਅਨੁਸਾਰ, ਅੰਧੇਰੇ ਵਿਚ ਅਰਬਾਂ ਖਰਬਾਂ ਸੂਰਜ ਪੈਦਾ ਹੋ ਗਏ। ਫਿਰ ਇਕ ਇਕ ਸੂਰਜ ਦੇ ਕਈ ਕਈ ਟੁਕੜੇ ਹੋਏ। ਇਹ ਧਰਤੀ ਵੀ ਸੂਰਜ ਦਾ ਹੀ ਇਕ ਟੁਕੜਾ ਹੈ। ਬੜੀ ਲੰਬੀ ਮੁੱਦਤ ਤੋਂ ਬਾਅਦ ਇਹ ਠੰਢੀ ਹੋ ਕੇ ਪੱਥਰ ਦੀ ਸ਼ਕਲ ਵਿਚ ਪ੍ਰਗਟ ਹੋਈ। ਪਰ ਇਹ ਪੂਰੀ ਠੰਢੀ ਅਜੇ ਭੀ ਨਹੀਂ ਹੈ। ਅਜੇ ਭੀ ਇਸ ਦੇ ਥੱਲਿਓਂ ਲਾਵੇ ਫੁਟਦੇ ਹਨ। ਅਜੇ ਭੀ ਬੇਸ਼ਤਰ ਥਾਵਾਂ 'ਤੇ ਲਾਵੇ ਇੰਜ ਪਏ ਚੱਲਦੇ ਹਨ ਜਿਵੇਂ ਪਾਣੀ ਦੇ ਦਰਿਆ। ਪੂਰੀ ਠੰਢੀ ਨਹੀਂ ਹੋਈ, ਇਹ ਸੂਰਜ ਦਾ ਹਿੱਸਾ ਸੀ। ਇਹ ਠੰਢੀ ਹੋ ਕੇ ਜਿਸ ਸ਼ਕਲ ਵਿਚ ਪ੍ਰਗਟ ਹੋਈ, ਪੱਥਰ ਬਣੀ। ਪੱਥਰ ਹਜ਼ਾਰਾਂ ਸਾਲ ਦੀ ਲੰਬੀ ਯਾਤਰਾ ਤੋਂ ਬਾਅਦ ਮਿੱਟੀ ਬਣ ਕੇ, ਥੋੜਾ ਜਿਹਾ ਜਾਗ ਕੇ ਜੋ ਪ੍ਰਗਟ ਹੋਇਐ, ਉਹ ਬਨਸਪਤੀ ਬਣੀ ਤੇ ਬਨਸਪਤੀ ਹੋਰ ਹਜ਼ਾਰਾਂ ਸਾਲ ਦੀ ਲੰਬੀ ਯਾਤਰਾ ਤੋਂ ਬਾਅਦ ਜਾਗੀ ਤਾਂ ਪਸ਼ੂ ਪੰਛੀ ਬਣੇ। ਪਸ਼ੂ ਪੰਛੀ ਹਜ਼ਾਰਾਂ ਸਾਲ ਦੀ ਲੰਬੀ ਯਾਤਰਾ ਤੋਂ ਬਾਅਦ ਜਿਸ ਸ਼ਕਲ ਵਿਚ ਪ੍ਰਗਟ ਹੋਏ, ਉਸੇ ਨੂੰ ਮਾਨਵ ਕਹਿੰਦੇ ਹਨ, ਮਨੁੱਖ ਕਹਿੰਦੇ ਹਨ :

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥**

*(ਗਉੜੀ ਗੁਆਰੇਰੀ ਮਹਲਾ ੫, ਪੰਨਾ 176)*

"ਕਈ ਜਨਮ ਸੈਲ ਗਿਰਿ ਕਰਿਆ", ਕਈ ਜਨਮਾਂ ਤਕ, ਬੜੀ ਮੁੱਦਤ

ਤਕ ਤੂੰ ਸੈਲ, ਭਾਵ ਸਿਲਾ; ਪੱਥਰ ਸੀ। ਖ਼ੈਰ! ਯਾਤਰਾ ਬੜੀ ਲੰਬੀ ਹੈ। ਸਾਰੇ ਰਸਤੇ ਵਿਚ ਹਨ ਅਤੇ ਸਾਰਿਆਂ ਦਾ ਘਰ ਪਰਮਾਤਮਾ ਹੈ। ਜ਼ਮੀਨ ਉੱਤੇ ਹਰ ਇਕ ਦੀ ਸਰਾਂਅ ਵੱਖ ਵੱਖ ਹੋ ਸਕਦੀ ਹੈ, ਮੁਸਾਫ਼ਰਖ਼ਾਨੇ ਵੱਖ ਵੱਖ ਹੋ ਸਕਦੇ ਹਨ, ਘਰ ਕਿਸੇ ਦਾ ਭੀ ਨਹੀਂ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ। ਜਿਸ ਨੂੰ ਅਸੀਂ ਘਰ ਕਹਿੰਦੇ ਹਾਂ, ਉਥੇ ਬਾਬਾ ਫ਼ਰੀਦ ਕਹਿੰਦੇ ਹਨ :

**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥**

*(ਆਸਾ ਫ਼ਰੀਦ ਜੀ, ਪੰਨਾ 488)*

ਜਿਥੇ ਮੈਂ ਅੱਜ ਬੈਠਾ ਹਾਂ, ਇਸ ਤੋਂ ਪਹਿਲੇ ਕੋਈ ਹੋਰ ਬੈਠਾ ਸੀ, ਉਸ ਤੋਂ ਪਹਿਲੇ ਕੋਈ ਹੋਰ ਬੈਠਾ ਸੀ। ਸਾਇੰਟਿਸਟ ਐਸਾ ਕਹਿੰਦੇ ਹਨ ਕਿ ਜਿਸ ਜਗ੍ਹਾ ਭੀ ਅਸੀਂ ਬੈਠੇ ਹਾਂ, ਉਥੇ ਘੱਟ ਤੋਂ ਘੱਟ ਦਸ ਪੰਦਰਾਂ ਬੰਦਿਆਂ ਦੀ ਖ਼ਾਕ ਜਾਂ ਰਾਖ ਹੋਣੀ ਹੀ ਚਾਹੀਦੀ ਹੈ। ਅਸੀਂ ਕਿਧਰੇ ਭੀ ਚਲੇ ਜਾਈਏ, ਕਿਧਰੇ ਭੀ ਸਾਡੇ ਕਦਮ ਟਿਕੇ ਹੋਣ, ਉਨ੍ਹਾਂ ਕਦਮਾਂ ਦੇ ਥੱਲੇ ਘੱਟ ਤੋਂ ਘੱਟ ਦਸ ਪੰਦਰਾਂ ਬੰਦਿਆਂ ਦੀ ਖ਼ਾਕ ਜਾਂ ਰਾਖ ਪਈ ਹੈ। ਅਰਬਾਂ ਖਰਬਾਂ ਮਨੁੱਖ ਮਿਟ ਚੁੱਕੇ ਹਨ, ਖ਼ਾਕ ਵਿਚ ਖ਼ਾਕ ਹੋ ਗਏ ਹਨ, "ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ"। ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਥੇ ਮੈਂ ਬੈਠਾ ਹਾਂ, ਪਤਾ ਨਹੀਂ ਕਿਤਨੇ ਬੈਠ ਕੇ ਗਏ ਹਨ। ਉਹ ਬੈਠ ਕੇ ਚਲੇ ਗਏ ਹਨ ਤੇ ਅੱਜ ਮੈਂ ਉਨ੍ਹਾਂ ਦੀ ਥਾਂ 'ਤੇ ਬੈਠਾ ਹਾਂ, ਕੱਲ ਮੇਰੀ ਥਾਂ 'ਤੇ ਕੋਈ ਹੋਰ ਬੈਠੇਗਾ। ਸੰਸਾਰ ਵਿਚ ਘਰ ਕਿਸੇ ਦਾ ਭੀ ਸਦੀਵੀ ਨਹੀਂ ਹੈ, ਸਭ ਮੁਸਾਫ਼ਰਖ਼ਾਨੇ ਵਿਚ ਰਹਿ ਰਹੇ ਹਨ, ਸਰਾਂਅ ਵਿਚ ਹਨ ਅਤੇ ਸਾਰਿਆਂ ਦਾ ਸਦੀਵੀ ਘਰ ਪਰਮਾਤਮਾ ਹੈ।

**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥**

*(ਸਿਰੀਰਾਗੁ ਮ: ੧, ਪੰਨਾ 64)*

ਮਹਾਰਾਜ ਕਹਿੰਦੇ ਹਨ, ਮੈਂ ਸੱਚ ਕਹਿੰਦਾ ਹਾਂ, ਮੁਕਾਮ, ਟਿਕਾਣਾ, ਘਰ ਸਾਰਿਆਂ ਦਾ ਉਹ ਪਰਮਾਤਮਾ ਹੈ, ਹੋਰ ਕੋਈ ਨਹੀਂ ਹੈ। ਜਿਤਨੇ ਚਿਰ ਤਕ ਮਨੁੱਖ ਪਹੁੰਚਿਆ ਨਹੀਂ, ਉਤਨੇ ਚਿਰ ਤਕ ਜਾਂ ਤਾਂ ਚੱਲਦਾ ਪਿਐ ਜਾਂ ਭਟਕਦਾ ਪਿਐ। ਜੋ ਚੱਲ ਰਿਹੈ ਸਾਧੂ ਹੈ, ਸਾਧਨਾ ਕਰ ਰਿਹੈ ਜਾਂ ਫਿਰ ਭਟਕ ਰਿਹੈ। ਸੰਸਾਰ ਵਿਚ ਭਟਕਣਾ ਹੁੰਦਾ ਹੈ ਅਤੇ ਧਰਮ ਦੇ ਮਾਰਗ 'ਤੇ ਚੱਲਣਾ ਹੁੰਦਾ ਹੈ। ਸੰਸਾਰੀ ਭੀ ਸਾਰੇ ਭਟਕਦੇ ਪਏ ਹਨ। ਕਿਉਂਕਿ ਸੰਸਾਰੀ ਦੀ ਕੋਈ ਦਿਸ਼ਾ ਨਹੀਂ, ਕੋਈ ਮੰਜ਼ਲ ਨਹੀਂ, ਉਹ ਤਾਂ ਭਟਕ ਰਿਹੈ। ਸਵਾਲ ਹੈ ਕਿ ਭਟਕਣਾ ਕਿਸ ਨੂੰ ਕਹਿੰਦੇ ਹਨ ? ਮੰਜ਼ਲ ਤੋਂ ਬਿਨਾਂ, ਟਿਕਾਣੇ ਤੋਂ ਬਿਨਾਂ, ਥਾਂ ਤੋਂ ਬਿਨਾਂ ਚੱਲਣਾ। ਅਜਿਹਾ ਚੱਲਣਾ ਚੱਲਣਾ ਨਹੀਂ ਹੁੰਦਾ, ਭਟਕਣਾ ਹੁੰਦਾ ਹੈ। ਕਿਧਰੇ ਪਹੁੰਚਣਾ ਹੀ ਨਹੀਂ ਅਤੇ ਜਦ ਕਿਧਰੇ ਪਹੁੰਚਣਾ ਹੀ ਨਹੀਂ ਪਰ ਚੱਲੀ ਜਾ ਰਹੇ ਹਾਂ, ਇਹ

ਤਾਂ ਭਟਕਣਾ ਹੈ। ਗ਼ੁਸਤਾਖ਼ੀ ਮਾਫ਼! ਦੁਕਾਨ ਦੇ ਉੱਪਰ ਬੈਠਾ ਹੋਇਆ ਭੀ ਜੇਕਰ ਕੋਈ ਪ੍ਰਭੂ-ਚਿੰਤਕ ਹੈ ਤਾਂ ਚੱਲ ਰਿਹੈ, ਨਹੀਂ ਹੈ ਤਾਂ ਭਟਕ ਰਿਹੈ। ਕੰਮ ਧੰਦਾ ਕਰਦਿਆਂ ਭਟਕ ਰਿਹੈ। ਖੇਤੀਬਾੜੀ ਕਰਦਿਆਂ ਭਟਕ ਰਿਹੈ। ਕੀਰਤਨ ਕਰਦਿਆਂ, ਕਥਾ ਕਰਦਿਆਂ ਭੀ ਜੇਕਰ ਰੱਬੀ ਭੈਅ ਨਹੀਂ, ਰੱਬੀ ਯਾਦ ਨਹੀਂ, ਰੱਬੀ ਸਰੋਤ ਨਹੀਂ ਤਾਂ ਮਨੁੱਖ ਕੀਰਤਨ ਵਿਚ ਭੀ ਭਟਕਦਾ ਹੈ, ਕਥਾ ਵਿਚ ਭੀ ਭਟਕਦਾ ਹੈ। ਕੋਈ ਬਾਜ਼ਾਰਾਂ ਵਿਚ ਭਟਕਦੈ, ਕੋਈ ਗੁਰਦੁਆਰਿਆਂ ਵਿਚ ਭਟਕਦਾ ਹੈ। ਕੋਈ ਮੰਦਰਾਂ ਵਿਚ ਭਟਕ ਰਿਹੈ, ਕੋਈ ਮਸਜਿਦਾਂ ਵਿਚ ਭਟਕ ਰਿਹੈ।

ਮੈਂ ਇਕ ਗਾਥਾ ਅਕਸਰ ਬਿਆਨ ਕਰਦਾ ਹੁੰਦਾ ਹਾਂ। ਸੁਲਤਾਨਪੁਰ ਦੇ ਨਵਾਬ ਨੇ ਧੰਨ ਗੁਰੂ ਨਾਨਕ ਦੇਵ ਜੀ ਨੂੰ ਆਖਿਆ ਕਿ ਜਿਹੜਾ ਤੁਸੀਂ ਬੁਲੰਦ ਬਾਂਗ ਕਹਿੰਦੇ ਹੋ ਕਿ ਅੱਲ੍ਹਾ ਰਾਮ ਇੱਕੋ ਹੈ, ਅੱਲ੍ਹਾ ਰਾਮ ਇੱਕੋ ਹੈ, ਤਾਂ ਫਿਰ ਚਲੋ ਸਾਡੀ ਮਸਜਿਦ ਵਿਚ ਸਾਡੇ ਨਾਲ ਨਮਾਜ਼ ਪੜ੍ਹੋ। ਬਾਬਾ ਜੀ ਖੜੇ ਹੋ ਗਏ ਤੇ ਕਹਿੰਦੇ ਹਨ, ਚਲੋ। ਇਤਨੀ ਉਮੀਦ ਉਸ ਨਵਾਬ ਨੂੰ ਭੀ ਨਹੀਂ ਸੀ ਕਿ ਮੈਂ ਆਖਾਂਗਾ ਤੇ ਇਹ ਖੜੇ ਹੋ ਜਾਣਗੇ ਤੇ ਚੱਲ ਪੈਣਗੇ। ਇਤਨੀ ਉਮੀਦ ਨਹੀਂ ਸੀ। ਹੱਕਾ-ਬੱਕਾ ਰਹਿ ਗਿਆ। ਮਹਾਰਾਜ ਕਹਿੰਦੇ ਹਨ, ਤੇਰੇ ਕਦਮ ਰੁਕ ਰੁਕ ਕੇ ਕਿਉਂ ਚੱਲਦੇ ਪਏ ਹਨ, ਚੱਲ। ਜਦ ਤੂੰ ਨਮਾਜ਼ ਦਾ ਕਿਹੈ ਤਾਂ ਚੱਲ। ਸਾਰੇ ਸੁਲਤਾਨਪੁਰ ਵਿਚ, ਯਾਦ ਰਹੇ ਕਿ ਸੁਲਤਾਨਪੁਰ ਦੋ ਹਨ, ਇਕ ਯੂ.ਪੀ. ਵਿਚ ਹੈ ਲਖਨਊ ਦੇ ਨੇੜੇ ਅਤੇ ਇਕ ਪੰਜਾਬ ਵਿਚ ਹੈ, ਇਧਰਲੇ ਪੰਜਾਬ ਦੇ ਸੁਲਤਾਨਪੁਰ ਵਿਚ ਖ਼ਬਰ ਪਹੁੰਚ ਗਈ ਕਿ ਬਾਬਾ ਤਾਂ ਨਮਾਜ਼ ਪੜ੍ਹਨ ਚੱਲਿਐ। ਨਵਾਬ ਦੇ ਨਾਲ ਚੱਲਿਐ ਅਤੇ ਪ੍ਰਣ ਕੀਤਾ ਹੈ ਕਿ ਨਮਾਜ਼ ਪੜ੍ਹਾਂਗੇ। ਬਥੇਰਿਆਂ ਨੂੰ ਤਾਂ ਹੈਰਾਨਗੀ ਹੋਈ ਕਿ ਬਾਬਾ ਮਜ਼ਬ ਬਦਲ ਰਿਹੈ! ਬੇਬੇ ਨਾਨਕੀ ਭੈਣ ਹੱਸਦੀ ਰਹੀ। ਕਹਿੰਦੇ ਨੇ ਪੁਰਸ਼ ਨਾਲੋਂ ਇਸਤਰੀ ਵਿਚ ਜ਼ਿਆਦਾ ਭਰੋਸਾ ਹੁੰਦਾ ਹੈ। ਮੁਹੰਮਦ ਸਾਹਿਬ 'ਤੇ ਜਿਸ ਨੇ ਸਭ ਤੋਂ ਪਹਿਲਾਂ ਭਰੋਸਾ ਕੀਤਾ, ਉਹ ਖ਼ਤੀਜਾ ਸੀ, ਉਨ੍ਹਾਂ ਦੀ ਪਤਨੀ, ਇਹ ਭੀ ਮੈਂ ਅਰਜ਼ ਕਰਾਂ। ਸ੍ਰੀ ਕ੍ਰਿਸ਼ਨ 'ਤੇ ਜਿਸ ਦਾ ਪੂਰਾ ਭਰੋਸਾ ਸੀ, ਯਕੀਨ ਸੀ, ਉਹ ਦਰੋਪਤੀ ਸੀ, ਕਦੀ ਨਹੀਂ ਥਿੜਕੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉੱਤੇ ਜਿਸ ਦਾ ਸਭ ਤੋਂ ਪਹਿਲੇ ਭਰੋਸਾ ਬੱਝਿਆ ਅਤੇ ਭਰੋਸੇ ਵਿਚ ਰਹੀ, ਉਹ ਭੈਣ ਨਾਨਕੀ ਸੀ, ਬੇਬੇ ਨਾਨਕੀ ਸੀ। ਕਹਿੰਦੇ ਹਨ ਕਿ ਸੁਜਾਤਾ ਨਾ ਹੁੰਦੀ ਤਾਂ ਸ਼ਾਇਦ ਬੁੱਧ ਧਰਮ ਭੀ ਇਤਨਾ ਫੈਲਣਾ ਨਹੀਂ ਸੀ। ਔਰਤ ਵਿਚ ਭਾਵੁਕਤਾ ਜ਼ਿਆਦਾ ਹੁੰਦੀ ਹੈ, ਭਰੋਸਾ ਜ਼ਿਆਦਾ ਹੁੰਦੈ, ਯਕੀਨ ਜ਼ਿਆਦਾ ਹੁੰਦੈ। ਖ਼ੈਰ! ਮੁਖ਼ਤਸਰ ਜਿਹਾ ਮੈਂ ਅਰਜ਼ ਕਰਾਂ—ਬੇਬੇ ਨਾਨਕੀ ਹੱਸਦੀ ਰਹੀ, ਉਸ ਦਾ ਭਰੋਸਾ ਪੱਕਾ ਸੀ ਕਿ ਮੇਰਾ ਵੀਰ ਇਕ ਪਹੁੰਚੀ ਹੋਈ ਆਤਮਾ ਹੈ। ਇਸ ਦੇ ਵਿਚ ਭੀ ਕੋਈ ਰਮਜ਼ ਹੋਵੇਗੀ। ਪਹੁੰਚ ਗਏ ਮਸਜਿਦ

ਵਿਚ, ਕਤਾਰ ਵਿਚ ਖੜੇ ਹਨ ਉਲਮਾ, ਉਮਰਾ, ਅੱਗੇ ਖੜਾ ਹੈ ਇਮਾਮ। ਉਸੇ ਹੀ ਕਤਾਰ ਵਿਚ ਨਵਾਬ ਖੜੇ ਹੋ ਗਏ, ਗੁਰੂ ਨਾਨਕ ਸਾਹਿਬ ਭੀ ਖੜੇ ਹੋ ਗਏ। ਰਕ਼ਾਤ ਪੜ੍ਹਨੀ ਸ਼ੁਰੂ ਕੀਤੀ ਇਮਾਮ ਨੇ। ਸਿਜਦੇ ਵਿਚ ਸਿਰ ਝੁਕਿਆ ਨਮਾਜ਼ੀਆਂ ਦਾ, ਪਰ ਬਾਬਾ ਜੀ ਨਹੀਂ ਝੁਕੇ, ਖੜੇ ਰਹੇ। ਨਵਾਬ ਨੇ ਸਿਜਦਾ ਕਰਦਿਆਂ ਅੱਖ ਖੋਲ੍ਹ ਕੇ ਵੇਖ ਲਿਆ ਕਿ ਬਾਬਾ ਨਹੀਂ ਝੁਕਿਆ, ਗੁਰੂ ਨਾਨਕ ਸਾਹਿਬ ਨਹੀਂ ਝੁਕੇ। ਨਮਾਜ਼ ਦੀ ਸਮਾਪਤੀ ਤੋਂ ਬਾਅਦ ਨਵਾਬ ਕਹਿੰਦੈ, ਤੁਸੀਂ ਵਲੀ ਅੱਲ੍ਹਾ ਹੋ, ਤੁਸੀਂ ਭੀ ਗ਼ਲਤ ਬਿਆਨੀ ਕਰਦੇ ਹੋ। ਸਭ ਕਹਿਣ ਦੀਆਂ ਗੱਲਾਂ ਹਨ ਕਿ ਅੱਲ੍ਹਾ ਰਾਮ ਇੱਕੋ ਹੈ, ਅੱਲ੍ਹਾ ਰਾਮ ਇੱਕੋ ਹੈ। ਤੁਸੀਂ ਵਾਅਦਾ ਕੀਤਾ ਸੀ ਮੇਰੇ ਨਾਲ ਕਿ ਨਮਾਜ਼ ਪੜ੍ਹੋਗੇ ਪਰ ਤੁਸੀਂ ਨਹੀਂ ਪੜ੍ਹੀ, ਖੜੇ ਹੀ ਰਹੇ। ਸਤਿਗੁਰੂ ਕਹਿਣ ਲੱਗੇ, ਮੈਂ ਤਾਂ ਹੁਣ ਭੀ ਆਪਣੇ ਵਾਅਦੇ 'ਤੇ ਕਾਇਮ ਹਾਂ। ਤੇਰੇ ਨਾਲ ਨਮਾਜ਼ ਪੜ੍ਹਨੀ ਸੀ, ਪਰ ਤੇਰੇ ਨਾਲ ਘੋੜੇ ਨਹੀਂ ਖ਼ਰੀਦਣੇ ਸਨ, ਤੂੰ ਤਾਂ ਕਾਬਲ ਵਿਚ ਘੋੜੇ ਖ਼ਰੀਦ ਰਿਹਾ ਸੀ। ਦੱਸ, ਤੂੰ ਕਾਬਲ ਵਿਚ ਘੋੜੇ ਖ਼ਰੀਦ ਰਿਹਾ ਸੀ ਕਿ ਨਹੀਂ? ਨਵਾਬ ਦੰਗ ਰਹਿ ਗਿਆ। ਵਾਕਿਆ ਹੀ ਉਸ ਨੇ ਆਪਣੇ ਦੋ ਅਹਿਲਕਾਰ ਘੋੜੇ ਖ਼ਰੀਦਣ ਵਾਸਤੇ ਭੇਜੇ ਸਨ, ਤੇ ਮਨ ਉਸ ਦਾ ਉਥੇ ਹੀ ਸੀ ਕਿ ਅਹਿਲਕਾਰ ਘੋੜੇ ਲਿਆ ਰਹੇ ਹੋਣਗੇ, ਚੰਗੇ ਲਿਆ ਰਹੇ ਹੋਣਗੇ, ਵਧੀਆ ਲਿਆ ਰਹੇ ਹੋਣਗੇ। ਮਹਾਰਾਜ ਕਹਿਣ ਲੱਗੇ, ਮੈਂ ਤੇਰੇ ਨਾਲ ਨਮਾਜ਼ ਪੜ੍ਹਨੀ ਸੀ, ਤੇਰੇ ਨਾਲ ਘੋੜੇ ਖ਼ਰੀਦਣ ਦਾ ਵਾਅਦਾ ਨਹੀਂ ਕੀਤਾ ਸੀ। ਸਾਰੇ ਹੀ ਆਪਣੇ ਆਪਣੇ ਘੋੜੇ ਖ਼ਰੀਦ ਰਹੇ ਹਨ—ਕੋਈ ਮਸਜਿਦਾਂ ਵਿਚ, ਕੋਈ ਮੰਦਰਾਂ ਵਿਚ ਅਤੇ ਕੋਈ ਗੁਰਦੁਆਰਿਆਂ ਵਿਚ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਕਿਸੇ ਲਈ ਦੁਕਾਨ ਵਿਚ ਬੈਠਣਾ ਭੀ ਮੰਦਰ ਵਿਚ ਬੈਠਣਾ ਹੈ। ਕਿਸੇ ਦਾ ਮੰਦਰ ਵਿਚ ਬੈਠਣਾ ਭੀ ਬਾਜ਼ਾਰ ਵਿਚ ਬੈਠਣਾ ਹੈ। ਕੋਈ ਤਾਂ ਇਸ ਢੰਗ ਨਾਲ ਬੈਠਦੈ ਕਿ ਘਰ ਭੀ ਧਰਮਸਾਲ ਬਣ ਜਾਂਦੀ ਹੈ। ਕੋਈ ਇਸ ਢੰਗ ਨਾਲ ਬੈਠਦੈ ਕਿ ਧਰਮਸਾਲ ਨੂੰ ਭੀ ਬਾਜ਼ਾਰ ਬਣਾ ਕੇ ਰੱਖ ਦਿੰਦਾ ਹੈ, ਮਾਰਕੀਟ ਬਣਾ ਕੇ ਰੱਖ ਦਿੰਦਾ ਹੈ। ਪ੍ਰਭੂ ਦਾ ਮਾਰਗ ਸੁਰਤ ਦਾ ਮਾਰਗ ਹੈ, ਧਿਆਨ ਦਾ ਮਾਰਗ ਹੈ, ਜਿਸ 'ਤੇ ਸਾਡਾ ਧਿਆਨ ਚੱਲਦਾ ਹੈ। ਅੰਦਾਜ਼ੇ ਭੀ ਲੱਗ ਜਾਂਦੇ ਹਨ ਕਿ ਜੋ ਚੱਲ ਪਿਐ, ਸਾਧੂ ਹੈ; ਜੋ ਪਹੁੰਚ ਗਿਐ ਸੰਤ ਹੈ, ਪਹੁੰਚਿਆ ਹੋਇਐ। ਪਹੁੰਚ ਗਿਐ, ਟਿਕਾਣੇ 'ਤੇ ਪਹੁੰਚ ਗਿਐ। ਪਰ ਜਿਸ ਦੇ ਅੰਦਰ ਅਜੇ ਚੱਲਣ ਦੀ ਸਿਰਫ਼ ਲਾਲਸਾ ਹੀ ਪੈਦਾ ਹੋਈ ਹੈ, ਉਹ ਜਗਿਆਸੂ ਹੈ। ਕਥਾ ਸੁਣ ਕੇ, ਕੀਰਤਨ ਸੁਣ ਕੇ, ਸਤਿਸੰਗ ਕਰ ਕੇ ਚੱਲਣ ਦੀ ਲਾਲਸਾ ਪੈਦਾ ਹੋ ਗਈ ਹੈ, ਜਗਿਆਸੂ ਹੈ; ਅਜੇ ਚੱਲਿਆ ਨਹੀਂ, ਤਿਆਰੀ ਵਿਚ ਹੈ। ਅਜੇ ਖ਼ਿਆਲ ਹੀ ਆਇਐ ਕਿ ਚੱਲੀਏ। ਲੋਕੀਂ ਪੂਜਾ ਪਾਠ ਕਰਦੇ ਹਨ, ਮੈਂ ਭੀ ਕਰਾਂ। ਲੋਕੀਂ ਮੰਤਰਾਂ ਦਾ ਜਪ ਕਰਦੇ ਹਨ, ਮੈਂ ਭੀ ਕਰਾਂ। ਲੋਕੀਂ

ਸੇਵਾ ਕਰਦੇ ਹਨ, ਮੈਂ ਭੀ ਕਰਾਂ। ਲੋਕੀਂ ਹਰਿ ਜਸ ਸੁਣਦੇ ਹਨ, ਮੈਂ ਭੀ ਸੁਣਾਂ। ਜਗਿਆਸਾ ਜਾਗੀ ਹੈ, ਪਰ ਅਜੇ ਚੱਲਿਆ ਨਹੀਂ। ਚੱਲਣਾ ਹੈ ਸੁਰਤ ਦਾ, ਚੱਲਣਾ ਹੈ ਧਿਆਨ ਦਾ ਅਤੇ ਧਿਆਨ ਦੇ ਚੱਲਦਿਆਂ ਰਸਤਾ ਭੀ ਬਣਦਾ ਹੈ। ਚੱਲਣਾ ਰਸਤੇ ਦਾ ਬਣਨਾ ਹੈ; ਚੱਲਣਾ, ਚੱਲਣਾ ਭੀ ਹੈ।

ਚੱਲਣ ਵਿਚ ਸਭ ਤੋਂ ਵੱਡੀ ਰੁਕਾਵਟ ਕੀ ਹੈ ? ਮੈਂ ਫਿਰ ਦੁਹਰਾਵਾਂ, ਧਰਮ ਮਨ ਦੀ ਸਾਧਨਾ ਹੈ, ਦੇਖਣਾ ਹੈ ਮਨ ਚੱਲਿਆ ਹੈ ਕਿ ਨਹੀਂ। ਮੈਂ ਜੋ ਦਿਖਾਈ ਦੇ ਰਿਹਾ ਹਾਂ, ਮੈਂ ਉਹ ਨਹੀਂ ਹਾਂ, ਮੈਂ ਉਹ ਹਾਂ ਜੋ ਮੇਰਾ ਮਨ ਹੈ। ਤੁਸੀਂ ਜੋ ਮੈਨੂੰ ਦਿਖਾਈ ਦੇ ਰਹੇ ਹੋ, ਗੁਸਤਾਖ਼ੀ ਮਾਫ਼, ਉਹ ਨਹੀਂ ਹੋ। ਮਨੁੱਖ ਉਹੀ ਕੁਝ ਹੈ ਜੋ ਇਸ ਦੀ ਸੋਚਣੀ ਹੈ। ਮਨੁੱਖ ਉਹੀ ਕੁਝ ਹੈ ਜੋ ਇਸ ਦੇ ਵੀਚਾਰ ਹਨ। ਮਨੁੱਖ ਉਹੀ ਕੁਝ ਹੈ ਜੋ ਇਸ ਦੀਆਂ ਯਾਦਾਂ ਹਨ, ਜੋ ਇਸਦੀ ਸਿਮਰਤੀ ਹੈ। ਮੈਂ ਉਹੀ ਕੁਝ ਹਾਂ ਜੋ ਮੇਰੀਆਂ ਯਾਦਾਂ ਵਿਚ ਚੱਲਦਾ ਹੈ। ਮੈਂ ਉਹੀ ਕੁਝ ਹਾਂ ਜੋ ਮੇਰੇ ਵੀਚਾਰਾਂ ਵਿਚ ਚੱਲਦਾ ਹੈ। ਮੈਂ ਉਹੀ ਕੁਝ ਹਾਂ ਜੋ ਮੇਰੀ ਸੋਚਣੀ ਵਿਚ ਚੱਲਦਾ ਹੈ। ਕਈ ਦਫ਼ਾ ਐਸਾ ਭੀ ਹੁੰਦਾ ਹੈ ਕਿ ਮੇਰੀ ਸੋਚਣੀ ਵਿਚ ਕੁਝ ਹੋਰ ਚੱਲਦਾ ਹੈ, ਮੇਰੇ ਹੱਥ ਕੁਝ ਹੋਰ ਕਰਦੇ ਹਨ। ਮੇਰੇ ਵੀਚਾਰਾਂ ਵਿਚ ਕੁਝ ਹੋਰ ਚੱਲਦਾ ਪਿਆ ਹੈ, ਮੇਰੇ ਕਦਮ ਕਿਸੇ ਹੋਰ ਪਾਸੇ ਜਾ ਰਹੇ ਹਨ। ਕਈ ਦਫ਼ਾ ਸਰੀਰ ਦਾ ਕਰਮ, ਮਾਨਸਿਕ ਕਰਮ ਨਾਲ ਮੇਲ ਨਹੀਂ ਖਾਂਦਾ। ਕੀਰਤਨ ਕਰ ਤਾਂ ਰਿਹੈ, ਪਰ ਮਨ ਕੀਰਤਨ ਵਿਚ ਨਹੀਂ ਹੈ। ਕੀਰਤਨ ਸੁਣ ਤਾਂ ਰਿਹੈ ਪਰ ਸਿਰਫ਼ ਕੰਨਾਂ ਤਕ ਗੱਲ ਪਹੁੰਚ ਰਹੀ ਹੈ, ਮਨ ਨਹੀਂ ਸੁਣ ਰਿਹਾ। ਸਰੀਰਕ ਕਰਮ, ਮਾਨਸਿਕ ਕਰਮ ਭੀ ਹੋਵੇ, ਇਹ ਕੋਈ ਲਾਜ਼ਮੀ ਨਹੀਂ ਹੈ ਅਤੇ ਮਾਨਸਿਕ ਕਰਮ, ਸਰੀਰਕ ਕਰਮ ਭੀ ਬਣ ਗਿਆ ਹੋਵੇ, ਇਹ ਭੀ ਕੋਈ ਜ਼ਰੂਰੀ ਨਹੀਂ ਹੈ। ਇਸ ਵਾਸਤੇ ਹਰ ਵਕਤ ਮਨੁੱਖ ਦੋ ਤਰ੍ਹਾਂ ਦੀ ਜ਼ਿੰਦਗੀ ਜਿਊਂਦਾ ਹੈ। ਦੋ ਤਰ੍ਹਾਂ ਦਾ ਜੀਵਨ ਹਰ ਇਕ ਮਨੁੱਖ ਦੇ ਕੋਲ ਹੁੰਦਾ ਹੈ। ਸੋ ਅਸੀਂ ਜੋ ਕੁਝ ਬਾਹਰੋਂ ਹਾਂ, ਉਸੇ ਦੇ ਮੁਤਾਬਕ ਫ਼ੈਸਲਾ ਕਰਾਂਗੇ। ਜਿਵੇਂ ਕੋਈ ਸਤਿਸੰਗੀ ਹੈ ਜੋ ਰੋਜ਼ ਗੁਰਦੁਆਰੇ ਬੈਠਾ ਹੁੰਦੈ, ਹੋ ਸਕਦੈ ਉਸ ਦੀ ਦ੍ਰਿਸ਼ਟੀ ਵਿਚ ਕੋਈ ਕੁਸੰਗੀ ਹੋਵੇ, ਗੁਰਦੁਆਰੇ ਬੈਠਾ ਹੋਇਆ ਭੀ ਕੋਈ ਕੁਸੰਗੀ ਹੋਵੇ, ਉਸ ਦਾ ਮਨ ਉਥੇ ਨਹੀਂ ਹੈ, ਉਹ ਕਿਸੇ ਗ਼ਲਤ ਥਾਂ 'ਤੇ ਹੈ। ਹੋ ਸਕਦੈ, ਹੱਥ ਦਾਨ ਕਰ ਰਹੇ ਹੋਵਣ, ਮਨ ਬੇਈਮਾਨੀ ਦੀ ਸੋਚਦਾ ਪਿਆ ਹੋਵੇ। ਮੈਂ ਇਕ ਦਫ਼ਾ ਦੋ ਤਿੰਨ ਸੇਵਾਦਾਰਾਂ 'ਤੇ ਕੁਝ ਔਖਾ ਭੀ ਹੋਇਆ, ਕਿਉਂਕਿ ਉਹ ਸਤਿਸੰਗੀਆਂ ਨਾਲ ਰਸਤੇ ਵਿਚ ਬੜਾ ਔਖਾ ਬੋਲ ਰਹੇ ਸਨ। ਮੈਂ ਕਿਹਾ, ਤੁਹਾਡੀ ਸੇਵਾ ਕਿਹੜੇ ਕੰਮ ਦੀ, ਐਨਾ ਕਠੋਰ ਬੋਲ ਰਹੇ ਹੋ, ਅਗਲੇ ਦਾ ਦਿਲ ਦੁਖਾ ਰਹੇ ਹੋ! ਇਹ ਕੋਈ ਪੁੰਨ ਨਹੀਂ ਹੈ। ਸੂਫ਼ੀ ਸੰਤ ਹਾਫ਼ਿਜ਼, ਈਰਾਨ ਦਾ ਚੋਟੀ ਦਾ ਨਾਮਵਰ ਸੰਤ ਹੈ। ਇਸ ਦੀ ਕਬਰ ਈਰਾਨੀਆਂ ਨੇ ਸੋਨੇ ਦੀ ਬਣਾਈ ਹੋਈ ਹੈ। ਇਸ ਦਾ ਮਕ਼ਬਰਾ ਕੱਚ ਦਾ

ਬਣਾਇਐ, ਕੱਚ ਲਾਇਆ ਨਹੀਂ, ਕੱਚ ਪਿਘਲਾ ਕੇ ਦੀਵਾਰਾਂ ਖੜੀਆਂ ਕੀਤੀਆਂ ਹਨ। ਗੁੰਬਦ ਬਣਾਏ ਹਨ। ਈਰਾਨੀ ਕਾਰੀਗਰੀ ਦਾ ਨਮੂਨਾ ਹੈ। ਮੈਂ ਦੇਖ ਕੇ ਦੰਗ ਰਹਿ ਗਿਆ। ਈਰਾਨੀਆਂ ਦੀ ਸ਼ਰਧਾ ਭੀ ਬੜੀ ਹੈ ਉਸ ਵਿਚ। ਇਹ ਫ਼ਕੀਰ ਕਹਿੰਦੈ—ਮੈਖ਼ੁਰੋ, ਤੂੰ ਕਦੀ ਸ਼ਰਾਬ ਨਹੀਂ ਪੀਤੀ, ਪੀ ਲੈ, ਪੀ ਲੈ। ਹੈਰਾਨਗੀ ਹੋਵੇਗੀ ਜਦ ਇਕ ਫ਼ਕੀਰ ਇਸ ਤਰ੍ਹਾਂ ਆਖੇ :

*ਮੈਖ਼ੁਰੋ ਮੌਸਾਫ਼ ਸੋਜ਼ੋ...*

ਤੂੰ ਕਿਸੇ ਧਰਮ-ਗ੍ਰੰਥ ਨੂੰ ਅੱਗ ਨਹੀਂ ਲਾਈ, ਲਾ ਦੇ, ਫਾੜ ਦੇ। ਤੂੰ ਕਿਸੇ ਮਜ਼੍ਹਬੀ ਗ੍ਰੰਥ ਨੂੰ ਅੱਗ ਨਹੀਂ ਲਾਈ, ਬੇਅਦਬੀ ਨਹੀਂ ਕੀਤੀ, ਕਰ ਦੇ। ਮੈਂ ਫਿਰ ਅਰਜ਼ ਕਰਾਂ, ਹੈਰਾਨਗੀ ਹੋਵੇਗੀ, ਚੋਟੀ ਦਾ ਨਾਮਵਰ ਫ਼ਕੀਰ ਕਹਿੰਦੈ :

*ਮੈਖ਼ੁਰੋ ਮੌਸਾਫ਼ ਸੋਜ਼ੋ ਆਤਿਸ਼ ਅੰਦਰ ਕਾਬਾ ਜ਼ਨ।*

ਕਾਅਬੇ-ਖ਼ਾਨੇ ਦੀ ਜੋ ਜ਼ਿਆਰਤ ਕਰਨ ਲਈ ਜਾਂਦੇ ਹਨ, ਹੱਜ ਕਰਨ ਲਈ ਜਾਂਦੇ ਹਨ, ਉਨ੍ਹਾਂ ਨੂੰ ਕਹਿੰਦਾ ਹੈ ਅੱਗ ਲਾ ਦੇ। ਜੇ ਨਹੀਂ ਲਾਈ ਤਾਂ ਲਾ ਦੇ। ਹੱਦ ਹੋ ਗਈ, ਇਕ ਮੁਸਲਮਾਨ ਫ਼ਕੀਰ ਹੋ ਕੇ ਐਸਾ ਆਖੇ! ਭਾਵੇਂ ਗਊ ਦਾ ਮਾਸ ਤਾਂ ਮੁਸਲਮਾਨ ਖਾ ਲੈਂਦੇ ਹਨ, ਪਰ ਸ਼ਰਾਬ ਪੀਣਾ ਉਨ੍ਹਾਂ ਵਿਚ ਭੀ ਹਰਾਮ ਹੈ। ਸ਼ਰਾਬ ਅਚੇਤ ਕਰਦੀ ਹੈ ਬੰਦੇ ਨੂੰ। ਮੁਹੰਮਦ ਸਾਹਿਬ ਭੀ ਉਸ ਨੂੰ ਹਰਾਮ ਕਹਿੰਦੇ ਹਨ। ਇਸ ਵਾਸਤੇ ਇਸ ਹਰਾਮ ਦੀ ਚੀਜ਼ ਨੂੰ ਭੀ ਇਹ ਫ਼ਕੀਰ ਕਹਿੰਦੈ, ਪੀ ਲੈ ਸ਼ਰਾਬ। ਕਦੇ ਨਹੀਂ ਪੀਤੀ ਤਾਂ ਪੀ ਲੈ। ਕਿਸੇ ਧਰਮ-ਗ੍ਰੰਥ ਨੂੰ ਜੇ ਤੂੰ ਨਹੀਂ ਜਲਾਇਆ ਤਾਂ ਜਲਾ ਦੇ, "ਹਰਚੇ ਕੁਤਾਹੀ ਕੁਨ"। ਜੋ ਤੇਰਾ ਦਿਲ ਕਰੇ, ਉਹ ਗੁਨਾਹ ਕਰ, ਉਹ ਪਾਪ ਕਰ। ਇਕ ਫ਼ਕੀਰ ਕਹਿੰਦੈ ਕਿ ਜੋ ਤੇਰਾ ਦਿਲ ਕਰਦੈ, ਉਹੀ ਗੁਨਾਹ ਕਰ :

*ਹਰਚੇ ਕੁਤਾਹੀ ਕੁਨ ਬਲੇ ਦਿਲ ਆਜ਼ਾਰੀ ਮਕੁਨ।*

ਪਰ ਯਾਦ ਰੱਖੀਂ, ਕਿਸੇ ਦਾ ਦਿਲ ਨਾ ਤੋੜੀਂ। ਧਰਮ-ਗ੍ਰੰਥ ਨਾਲ ਭੀ ਕਿਸੇ ਦਾ ਦਿਲ ਟੁੱਟੇਗਾ ਜੇਕਰ ਤੂੰ ਜਲਾਏਂਗਾ। ਕਾਅਬਾ-ਖ਼ਾਨੇ ਨੂੰ ਅੱਗ ਲਾਏਂਗਾ ਤਾਂ ਕਈਆਂ ਦੇ ਦਿਲ ਟੁੱਟਣਗੇ, ਕਈ ਰੋਵਣਗੇ। ਸ਼ਰਾਬ ਪੀਵੇਂਗਾ ਤਾਂ ਘਰਵਾਲਿਆਂ ਦਾ ਦਿਲ ਟੁੱਟੇਗਾ। ਪਤਾ ਨਹੀਂ ਨਸ਼ੇ ਵਿਚ ਤੂੰ ਕੀ ਬੋਲਦਾ ਰਹੇਂਗਾ, ਘਰ ਵਿਚ ਕਈਆਂ ਦੇ ਦਿਲ ਟੁੱਟਣਗੇ, "ਹਰਚੇ ਕੁਤਾਹੀ ਕੁਨ"। ਜੋ ਤੇਰਾ ਦਿਲ ਕਰੇ, ਕਰ, ਪਰ ਦਿਲ ਕਿਸੇ ਦਾ ਨਾ ਤੋੜੀਂ। ਲੰਬੀ ਚੌੜੀ ਨਜ਼ਮ ਵਿਚ ਕਹਿੰਦੈ, ਖ਼ਾਨਾ-ਖ਼ੁਦਾ, ਇਹ ਤਾਂ ਇੱਟਾਂ ਦਾ ਘਰ ਹੈ, ਮਨੁੱਖਾਂ ਨੇ ਬਣਾਇਆ। ਪ੍ਰੰਤੂ ਦਿਲ ਖ਼ੁਦਾ ਨੇ ਬਣਾਇਐ, ਖ਼ੁਦ ਖ਼ੁਦਾ ਨੇ ਬਣਾਇਐ, ਇਹ ਤਾਂ ਪਰਮਾਤਮਾ ਨੇ ਬਣਾਇਐ, ਇਹ ਭੁੱਲ ਕੇ ਭੀ ਨਾ ਤੋੜੀਂ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ 'ਚ ਬਾਬਾ ਫ਼ਰੀਦ ਜੀ ਕਹਿ ਰਹੇ ਹਨ :

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥**

*(ਸਲੋਕ ਫਰੀਦ ਜੀ, ਪੰਨਾ 1384)*

ਤੇਰੇ ਅੰਦਰ ਸਿਕ ਹੈ, ਤੜਪ ਹੈ—ਖ਼ੁਦਾ ਦੇ ਮਿਲਣ ਦੀ, ਪਰ ਇਕ ਸ਼ਰਤ ਮੈਂ ਤੈਨੂੰ ਦੱਸ ਦਿਆਂ, ਉਹ ਪੂਰੀ ਕਰਨੀ ਪਵੇਗੀ। ਤੇਰੇ ਕਿਸੇ ਕਰਮ ਤੋਂ ਕਿਸੇ ਦਾ ਦਿਲ ਨਾ ਟੁੱਟੇ। ਜੇਕਰ ਤੂੰ ਕਿਸੇ ਦਾ ਦਿਲ ਤੋੜ ਦਿੱਤਾ ਤਾਂ ਸਮਝੋ ਕਾਅਬਾ-ਖ਼ਾਨਾ ਤੋੜ ਦਿੱਤਾ। ਤੂੰ ਤਾਂ ਖ਼ੁਦਾ ਦੇ ਘਰ ਨੂੰ ਤੋੜ ਦਿੱਤਾ। ਇਹ ਤਾਂ ਖ਼ੁਦਾ ਨੇ ਸ੍ਰੈਮ ਬਣਾਇਐ। ਇਸ ਤਰ੍ਹਾਂ ਵੀ ਹੁੰਦੈ ਕਿ ਕਈ ਦਫ਼ਾ ਹੱਥ ਸੇਵਾ ਪਏ ਕਰਦੇ ਹੁੰਦੇ ਹਨ, ਜ਼ਬਾਨ ਕੌੜਾ ਬੋਲ ਰਹੀ ਹੁੰਦੀ ਏ, ਅਗਲੇ ਦਾ ਦਿਲ ਤੋੜ ਰਹੀ ਹੁੰਦੀ ਏ। ਇਸ ਵਾਸਤੇ ਮੇਰੀ ਦ੍ਰਿਸ਼ਟੀ ਵਿਚ ਉਹ ਸੇਵਾਦਾਰ ਨਹੀਂ, ਜੋ ਵੰਡਦੇ ਤਾਂ ਲੰਗਰ ਪਏ ਹੁੰਦੇ ਹਨ, ਪਰ ਐਨਾ ਕੌੜਾ ਬੋਲਦੇ ਹਨ, ਇਤਨਾ ਕੌੜਾ ਕਿ ਉਹਦੇ ਨ੍ਹਾਲੋਂ ਤਾਂ ਨਾ ਹੀ ਵੰਡਣਾ ਠੀਕ ਹੈ। ਨਾ ਵੰਡਣਗੇ ਤਾਂ ਘੱਟ ਤੋਂ ਘੱਟ ਪਾਪ ਤੋਂ ਤਾਂ ਬਚਣਗੇ। ਉਨ੍ਹਾਂ ਦਾ ਵੰਡਣਾ ਪਾਪ ਹੈ। ਵੰਡ ਰਹੇ ਹਨ ਲੰਗਰ ਅਤੇ ਤੋੜ ਰਹੇ ਹਨ ਦਿਲ। ਕਿਸੇ ਦੀ ਤੌਹੀਨ ਕਰ ਕੇ ਜੇ ਦਾਨ ਦਿੱਤੈ, ਕਿਸੇ ਨੂੰ ਨਿਮਾਣਾ ਨਿਤਾਣਾ ਜਾਣ ਕੇ ਦਾਨ ਦਿੱਤੈ ਤਾਂ ਇਹ ਦਾਨ, ਦਾਨ ਨਹੀਂ ਹੈ। ਸੋ ਜੋ ਅਜੇ ਚੱਲਿਆ ਹੀ ਨਹੀਂ, ਲਾਲਸਾ ਹੀ ਨਹੀਂ, ਜਗਿਆਸੂ ਭੀ ਨਹੀਂ, ਉਹ ਸੰਸਾਰੀ ਹੈ। ਮੈਂ ਫਿਰ ਅਰਜ਼ ਕਰਾਂ, ਸੰਸਾਰ ਵਿਚ ਭਟਕਣਾ ਹੁੰਦੈ, ਚੱਲਣਾ ਨਹੀਂ ਹੁੰਦਾ। ਕੋਈ ਦੁਕਾਨ 'ਤੇ ਭਟਕਦਾ ਪਿਐ, ਕੋਈ ਆਪਣੇ ਘਰ ਵਿਚ ਪਿਆ ਭਟਕਦੈ, ਕੋਈ ਬਜ਼ਾਰਾਂ ਵਿਚ ਪਿਆ ਭਟਕਦੈ, ਕੋਈ ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਭਟਕ ਰਿਹੈ। ਜੇਕਰ ਧਿਆਨ ਨਹੀਂ ਚੱਲਿਆ ਪਰ ਪ੍ਰਭੂ ਤਕ ਪਹੁੰਚਣ ਦੀ ਲਾਲਸਾ ਪੈਦਾ ਹੋ ਗਈ ਤਾਂ ਇਹ ਜਗਿਆਸੂ ਹੈ। ਜਗਿਆਸਾ ਪੈਦਾ ਹੋ ਗਈ, ਚੱਲ ਪਿਐ ਤਾਂ ਸਾਧੂ ਹੈ। ਪਹੁੰਚ ਗਿਐ ਤਾਂ ਸੰਤ ਹੈ। ਕਹਿੰਦੇ ਹਨ ਕਿ ਇਹ ਤਾਂ ਸੰਤ ਹੈ, ਆਪਣੇ ਘਰ ਪਹੁੰਚ ਗਿਐ। ਇਹ ਤਾਂ ਆਪਣੇ ਟਿਕਾਣੇ 'ਤੇ ਪਹੁੰਚ ਗਿਐ। ਸੰਤ ਦੇ ਧਿਆਨ ਵਿਚ ਪਰਮਾਤਮਾ ਹੁੰਦਾ ਹੈ। ਸੰਤ ਦੀ ਸੋਚਣੀ ਵਿਚ ਪਰਮਾਤਮਾ ਹੁੰਦਾ ਹੈ। ਸੰਤ ਦੇ ਵੀਚਾਰਾਂ ਵਿਚ ਨਿਰੰਕਾਰ ਹੁੰਦੈ, ਉਸ ਦੀ ਸਿਮਰਤੀ ਵਿਚ ਪ੍ਰਭੂ ਹੁੰਦਾ ਹੈ।

**ਮਾਤ ਪਿਤਾ ਸੁਤ ਬੰਧਪ ਭਾਈ॥**
**ਨਾਨਕ ਹੋਆ ਪਾਰਬ੍ਰਹਮੁ ਸਹਾਈ॥** *(ਬਿਲਾਵਲੁ ਮਹਲਾ ੫, ਪੰਨਾ 805)*

ਹੇ ਪ੍ਰਭੂ! ਮੈਂ ਛੋਟਾ ਸੀ, ਕਮਜ਼ੋਰ ਸੀ। ਤੂੰ ਮਾਂ ਬਣ ਕੇ ਮੇਰਾ ਮਦਦਗਾਰ ਬਣਿਆ, ਤੂੰ ਪਿਤਾ ਬਣ ਕੇ ਮੇਰਾ ਸਹਾਰਾ ਬਣਿਆ। ਤੂੰ ਨਾ ਹੁੰਦਾ ਤਾਂ ਮੈਂ ਜੀਅ ਨਹੀਂ ਸੀ ਸਕਦਾ। ਤੂੰ ਮੇਰਾ ਸਹਾਰਾ ਬਣਿਆ ਮਾਂ ਬਣ ਕੇ। ਇਹ ਮਾਂ ਨਹੀਂ ਸੀ, ਇਹ ਤੂੰ ਹੀ ਸੀ। ਇਹ ਪਿਤਾ ਨਹੀਂ ਸੀ, ਤੂੰ ਹੀ ਸੀ, "ਮਾਤ ਪਿਤਾ ਸੁਤ ਬੰਧਪ ਭਾਈ"। ਫਿਰ ਮੈਂ ਬੁੱਢਾ ਹੋ ਗਿਆ, ਬਿਰਧ ਹੋ ਗਿਆ:

**ਬਿਰਧਿ ਭਇਆ ਊਪਰਿ ਸਾਕ ਸੈਨ ॥**
**ਮੁਖਿ ਅਪਿਆਉ ਬੈਠ ਕਉ ਦੈਨ ॥**

*(ਗਉੜੀ ਸੁਖਮਨੀ ਮ: ੫, ਪੰਨਾ 266)*

ਤੂੰ ਪੁੱਤਰ ਬਣ ਕੇ ਮੇਰਾ ਸੰਬੰਧੀ ਬਣ ਗਿਆ, ਸਹਾਰਾ ਬਣ ਗਿਆ। ਮੈਂ ਛੋਟਾ ਸੀ, ਤੂੰ ਮਾਂ-ਬਾਪ ਬਣ ਕੇ ਮੇਰਾ ਸਹਾਰਾ ਬਨਿਆ। ਮੈਂ ਬਿਰਧ ਕਮਜ਼ੋਰ ਹੋ ਗਿਆ, ਤੂੰ ਪੁੱਤਰ ਬਣ ਕੇ ਮੇਰਾ ਸਹਾਰਾ ਬਣ ਗਿਆ। ਤੂੰ ਭਰਾ ਬਣ ਕੇ ਮੇਰੀ ਬਾਂਹ ਬਣ ਗਿਆ। ਤੂੰ ਪਤੀ ਤੇ ਪਤਨੀ ਬਣ ਕੇ ਮੇਰੇ ਜੀਵਨ ਦਾ ਲਕਸ਼ ਬਣ ਗਿਆ ਅਤੇ ਇਸੇ ਤਰੀਕੇ ਨਾਲ ਤੂੰ ਧਨ ਬਣ ਕੇ ਮੇਰੀ ਉਪਜੀਵਕਾ ਬਣ ਗਿਆ। ਧਨ ਭੀ ਪਰਮਾਤਮਾ ਨੇ ਦਿੱਤਾ। ਪਰਿਵਾਰ ਵਿਚ ਸਾਰੇ ਸੰਬੰਧ ਨਿਰੰਕਾਰ ਦੇ ਹਨ। ਐਸਾ ਮਨੁੱਖ ਪਰਿਵਾਰ ਵਿਚ ਬੈਠਾ ਹੈ, ਹਰੀ-ਮੰਦਰ ਵਿਚ ਬੈਠਾ ਹੈ ਪਰ ਦੁਨਿਆਵੀ ਸੋਚਾਂ ਵਿਚ ਭਟਕਦਾ ਪਿਐ ਕਿ ਸੰਸਾਰ ਵਿਚ ਕੁਝ ਭੀ ਨਹੀਂ ਹੈ। ਇਹ ਭੀ ਮੈਂ ਅਰਜ਼ ਕਰਾਂ ਕਿ ਜਿਤਨੇ ਸੰਸਾਰੀ ਹਨ, ਉਨ੍ਹਾਂ ਤੋਂ ਬਹੁਤ ਥੋੜੇ ਜਗਿਆਸੂ ਹਨ। ਜਿਤਨੇ ਜਗਿਆਸੂ ਹਨ, ਉਨ੍ਹਾਂ ਤੋਂ ਬਹੁਤ ਥੋੜੇ ਹਨ ਸਾਧੂ, ਅਤੇ ਸਾਧੂਆਂ ਤੋਂ ਭੀ ਜੋ ਥੋੜੇ ਹਨ, ਬਿਲਕੁਲ ਥੋੜੇ, ਉਹ ਸੰਤ ਹਨ, ਕਿਧਰੇ ਕਰੋੜਾਂ ਵਿਚ ਇਕ ਅੱਧਾ :



**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥**

*(ਸਲੋਕ ਮਹਲਾ ੯, ਪੰਨਾ 1427)*

ਹੁਣ ਮੈਂ ਫਿਰ ਦੁਹਰਾਵਾਂ। ਧਰਮ ਮਨ ਦੀ ਸਾਧਨਾ ਹੈ, ਤਨ ਦੀ ਸਾਧਨਾ ਨਹੀਂ। ਮੈਂ ਤਨ ਨਾਲ ਜੋ ਕੁਝ ਕਰ ਰਿਹਾ ਹਾਂ, ਹੋ ਸਕਦੈ ਮੇਰਾ ਮਨ ਬਿਲਕੁਲ ਉਸ ਤੋਂ ਉਲਟ ਹੋਵੇ। ਇਸ ਵਾਸਤੇ ਮੈਂ ਧਾਰਮਿਕ ਕਰਮ ਕਰਦਾ ਹੋਇਆ ਭੀ ਸ਼ਾਇਦ ਧਾਰਮਿਕ ਨਾ ਹੋਵਾਂ। ਧਾਰਮਿਕ ਕਰਮ ਕਰਦਿਆਂ ਹੋਇਆਂ ਵੀ ਦੁਨੀਆਂ ਵਿਚ ਬਹੁਤ ਸਾਰੇ ਧਾਰਮਿਕ ਨਹੀਂ ਹਨ। ਨਮਾਜ਼ ਤਾਂ ਹਲਾਕੂ ਭੀ ਪੜ੍ਹ ਲੈਂਦਾ ਸੀ, ਚੰਗੇਜ਼ ਖ਼ਾਂ ਭੀ ਪੜ੍ਹ ਲੈਂਦਾ ਸੀ, ਪਰ ਲੱਖਾਂ ਦਾ ਕਾਤਲ ਸੀ। ਤੱਸਬੀ ਤਾਂ ਔਰੰਗਜ਼ੇਬ ਭੀ ਫੇਰ ਲੈਂਦਾ ਸੀ, ਦੋ ਵਕਤ ਕੁਰਾਨ ਦੀ ਤਲਾਵਤ ਭੀ ਕਰਦਾ ਸੀ। ਤਿੰਨੇ ਭਰਾ ਉਸ ਨੇ ਆਪ ਕਤਲ ਕਰਵਾਏ, ਆਪਣੀਆਂ ਅੱਖਾਂ ਦੇ ਸਾਹਮਣੇ। ਬੁੱਢੇ ਪਿਉ ਨੂੰ ਜੇਲ੍ਹ ਵਿਚ ਪਾਇਆ। ਵੱਡੀ ਭੈਣ ਜਹਾਂਆਰਾ ਨੂੰ ਜਦ ਪਤਾ ਚੱਲਿਆ ਕਿ ਔਰੰਗਜ਼ੇਬ ਨੇ ਦਾਰੇ ਨੂੰ ਭੀ ਮਾਰ ਦਿੱਤੈ, ਕਿਉਂਕਿ ਸ਼ਾਹ ਜਹਾਨ ਹਿੰਦੋਸਤਾਨ ਦੀ ਗੱਦੀ ਦਾਰੇ ਨੂੰ ਦੇਣਾ ਚਾਹੁੰਦਾ ਸੀ ਅਤੇ ਜਹਾਂਆਰਾ ਭੀ ਦਾਰੇ ਨੂੰ ਹੀ ਗੱਦੀ ਦੇਣਾ ਚਾਹੁੰਦੀ ਸੀ, ਤਾਂ ਕਹਿੰਦੇ ਹਨ ਕਿ ਉਹ ਬਹੁਤ ਕੁਰੱਖ਼ਤ ਲਫ਼ਜ਼ਾਂ ਵਿਚ ਔਰੰਗਜ਼ੇਬ ਦੇ ਸਾਹਮਣੇ ਪੇਸ਼ ਆਈ। ਔਰੰਗਜ਼ੇਬ ਨੇ ਉਸ ਦੇ ਕੇਸ ਪਕੜੇ ਤੇ ਧੂਹ ਕੇ ਉਸ ਨੂੰ ਭੀ ਉਸੇ ਕੋਠੜੀ ਵਿਚ

ਬੰਦ ਕਰ ਦਿੱਤਾ ਜਿਥੇ ਉਸ ਦਾ ਬੁੱਢਾ ਪਿਉ ਬੰਦ ਸੀ। ਸੱਤ ਸਾਲ ਜਹਾਂਆਰਾ ਭੀ ਜੇਲ੍ਹ ਵਿਚ ਰਹੀ। ਐਨਾ ਕਠੋਰ! ਉਂਜ ਸਾਰਾ ਦਿਨ ਤਸਬੀ ਫੇਰਦਾ ਸੀ।

ਕਹਿੰਦੇ ਹਨ ਕਿ ਭੂਸ਼ਨ ਨਾਮ ਦਾ ਇਕ ਕਵੀ ਸੀ, ਜੋ ਔਰੰਗਜ਼ੇਬ ਕਾਲ ਵਿਚ ਹੋਇਐ। ਉਸ ਨੂੰ ਪਕੜ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਲੈ ਗਏ ਅਤੇ ਕਹਿੰਦੇ ਹਨ ਕਿ ਇਨ੍ਹਾਂ ਦੀ ਸ਼ਾਨ ਵਿਚ ਕੋਈ ਬੋਲ ਕਹਿ। ਸੁਣਿਐ ਬੜੇ ਕੀਮਤੀ ਬੋਲ ਤੇਰੀ ਜ਼ਬਾਨ ਤੋਂ ਨਿਕਲਦੇ ਹਨ। ਬਾਜ਼ਾਰੀ ਸ਼ਾਇਰ ਵਾਕਿਆ ਹੀ ਇਸ ਤਰ੍ਹਾਂ ਕਰ ਲੈਂਦੇ ਹਨ। ਵੇਚਦੇ ਨੇ ਆਪਣਾ ਦਿਮਾਗ਼, ਹੋਰ ਕੀ! ਬੇਸ਼ਤਰ ਸ਼ਾਇਰ ਵਾਕਿਆ ਹੀ ਆਪਣਾ ਦਿਮਾਗ਼ ਵੇਚਦੇ ਹਨ, ਜਿਵੇਂ ਸਿੱਖਿਆ ਸੇਹਰੇ ਪੜ੍ਹਨ ਵਾਲੇ। ਮੈਂ ਵੇਖਦਾ ਹਾਂ ਕਿ ਲਾੜੀ ਲਾੜਾ ਬੈਠੇ ਹੁੰਦੇ ਹਨ ਤੇ ਕਵੀ ਪੜ੍ਹੇਗਾ, ਲਾੜੇ ਦਾ ਮੁਖੜਾ ਸੂਰਜ ਦੀ ਤਰ੍ਹਾਂ ਭਖਦਾ ਪਿਆ ਹੈ, ਭਾਵੇਂ ਪੁੱਠੇ ਤਵੇ ਵਰਗਾ ਹੋਵੇ। ਬਈ ਇਹਦੇ ਦਾਦਾ ਨਾਨਾ ਸਵਰਗਾਂ ਤੋਂ ਫੁੱਲਾਂ ਦੀ ਵਰਖਾ ਪਏ ਕਰਦੇ ਹਨ, ਬਈ ਤੂੰ ਕਿਹੜੀ ਦੂਰਬੀਨ ਨਾਲ ਵੇਖ ਲਿਆ ਕਿ ਸਵਰਗਾਂ ਵਿੱਚੋਂ ਫੁੱਲਾਂ ਦੀ ਵਰਖਾ ਪਏ ਕਰਦੇ ਹਨ। ਪਤਾ ਨਹੀਂ ਕਿਹੜੇ ਨਰਕਾਂ ਵਿਚ ਧੱਕੇ ਪਏ ਖਾਂਦੇ ਹਨ; ਪਰ ਕਿਤਨੀ ਗ਼ਲਤ ਬਿਆਨੀ ਹੈ! ਇਹ ਬਾਜ਼ਾਰੀ ਸ਼ਾਇਰ ਹੁੰਦੇ ਹਨ। ਭੂਸ਼ਨ ਨੂੰ ਭੀ ਬਾਜ਼ਾਰੀ ਸ਼ਾਇਰ ਸਮਝ ਲਿਆ। ਲੈ ਗਏ ਪਕੜ ਕੇ। ਕਹਿਣ ਲੱਗੇ ਕਿ ਤੈਨੂੰ ਬੜੇ ਇਨਾਮ ਦਿਆਂਗੇ, ਤੂੰ ਕੋਈ ਢੰਗ ਦਾ ਕਸੀਦਾ ਸੁਣਾ ਇਥੇ। ਔਰੰਗਜ਼ੇਬ ਦੀ ਸ਼ਾਨ ਵਿਚ ਕੁਝ ਕਹਿ। ਉਸ ਨੇ ਬੜਾ ਕੀਮਤੀ ਕਸੀਦਾ ਔਰੰਗਜ਼ੇਬ ਦੇ ਸਾਹਮਣੇ ਕਿਹਾ:

ਹਾਥ ਤੱਸਬੀ ਲੀਏ ਪ੍ਰਾਤ: ਉਠੇ ਬੰਦਗੀ ਕੋ
ਆਪ ਹੀ ਕਪਟ ਰੂਪ ਕਪਟ ਸੋ ਜਪ ਕੇ।
ਆਗਰੇ ਮੇ ਜਾਏ ਦਾਰਾ ਚੌਕ ਮੇ ਚਿਨਾਏ ਲੀਓ
ਸੱਤਰ ਹੂ ਸਨਾਇਓ ਮਾਨੋ ਮਰੇ ਬੂਢੇ ਬਾਪੁ ਕੇ।
ਕੀਨੋ ਹੈ ਸਾਗੋਤ ਘਾਤਿ ਸੋਨਿਪ ਮੇ ਨਾਹੀ
ਕਹੂ ਫਿਰੀ ਫੀਲ ਪਰ ਤਾਇਓ ਚਾਰ ਚੁਗਲ ਕੇ ਗੱਪ ਕੇ।
ਭੂਸਨ ਬਨਤਿ ਸਰ ਸੰਦੀ ਮਤੀ ਮਦ ਮਹਾ
ਸੌ ਸੌ ਚੂਹੇ ਖਾ ਕੇ ਬਿਲਾਰੀ ਬੈਠੀ ਤੱਪ ਕੇ।

"ਸੈਂਕੜੇ ਚੂਹੇ ਖਾ ਕੇ ਅੱਜ ਮਾਲਾ ਤੱਸਬੀ ਪਿਆ ਫੇਰਦਾ ਹੈਂ। ਤੂੰ ਸਾਰਾ ਦਿਨ ਦਾਰੇ ਨੂੰ ਹਾਥੀ 'ਤੇ ਫਿਰਾਇਆ, ਫਿਰ ਕਤਲ ਕੀਤਾ; ਤੂੰ ਬੁੱਢੇ ਪਿਉ ਨੂੰ ਜੇਲ੍ਹ ਵਿਚ ਪਾਇਆ ਅਤੇ ਤੂੰ ਆਪਣੇ ਸਾਰੇ ਭਰਾ ਕਤਲ ਕੀਤੇ।" ਔਰੰਗਜ਼ੇਬ ਗ਼ੁੱਸੇ ਵਿਚ ਲਾਲ ਪੀਲਾ ਹੋ ਗਿਆ। ਕਹਿਣ ਲੱਗਾ—ਇਸ ਤੋਂ ਪਹਿਲਾਂ ਕਿ ਇਹ ਹੋਰ ਕੁਝ ਕਹੇ, ਇਸ ਦਾ ਸਿਰ ਕਲਮ ਕਰ ਦਿਉ ਅਤੇ ਉਸ ਨੂੰ ਭੀ ਕਤਲ ਕਰ ਦਿੱਤਾ ਗਿਆ। ਉਂਜ ਸਾਰਾ ਦਿਨ ਤੱਸਬੀ ਫੇਰਦੈ! ਇਸ ਦਾ ਤੱਸਬੀ ਫੇਰਨਾ

ਅਧਰਮ ਹੈ। ਪਰ ਇੰਜ ਵੀ ਹੋ ਸਕਦੈ ਕਿ ਕਿਸੇ ਦੇ ਕਿਸੇ ਕਰਮ ਨੂੰ ਜਦ ਅਸੀਂ ਅਧਰਮ ਕਹਿੰਦੇ ਹਾਂ, ਸ਼ਾਇਦ ਅਜਿਹਾ ਨਾ ਹੋਵੇ, ਇਹ ਭੀ ਮੈਂ ਅਰਜ਼ ਕਰਾਂ। ਪਰ ਔਰੰਗਜ਼ੇਬ ਦਾ ਤਾਂ ਤੱਸਬੀ ਫੇਰਨਾ ਭੀ ਅਧਰਮ ਹੈ। ਉਹਦਾ ਤਾਂ ਕੁਰਾਨ ਦਾ ਪਾਠ ਕਰਨਾ ਭੀ ਪਾਪ ਹੈ। ਉਹਦਾ ਤਾਂ ਨਮਾਜ਼ ਪੜ੍ਹਨਾ ਭੀ ਪਾਖੰਡ ਹੈ। ਰੋਜ਼ੇ ਰੱਖਣਾ ਭੀ ਪਾਖੰਡ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਔਰੰਗਜ਼ੇਬ ਨੂੰ ਕਹਿੰਦੇ ਹਨ:

**ਅਗਰ ਸਦ ਕੁਰਆਂ ਬਖ਼ੁਰਦੀ ਕਸਮ॥**
**ਮਰਾ ਏਅਤਬਾਰੇ ਨ ਈਂ ਜ਼ੱਰਹ ਦਮ॥੯੭॥** *(ਜ਼ਫ਼ਰਨਾਮਾ, ਪਾਤਿਸ਼ਾਹੀ ੧੦)*

ਤੂੰ ਇਕ ਨਹੀਂ, ਸੌ ਕਸਮਾਂ ਖਾਹ, ਮੈਂ ਤੇਰੀ ਕਿਸੇ ਇਕ ਕਸਮ 'ਤੇ ਭੀ ਭਰੋਸਾ ਕਰਨ ਵਾਲਾ ਨਹੀਂ। ਹੋ ਸਕਦੈ ਕੋਈ ਭਾਰਤਵਾਸੀ ਤੇਰੀ ਕੁਰਾਨ ਦੀ ਕਸਮ 'ਤੇ ਭਰੋਸਾ ਕਰ ਲਵੇ, ਮੈਂ ਨਹੀਂ ਕਰ ਸਕਦਾ। ਤੂੰ ਝੂਠਾ, ਤੇਰੀ ਕੁਰਾਨ ਦੀ ਕਸਮ ਭੀ ਝੂਠੀ। ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਹੀ ਜੁਰਅਤ ਹੈ, ਹਿੰਮਤ ਹੈ। ਫਿਰ ਅੱਗੇ ਚੱਲ ਕੇ ਕਹਿੰਦੇ ਹਨ:

**ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ**
**ਕਿ ਔਰੰਗਜ਼ੇਬਾਂ ਨ ਆਯਦ ਫ਼ਰੇਬ॥੫॥** *(ਜੰਗਨਾਮਾ, ਪਾ: ੧੦)*



ਔਰੰਗ ਕਹਿੰਦੇ ਹਨ ਤਖ਼ਤ ਨੂੰ, ਜ਼ੇਬ ਕਹਿੰਦੇ ਹਨ ਸ਼ਿੰਗਾਰ ਨੂੰ। ਔਰੰਗਜ਼ੇਬ ਦਾ ਮਤਲਬ ਹੈ ਤਖ਼ਤ ਦਾ ਸ਼ਿੰਗਾਰ, ਤਖ਼ਤ ਦੀ ਸ਼ੋਭਾ। ਪਰ ਤੂੰ ਤਖ਼ਤ ਦੀ ਸ਼ੋਭਾ ਨਹੀਂ ਹੈਂ। "ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ" ਇਹ ਨਾਮ ਤੈਨੂੰ ਜ਼ੇਬ ਨਹੀਂ ਦਿੰਦਾ, ਸ਼ੋਭਾ ਨਹੀਂ ਦਿੰਦਾ। ਤੇਰੇ ਜੈਸਾ ਬੰਦਾ ਜਦ ਤਖ਼ਤ 'ਤੇ ਬੈਠਦੈ, ਤਖ਼ਤ ਬਦਨਾਮ ਹੋ ਜਾਂਦਾ ਹੈ। ਗ਼ਲਤ ਮਨੁੱਖ ਜੇਕਰ ਧਰਮ ਦਾ ਮੁਖੀ ਬਣ ਜਾਏ, ਧਰਮ ਬਦਨਾਮ ਹੋ ਜਾਂਦਾ ਹੈ। ਗ਼ਲਤ ਮਨੁੱਖ ਜੇਕਰ ਰਾਜਨੀਤੀ ਦਾ ਮੁਖੀ ਬਣ ਜਾਏ, ਤਾਂ ਰਾਜਨੀਤਕ ਧਰਮ ਬਦਨਾਮ ਹੋ ਜਾਂਦਾ ਹੈ। ਗ਼ਲਤ ਮਨੁੱਖ ਜੇਕਰ ਸਮਾਜ ਦਾ ਮੁਖੀ ਬਣ ਜਾਏ ਤਾਂ ਯਕੀਨ ਜਾਣੋ, ਉਹ ਚੌਧਰਪੁਣਾ ਭੀ ਬਦਨਾਮ ਹੋ ਕੇ ਰਹਿ ਜਾਂਦਾ ਹੈ। ਜਿਵੇਂ ਅੱਜ ਲਗਭਗ ਬਹੁਤ ਸਾਰੇ ਰੁਤਬੇ, ਬਦਨਾਮੀ ਦੇ ਕਾਰਨ ਹੀ ਬਣ ਗਏ ਹਨ। ਮਸੰਦ ਉਸ ਨੂੰ ਕਹਿੰਦੇ ਨੇ, ਜਿਸ ਨੂੰ ਮੰਜੀ ਮਿਲੀ ਹੈ। ਮਸਨਦ ਮੰਜੀ ਨੂੰ ਕਹਿੰਦੇ ਹਨ, ਛੋਟੇ ਤਖ਼ਤ ਨੂੰ, ਜਿਸ 'ਤੇ ਅਹਿਲਕਾਰ ਬੈਠਦੇ ਨੇ। ਜਿਸ 'ਤੇ ਬਾਦਸ਼ਾਹ ਬੈਠਦੈ, ਉਸ ਨੂੰ ਔਰੰਗ ਕਹਿੰਦੇ ਨੇ। ਗੁਰੂ ਅਮਰਦਾਸ ਜੀ ਮਹਾਰਾਜ ਨੇ ਬਾਈ ਗੁਰਮੁਖਾਂ, ਭਾਵ ਪ੍ਰਚਾਰਕਾਂ ਨੂੰ ਮੰਜੀਆਂ ਬਖ਼ਸ਼ੀਆਂ ਸਨ। ਉਨ੍ਹਾਂ ਵਿਚ ਤਿੰਨ ਬੀਬੀਆਂ ਸਨ ਤੇ ਉੱਨੀ ਪੁਰਸ਼ ਸਨ। ਕਿਉਂਕਿ ਸਿੱਖੀ ਬਹੁਤ ਦੂਰ-ਦਰਾਜ਼ ਤੱਕ ਫੈਲ ਚੁੱਕੀ ਸੀ। ਇਹ ਬਾਈ ਮਹਾਨ ਮਨੁੱਖ ਜੋ ਅਭਿਆਸ ਕਰਦੇ ਸਨ, ਸਿਆਣੇ ਸਨ, ਗੁਰਮਤਿ ਦੀ ਸੂਝ

ਸਮਝ ਰੱਖਣ ਵਾਲੇ ਸਨ। ਇਨ੍ਹਾਂ ਨੂੰ ਸਤਿਗੁਰੂ ਨੇ ਮੰਜੀ ਬਖ਼ਸ਼ ਦਿੱਤੀ, ਮੁਖੀ ਬਣਾ ਦਿੱਤਾ। ਉਸ ਦਿਨ ਤੋਂ ਬਾਅਦ ਗੁਰਦੁਆਰਿਆਂ ਵਿਚ ਕੀਰਤਨੀਆਂ ਲਈ ਤਖ਼ਤ ਰੱਖਿਆ ਜਾਂਦਾ ਹੈ। ਇਕ ਤਾਂ ਇਸ ਵਾਸਤੇ ਕਿ ਸੰਗਤ ਦਿਖਾਈ ਦੇਵੇ, ਦੂਸਰਾ ਸ਼ਬਦ ਗਾਇਨ ਹੁੰਦੈ, ਸ਼ਬਦ ਦਾ ਸਤਿਕਾਰ ਹੁੰਦੈ। ਪ੍ਰਭੂ ਦੀ ਗੱਲ ਹੈ, ਉਸ ਦਾ ਸਤਿਕਾਰ ਹੈ। ਇਹ ਪ੍ਰਥਾ ਚਲਾਈ ਗੁਰੂ ਅਮਰਦਾਸ ਜੀ ਨੇ। ਸਹਿਜੇ-ਸਹਿਜੇ ਇਨ੍ਹਾਂ ਬਾਈ ਬੰਦਿਆਂ ਦੀ ਪੂਜਾ ਪ੍ਰਤਿਸ਼ਠਾ, ਮਾਨ-ਸਨਮਾਨ ਬਹੁਤ ਵਧ ਗਿਆ। ਪਰ ਜਿਵੇਂ ਕਿ ਕਿਸੇ ਦਾ ਮੇਹਦਾ ਕਮਜ਼ੋਰ ਹੋਵੇ ਤੇ ਉਹ ਭਾਰੀ ਭੋਜਨ ਖਾ ਲਵੇ ਤਾਂ ਹਜ਼ਮ ਨਹੀਂ ਹੁੰਦਾ, ਉਲਟੀਆਂ ਹੁੰਦੀਆਂ ਹਨ। ਕਈਆਂ ਦੇ ਅੰਤਰੀਵ ਮੇਹਦੇ ਇਤਨੇ ਕਮਜ਼ੋਰ ਹੁੰਦੇ ਹਨ ਕਿ ਉਨ੍ਹਾਂ ਨੂੰ ਧਨ-ਸੰਪਦਾ, ਪ੍ਰਭੁਤਾ ਹਜ਼ਮ ਨਹੀਂ ਹੁੰਦੀ। ਪ੍ਰਭੁਤਾ ਬਹੁਤ ਮਿਲ ਗਈ ਹੈ, ਪਚਦੀ ਨਹੀਂ ਹੈ, ਹਜ਼ਮ ਨਹੀਂ ਹੁੰਦੀ। ਆਫਰੇ ਫਿਰਦੇ ਹਨ, ਉਲਟੀਆਂ ਕਰਦੇ ਹਨ। ਨੁਮਾਇਸ਼ ਕਰਦੇ ਫਿਰਦੇ ਹਨ, ਪ੍ਰਦਰਸ਼ਨੀ ਕਰਦੇ ਫਿਰਦੇ ਹਨ। ਉਨ੍ਹਾਂ ਨੂੰ ਭੀ ਇਹ ਪੂਜਾ, ਇਹ ਪ੍ਰਤਿਸ਼ਠਾ, ਇਹ ਧਨ ਸੰਪਦਾ ਹਜ਼ਮ ਨਾ ਹੋਈ ਤੇ ਪਤਾ ਹੈ ਕੀ ਕਹਿਣ ਲੱਗੇ ? ਕੀ ਲੋੜ ਹੈ ਸਾਨੂੰ ਗੁਰੂ ਦਾ ਪ੍ਰਚਾਰ ਕਰਨ ਦੀ, ਅਸੀਂ ਆਪ ਹੀ ਗੁਰੂ ਹਾਂ। ਅਹੰਕਾਰ ਵਧ ਗਿਆ, ਜਿਵੇਂ ਹਰਨਾਕਸ਼ ਨੇ ਕਹਿ ਦਿੱਤਾ, ਕੀ ਹੁੰਦੈ ਨਿਰੰਕਾਰ, ਮੈਂ ਖ਼ੁਦ ਹੀ ਨਿਰੰਕਾਰ ਹਾਂ। ਅਹੰਕਾਰੀ ਕਿਸੇ ਕੋਲੋਂ ਭੀ ਆਪਣੇ ਆਪ ਨੂੰ ਛੋਟਾ ਨਹੀਂ ਸਮਝਦਾ। ਅਹੰਕਾਰ ਦਾ ਸੰਬੰਧ ਹੀ ਛੋਟਿਆਂ ਨਾਲ ਹੁੰਦਾ ਹੈ। ਦੂਜੇ ਛੋਟੇ ਹੋਣਗੇ ਜਾਂ ਦੂਜਿਆਂ ਨੂੰ ਛੋਟਾ ਸਮਝੇਗਾ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਅਹੰਕਾਰੀ ਵੱਡਿਆਂ ਨਾਲ ਸੰਬੰਧ ਜੋੜ ਕੇ ਖ਼ੁਸ਼ ਨਹੀਂ ਹੁੰਦਾ। ਹਾਂ, ਸ਼ਰਧਾਲੂ ਨੂੰ ਵੱਡੇ ਮਨੁੱਖ ਚਾਹੀਦੇ ਹਨ। ਪਰਮਾਤਮਾ ਦੇ ਉੱਤੇ ਜੋ ਸ਼ਰਧਾ ਰੱਖਦੈ, ਸਭ ਤੋਂ ਵੱਡੇ ਦੇ ਉੱਤੇ ਉਸ ਨੇ ਸ਼ਰਧਾ ਰੱਖੀ ਹੈ। ਉਹ ਹਰ ਵੱਡੇ ਦੇ ਉੱਤੇ ਸ਼ਰਧਾ ਰੱਖਦੈ! ਸ਼ਰਧਾਲੂ ਵੱਡਿਆਂ ਦੀ ਖੋਜ ਕਰਦੈ, ਅਹੰਕਾਰੀ ਛੋਟਿਆਂ ਦੀ ਖੋਜ ਕਰਦੈ। ਵੱਡਿਆਂ ਦੇ ਵਿਚ ਤਾਂ ਉਹ ਆਪ ਛੋਟਾ ਹੋ ਜਾਂਦਾ ਹੈ, ਉਸਨੂੰ ਬੜੀ ਚੋਟ ਲੱਗਦੀ ਹੈ। ਸ਼ਰਧਾਲੂ ਛੋਟਾ ਹੋਣਾ ਚਾਹੁੰਦੈ, ਇਸ ਵਾਸਤੇ ਵੱਡੇ ਲੱਭਦੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇੱਕ ਬੜਾ ਕੀਮਤੀ ਵਾਕ ਹੈ :

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥**

*(ਤਿਲੰਗ ਮ: ੧, ਪੰਨਾ 721)*

ਹੇ ਪ੍ਰਭੂ! ਤੇਰੇ ਰਸਤੇ 'ਤੇ ਅਜੇ ਜਿਹੜੇ ਚੱਲੇ ਹੀ ਹਨ, ਸਾਧੂ ਹਨ, ਪਹੁੰਚੇ ਨਹੀਂ ਹਨ, ਫਿਰ ਭੀ ਮੈਨੂੰ ਉਨ੍ਹਾਂ ਦੇ ਹੀ ਕਦਮਾਂ ਦੀ ਖ਼ਾਕ ਕਰ ਦੇ, ਪਹੁੰਚਣਾ ਨਸੀਬ ਨਹੀਂ ਤਾਂ ਨਾ ਸਹੀ। ਖ਼ਾਕ ਕਰ ਦੇ, ਰਾਖ ਕਰ ਦੇ। ਸ਼ਰਧਾਲੂ ਰਾਖ ਹੋ

ਕੇ ਜਿਊਣਾ ਚਾਹੁੰਦੈ। ਅਹੰਕਾਰੀ ਸਿਰ ਦਾ ਭਾਰ ਹੋ ਕੇ ਜਿਊਣਾ ਚਾਹੁੰਦੈ। ਇਹ ਅਲੱਗ ਅਲੱਗ ਢੰਗ ਹੈ। ਖ਼ੈਰ! ਮੈਂ ਅਰਜ਼ ਕਰਾਂ, ਜੋ ਪਹੁੰਚ ਗਿਆ, ਉਹ ਤਾਂ ਸੰਤ ਹੈ। ਬਾਹਰੋਂ ਪਹਿਚਾਨ ਨਹੀਂ ਹੋਵੇਗੀ। ਜੋ ਰਸਤੇ ਵਿਚ ਹੈ, ਉਹ ਤਾਂ ਸਾਧੂ ਹੈ, ਸਾਧਨਾ ਕਰ ਰਿਹੈ। ਜਿਸ ਦੇ ਅੰਦਰ ਲਾਲਸਾ ਪੈਦਾ ਹੋ ਗਈ ਹੈ, ਉਹ ਜਗਿਆਸੂ ਹੈ। ਜਿਸ ਦੇ ਅੰਦਰ ਅਜੇ ਜਗਿਆਸਾ ਭੀ ਪੈਦਾ ਨਹੀਂ ਹੋਈ, ਸੰਸਾਰੀ ਹੈ, ਤੇ ਸੰਸਾਰ ਵਿਚ ਤਾਂ ਭਟਕਣਾ ਹੀ ਹੁੰਦਾ ਹੈ। ਕੋਈ ਪਰਿਵਾਰ ਵਿਚ ਭਟਕ ਰਿਹੈ, ਕੋਈ ਬਾਜ਼ਾਰ ਵਿਚ ਭਟਕ ਰਿਹੈ, ਕੋਈ ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਭਟਕ ਰਿਹੈ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ।

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 342)*

ਕਬੀਰ ਕਹਿੰਦੇ ਹਨ ਕਿ ਅਸੀਂ ਤਾਂ ਮਨ ਦੇ ਨਾਲ ਉਲਝੇ ਹੋਏ ਹਾਂ। ਜੇਕਰ ਮਨ ਦੀ ਸਾਧਨਾ ਸਮਝ ਆ ਗਈ, ਸਮਝੋ ਇਹ ਸਾਧਿਆ ਗਿਆ ਤਾਂ ਸਿੱਧੀ ਦੀ ਪ੍ਰਾਪਤੀ ਹੋ ਜਾਂਦੀ ਹੈ। ਸਾਧੇ ਹੋਏ ਮਨ ਦੀ ਪਹਿਚਾਣ ਹੈ, ਉਸ ਦੇ ਪ੍ਰਾਣਾਂ ਵਿਚ ਪਰਮਾਤਮਾ ਹੋਵੇਗਾ, ਉਸ ਦੀ ਸੋਚਣੀ ਵਿਚ ਪਰਮਾਤਮਾ ਹੋਵੇਗਾ, ਉਸ ਦੀ ਸਿਮਰਤੀ ਵਿਚ ਪਰਮਾਤਮਾ ਹੋਵੇਗਾ।



**ਇਹੁ ਮਨੁ ਸਕਤੀ ਇਹੁ ਮਨੁ ਸੀਉ॥**
**ਇਹੁ ਮਨੁ ਪੰਚ ਤਤ ਕੋ ਜੀਉ॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 342)*

ਇਹ ਮਨ ਸ਼ਕਤੀ ਹੈ, ਸੰਸਾਰ ਹੈ, ਮਾਇਆ ਹੈ। ਇਹ ਮਨ ਸ਼ਿਵ ਹੈ, ਇਹ ਮਨ ਪਰਮਾਤਮਾ ਹੈ। ਮਨ ਸ਼ੈਤਾਨ ਵੀ ਹੈ, ਮਨ ਭਗਵਾਨ ਵੀ ਹੈ। ਮੈਂ ਅਰਜ਼ ਕਰਾਂ, ਜਿਸ ਦਿਨ ਮਨ ਭਗਵਾਨ ਬਣ ਜਾਂਦਾ ਹੈ, ਕਿਸੇ ਭੀ ਮੰਦਰ ਵਿਚ ਜਾਣ ਦੀ ਲੋੜ ਨਹੀਂ, ਉਹ ਖ਼ੁਦ ਹੀ ਮੰਦਰ ਬਣ ਜਾਂਦਾ ਹੈ। ਉਹ ਖ਼ੁਦ ਹੀ ਗੁਰੂ ਦਾ ਰੂਪ ਹੋ ਜਾਂਦਾ ਹੈ। ਮੈਂ ਇਸ ਤਰ੍ਹਾਂ ਦੇ ਸਿੱਖ ਦੇਖੇ ਹਨ ਜਿਨ੍ਹਾਂ ਦੀ ਸਾਧਨਾ ਸਫਲ ਹੋ ਗਈ ਹੈ। ਉਹ ਤਾਂ ਹੁਣ ਅੱਠੇ ਪਹਿਰ ਹੀ ਗੁਰੂ ਨਾਲ ਜੁੜੇ ਰਹਿੰਦੇ ਹਨ। ਕੋਈ ਜ਼ਰੂਰਤ ਨਹੀਂ ਉਨ੍ਹਾਂ ਨੂੰ ਸਤਿਸੰਗ ਵਿਚ ਜਾਣ ਦੀ। ਪਹੁੰਚ ਗਏ ਹਨ ਤੇ ਜੀਅ ਰਹੇ ਹਨ। ਚੱਲਣਾ ਨਹੀਂ, ਸਾਧੂ ਨਹੀਂ, ਉਹ ਤਾਂ ਭਗਵਾਨ ਹੋ ਗਏ।

**ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥**

*(ਸਲੋਕ ਕਬੀਰ ਜੀ, ਪੰਨਾ 1369)*

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਮਨ ਸ਼ਿਵ ਹੈ, ਪਰਮਾਤਮਾ ਹੈ, ਮਨ ਸ਼ਕਤੀ ਹੈ, ਮਾਇਆ ਹੈ, ਮਨ ਸ਼ੈਤਾਨ ਹੈ, ਮਨ ਭਗਵਾਨ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਥਾਂ ਮਨ ਨੂੰ ਗੁਰੂ ਕਹਿ ਦਿੱਤਾ ਹੈ। ਮੈਨੂੰ ਖ਼ੁਦ ਹੈਰਾਨਗੀ ਹੋਈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਨ ਨੂੰ ਗੁਰੂ ਕਹਿੰਦੇ ਹਨ :

**ਸਰਬ ਕਾਲ ਹੈ ਪਿਤਾ ਅਪਾਰਾ॥**
**ਦੇਬਿ ਕਾਲਿਕਾ ਮਾਤ ਹਮਾਰਾ॥**
**ਮਨੂਆ ਗੁਰ ਮੁਰਿ ਮਨਸਾ ਮਾਈ॥**
**ਜਿਨ ਮੋ ਕੋ ਸੁਭ ਕ੍ਰਿਆ ਪੜ੍ਹਾਈ॥** *(ਧਿਆਇ ੧੪, ਬਚਿੱਤ੍ਰ ਨਾਟਕ)*

ਇਹ ਮੇਰਾ ਮਨ ਗੁਰੂ ਹੈ। ਕਿਉਂ ? ਮਨ ਮੰਨੇ ਤਾਂ ਪਰਮਾਤਮਾ ਹੈ, ਮਨ ਨਾ ਮੰਨੇ ਤਾਂ ਪਰਮਾਤਮਾ ਨਹੀਂ ਹੈ। ਮਨ ਮੰਨਦੈ ਤਾਂ ਈਸ਼ਵਰ ਹੈ, ਨਹੀਂ ਮੰਨਦਾ ਤਾਂ ਨਹੀਂ ਹੈ। ਕਿਸੇ ਦਾ ਮਨ ਈਸ਼ਵਰ ਨੂੰ ਈਸ਼ਵਰ ਕਰ ਕੇ ਮੰਨ ਜਾਵੇ, ਬੜੀ ਔਖੀ ਗੱਲ ਹੈ, ਨਹੀਂ ਮੰਨਦਾ। ਕਈ ਦਫ਼ਾ ਮਨ ਭਰਾ ਨੂੰ ਭਰਾ ਕਰਕੇ ਤਾਂ ਮੰਨ ਲੈਂਦੈ, ਪੁੱਤਰ ਨੂੰ ਪੁੱਤਰ ਕਰਕੇ ਮੰਨ ਲੈਂਦੈ, ਮਾਂ ਨੂੰ ਮਾਂ ਕਰਕੇ ਮੰਨ ਲੈਂਦੈ, ਪਤਨੀ ਨੂੰ ਪਤਨੀ ਕਰਕੇ ਮੰਨ ਲੈਂਦੈ, ਪਤੀ ਨੂੰ ਪਤੀ ਕਰਕੇ ਮੰਨ ਲੈਂਦੈ, ਪਰੰਤੂ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਨਹੀਂ ਮੰਨਦਾ। ਕਾਰਨ ? ਕਿਉਂਕਿ ਉਹ ਇੰਦਰਿਆਂ ਦਾ ਵਿਸ਼ਾ ਨਹੀਂ, ਅੱਖਾਂ ਨਾਲ ਦਿਖਾਈ ਨਹੀਂ ਦਿੰਦਾ। ਜੋ ਦਿਖਾਈ ਨਹੀਂ ਦਿੰਦਾ, ਉਸ 'ਤੇ ਕਿਵੇਂ ਭਰੋਸਾ ਕਰ ਲਈਏ ? ਜੋ ਮੇਰੀ ਸਮਝ ਵਿਚ ਨਹੀਂ ਆਇਆ, ਮੈਂ ਕਿਸ ਤਰ੍ਹਾਂ ਭਰੋਸਾ ਕਰ ਲਵਾਂ ? ਜੋ ਮੈਨੂੰ ਦਿਖਾਈ ਨਹੀਂ ਦਿੰਦਾ, ਮੈਂ ਕਿਸ ਤਰ੍ਹਾਂ ਭਰੋਸਾ ਕਰ ਲਵਾਂ ? ਇਸ ਸੰਬੰਧ ਵਿਚ ਮਹਾਂਪੁਰਸ਼ ਸਵਾਮੀ ਵਿਵੇਕਾ ਨੰਦ ਦੀ ਲਿਖੀ ਹੋਈ ਸਵੈ-ਜੀਵਨੀ ਦੇ ਉਹ ਦੋ ਬੋਲ ਮੈਨੂੰ ਬਹੁਤ ਪ੍ਰਭਾਵਿਤ ਕਰਦੇ ਹਨ। ਕਿਸੇ ਨੇ ਉਨ੍ਹਾਂ ਕੋਲੋਂ ਪੁੱਛ ਲਿਆ, ਸਵਾਮੀ ਜੀ ! ਕਿਆ ਬਲਾਈਂਡ ਫੇਥ ਚਾਹੀਦੈ ਮਨੁੱਖ ਨੂੰ ? ਤੇ ਸਵਾਮੀ ਜੀ ਭੀ ਸਮਝ ਗਏ ਕਿ ਇਹ ਕਿਥੋਂ ਪਿਆ ਬੋਲਦੈ ? ਸਿਆਣੇ ਸਨ, ਕਹਿਣ ਲੱਗੇ, ਬਲਾਈਂਡ ਫੇਥ ਭੀ ਚਾਹੀਦੈ, ਪਰ ਇਕ ਸ਼ਰਤ ਹੈ ਕਿ ਜਿਸ 'ਤੇ ਫ਼ੇਥ ਕਰੀਏ, ਉਹ ਬਲਾਈਂਡ ਨਾ ਹੋਵੇ। ਅੰਧ-ਵਿਸ਼ਵਾਸ ਭੀ ਚਾਹੀਦੈ, ਪਰ ਜਿਸ 'ਤੇ ਵਿਸ਼ਵਾਸ ਕਰੀਏ, ਉਹ ਅੰਧਾ ਨਾ ਹੋਵੇ। ਈਸ਼ਵਰ ਪਹਿਲੇ ਕਦਮ ਉੱਤੇ ਤਾਂ ਅੰਧ-ਵਿਸ਼ਵਾਸ ਹੈ, ਮੈਂ ਮੰਨਦਾ ਪਿਆ ਹਾਂ ਕਿ ਹੈ। ਮੈਂ ਸਮਝਿਆ ਨਹੀਂ ਪਰ ਮੰਨ ਲਿਐ। ਸੰਸਾਰ ਵਿਚ ਅਸੀਂ ਦੇਖਦੇ ਪਹਿਲੇ ਹਾਂ, ਮੰਨਦੇ ਬਾਅਦ ਵਿਚ ਹਾਂ। ਧਰਮ ਦੀ ਦੁਨੀਆਂ ਵਿਚ ਮੰਨਣਾ ਪਹਿਲੇ ਹੋਵੇਗਾ, ਸਮਝਣਾ ਬਾਅਦ ਵਿਚ ਹੋਵੇਗਾ। ਉਲਟੀ ਗੱਲ ਹੈ। ਪਾਣੀ ਪੀਣਾ ਪਹਿਲੇ ਹੋਵੇਗਾ, ਪਿਆਸ ਬਾਅਦ ਵਿਚ ਮਿਟੇਗੀ, ਪਹਿਲੇ ਨਹੀਂ ਮਿਟੇਗੀ। ਭੋਜਣ ਖਾਣਾ ਪਹਿਲੇ ਹੋਵੇਗਾ, ਭੁੱਖ ਬਾਅਦ ਵਿਚ ਮਿਟੇਗੀ, ਪਹਿਲੇ ਨਹੀਂ ਮਿਟੇਗੀ। ਮੰਨਣਾ ਪਹਿਲੇ ਹੋਵੇਗਾ, ਪ੍ਰਾਪਤੀ ਬਾਅਦ ਵਿਚ ਹੋਵੇਗੀ, ਰਸ

ਬਾਅਦ ਵਿਚ ਬਣੇਗਾ। ਤੇ ਹੁਣ ਮੈਂ ਜਿਸ ਨੂੰ ਦੇਖਿਆ ਨਹੀਂ, ਸਮਝਿਆ ਨਹੀਂ, ਕਿਵੇਂ ਮੰਨ ਲਵਾਂ! ਇਸ ਵਾਸਤੇ ਮੰਨਣਾ ਬੜੀ ਹਿੰਮਤ ਦੀ ਗੱਲ ਹੈ। ਇਹ ਕਥਾ ਕੀਰਤਨ ਇਸ ਵਾਸਤੇ ਹੀ ਸੁਣਦੇ ਹਾਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਜਿਹੜਾ ਮੰਨ ਲੈਂਦੈ:

**ਮੰਨੇ ਕੀ ਗਤਿ ਕਹੀ ਨ ਜਾਇ॥** *(ਜਪੁ ਜੀ, ਪੰਨਾ 3)*

ਉਸ ਦੀ ਤਾਂ ਮੈਂ ਮਹਿਮਾ ਹੀ ਨਹੀਂ ਬਿਆਨ ਕਰ ਸਕਦਾ, ਕਿਉਂਕਿ ਜਿਸ ਦਾ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨ ਗਿਐ, ਉਸਦਾ ਮਨ ਹੀ ਪਰਮਾਤਮਾ ਹੋ ਗਿਐ, "ਇਹੁ ਮਨੁ ਸਕਤੀ ਇਹੁ ਮਨੁ ਸੀਉ"। ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਕਹਿੰਦੇ ਹਨ, "ਮਨੂਆ ਗੁਰ ਮੁਨਿ ਮਨਸਾ ਮਾਈ" ਇਹ ਮੇਰਾ ਮਨ ਗੁਰੂ ਹੈ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਕਈਆਂ ਦੇ ਅੰਦਰ ਤੜਪ ਬੜੀ ਹੈ, ਖਿੱਚ ਬੜੀ ਹੈ, ਪ੍ਰਭੂ ਨੇ ਪਾਈ ਹੋਈ ਹੈ, ਸਤਿਗੁਰ ਸਾਰਿਆਂ ਦੇ ਅੰਦਰ ਪਾਵਣ। ਇਹ ਗੱਲ ਵੱਖਰੀ ਹੈ ਕਿ ਕਈਆਂ ਦੇ ਅੰਦਰ ਖਿੱਚ ਤੇ ਤੜਪ ਤਾਂ ਬੜੀ ਹੁੰਦੀ ਹੈ, ਪਰ ਸਰੀਰ ਸਾਥ ਨਹੀਂ ਦਿੰਦਾ। ਕਈਆਂ ਦੇ ਸਰੀਰ ਢਿੱਲੇ ਅਤੇ ਕਮਜ਼ੋਰ ਹਨ। ਜਿਵੇਂ ਬਾਬਾ ਦਰਸ਼ਨ ਸਿੰਘ ਜੀ ਅੱਜ ਦੇ ਸਮਾਗਮ ਵਿਚ ਨਹੀਂ ਆਏ ਐਤਕੀਂ। ਮੈਨੂੰ ਕਹਿਣ ਲੱਗੇ—ਮਸਕੀਨ ਜੀ! ਕੀ ਕਰਾਂ, ਘੋੜੇ ਦੀਆਂ ਲਗਾਮਾਂ ਖਿੱਚਦਾ ਤਾਂ ਹਾਂ, ਪਰ ਚੱਲਦਾ ਹੀ ਨਹੀਂ। ਉਠ ਨਹੀਂ ਸਕਦੇ, ਬੈਠ ਭੀ ਨਹੀਂ ਸਕਦੇ। ਕਹਿਣ ਲੱਗੇ—ਘੋੜਾ ਹੁਣ ਕੰਮ ਨਹੀਂ ਕਰਦਾ। ਪਹਿਲੇ ਤਾਂ ਇਸ਼ਾਰਿਆਂ ਨਾਲ ਚੱਲਦਾ ਸੀ। ਲਗਾਮ ਖਿੱਚਦਾ ਸਾਂ, ਚੱਲ ਪੈਂਦਾ ਸੀ। ਫਿਰ ਕਹਿਣ ਲੱਗੇ—ਹੁਣ ਚਾਬਕ ਭੀ ਮਾਰਦਾ ਹਾਂ, ਨਹੀਂ ਚੱਲਦਾ। ਕਿਤਨੀਆਂ ਇਸ ਨੂੰ ਦਵਾਈਆਂ ਖਵਾਉਂਦਾ ਪਿਆ ਹਾਂ। ਮੇਰਾ ਸਰੀਰ ਹੁਣ ਕੰਮ ਨਹੀਂ ਕਰਦਾ। ਹੁਣ ਤਾਂ ਚਾਬਕ ਨਾਲ ਭੀ ਨਹੀਂ ਚੱਲਦਾ। ਕਹਿਣ ਲੱਗੇ—ਨਾ ਪਹੁੰਚ ਸਕੀਏ ਤਾਂ ਮਹਿਸੂਸ ਨਾ ਕਰਨਾ। ਉਨ੍ਹਾਂ ਬਾਰੇ ਐਤਕੀਂ ਕਈ ਸੱਜਣਾਂ ਨੇ ਪੁੱਛਿਐ। ਉਹ ਅੱਜ ਦੇ ਜੁਗ ਦੀ ਇਕ ਬ੍ਰਹਮ ਗਿਆਨੀ ਆਤਮਾ ਹਨ, ਜਿਨ੍ਹਾਂ ਨੂੰ ਮੈਂ ਕਹਿੰਦਾ ਹੁੰਦਾ ਹਾਂ ਕਿ ਇਹ ਪਹੁੰਚੇ ਹੋਏ ਹਨ। ਸਾਧੂ ਨਹੀਂ ਹਨ, ਸੰਤ ਹਨ। ਜੋ ਇਸ ਤਰ੍ਹਾਂ ਦੀਆਂ ਆਤਮਾਵਾਂ ਹਨ, ਜੋ ਆਪਣੇ ਘਰਾਂ ਵਿਚ ਪਹੁੰਚ ਗਈਆਂ ਹਨ। ਟਿਕਾਣੇ ਪਹੁੰਚ ਗਈਆਂ ਹਨ।

ਐਤਕੀਂ ਜਦ ਮੈਂ ਉਨ੍ਹਾਂ ਦੇ ਸਮਾਗਮ ਦੇ ਉੱਤੇ ਗਿਆ ਤਾਂ ਮੈਨੂੰ ਕਹਿਣ ਲੱਗੇ, ਭੋਜਨ ਤਾਂ ਅਸੀਂ ਛਕ ਲਿਐ, ਹੁਣ ਜੂਠੀ ਥਾਲੀ ਹੈ, ਭਾਵੇਂ ਕੋਈ ਅੱਜ ਚੁੱਕ ਲੈ ਜਾਵੇ, ਜਾਂ ਕੱਲ ਚੁੱਕ ਲੈ ਜਾਵੇ। ਅਸੀਂ ਆਪਣੇ ਘਰ ਚਲੇ ਗਏ ਹਾਂ। ਹੁਣ ਘੋੜਾ ਅਲਵਰ ਵਿਚ ਨਹੀਂ ਜਾਂਦਾ ਤਾਂ ਕੀ ਕਰੀਏ, ਕੋਈ ਲੈ ਜਾਏ ਤਾਂ ਚਲਾ ਜਾਏ। ਭੋਜਨ ਅਸੀਂ ਛਕ ਲਿਐ, ਜੂਠੀ ਥਾਲੀ ਕੋਈ ਚੁੱਕਦੈ ਤਾਂ ਚੁੱਕ

ਲਿਜਾਏ। ਇਹ ਜੂਠੀ ਥਾਲੀ ਕਹਿ ਰਹੇ ਨੇ ਇਸ ਸਰੀਰ ਨੂੰ। ਅਸੀਂ ਜੋ ਭੋਜਨ ਇਸ ਵਿੱਚੋਂ ਛਕਣਾ ਸੀ, ਛਕ ਲਿਐ। ਅਸੀਂ ਜੋ ਆਨੰਦ ਮਾਨਣਾ ਸੀ, ਮਾਣ ਲਿਐ। ਇਹ ਹੁਣ ਕੋਈ ਜੂਠੀ ਥਾਲੀ ਚੁੱਕਦੈ ਤਾਂ ਚੁੱਕ ਕੇ ਲੈ ਜਾਏ। ਬੜੀ ਕੀਮਤੀ ਗੱਲ ਹੈ। ਸੋ ਘਾਟ ਮਹਿਸੂਸ ਹੋ ਰਹੀ ਹੈ। ਨਦੀ ਨਾਉ ਸੰਜੋਗੀ ਮੇਲੇ ਹੁੰਦੇ ਹਨ, ਕੋਈ ਭਰੋਸਾ ਨਹੀਂ, ਸਤਿਗੁਰੂ ਰਹਿਮਤ ਕਰਨ, ਬਖ਼ਸ਼ਿਸ਼ ਕਰਨ, ਅਗਲੇ ਸਾਲ ਫਿਰ ਇਸ ਤਰ੍ਹਾਂ ਦੀਆਂ ਰੌਣਕਾਂ ਲੱਗਣ।

ਸੰਗਤਾਂ ਦਾ ਬਹੁਤ ਜ਼ਿਆਦਾ ਇਕੱਠ ਹੈ, ਜਿਤਨੀ ਸੰਗਤ ਇਥੇ ਹੈ, ਉਤਨੀ ਲੰਗਰ ਵਿਚ ਹੈ, ਉਤਨੀ ਬਾਹਰ ਸੜਕ 'ਤੇ ਹੈ, ਸਾਰਿਆਂ ਨੂੰ ਇਥੇ ਬਿਠਾਣਾ ਔਖਾ ਹੋ ਜਾਂਦਾ ਹੈ। ਸੋ ਇਸ ਵਾਸਤੇ ਜਗ੍ਹਾ ਲਈ ਹੈ, ਸਤਿਗੁਰ ਰਹਿਮਤ ਕਰਨ, ਬਖ਼ਸ਼ਿਸ਼ ਕਰਨ। ਹਾਲਾਂਕਿ ਮੈਂ ਪੱਕਾ ਇਰਾਦਾ ਬਣਾਇਆ ਸੀ ਕਿ ਨਹੀਂ ਲੈਣੀ। ਯਕੀਨ ਜਾਣੋ, ਕਈ ਮਹਾਂਪੁਰਖਾਂ ਨੇ ਕਿਹੈ। ਸਭ ਤੋਂ ਪਹਿਲੇ ਸੰਤ ਬਾਬਾ ਨਿਰੰਜਨ ਸਿੰਘ ਜੀ ਆਗਰੇ ਤੋਂ ਆਏ ਬੈਠੇ ਹਨ। ਇਹ ਹਰ ਸਾਲ ਮੈਨੂੰ ਕਹਿੰਦੇ ਰਹੇ ਹਨ—ਕੀ ਗੱਲ ਹੈ, ਅਸੀਂ ਅੱਗੇ ਆਉਂਦੇ ਹਾਂ, ਅਸੀਂ ਕਰਦੇ ਹਾਂ ਉੱਦਮ। ਮੈਂ ਕਿਹਾ, ਮੈਂ ਨਹੀਂ ਕਰਨਾ, ਲੰਬੇ ਚੌੜੇ ਪਸਾਰਿਆਂ ਵਿਚ ਨਹੀਂ ਪੈਣਾ ਚਾਹੁੰਦਾ। ਮੈਂ ਹੁਣ ਸਮੇਟਣਾ ਚਾਹੁੰਦਾ ਹਾਂ। ਮੈਨੂੰ ਖਿੰਡਾਉ ਪਸੰਦ ਨਹੀਂ ਤੇ ਬਾਬਾ ਦਰਸ਼ਨ ਸਿੰਘ ਜੀ ਨੇ ਮੇਰੀ ਬਾਂਹ ਪਕੜ ਲਈ ਤੇ ਕਿਹਾ ਕਿ ਗੁਰੂ ਨਾਨਕ ਜੇਕਰ ਖਿੰਡਾਉ ਕਰਨਾ ਚਾਹੁਣ ਤਾਂ ਤੂੰ ਕੌਣ ਹੁੰਦਾ ਹੈਂ! ਸੰਗਤਾਂ ਇਤਨੀਆਂ ਔਖੀਆਂ ਹੁੰਦੀਆਂ ਹਨ! ਮੇਰੀ ਬਾਂਹ ਪਕੜ ਲਈ। ਸੜਕ ਦੇ ਉੱਤੇ ਤੂੰ ਲੰਗਰ ਖਵਾਨੈਂ, ਇੰਨੀ ਤੰਗੀ ਹੈ! ਉਪਰੋਂ ਬੋਲਦੈਂ ਕਿ ਮੈਂ ਪਸਾਰਾ ਨਹੀਂ ਕਰਨਾ। ਤੇ ਫਿਰ ਜਿਹੜਾ ਕਰਦਾ ਪਿਐਂ, ਇਹ ਭੀ ਬੰਦ ਕਰ। ਕਹਿਣ ਲੱਗੇ, ਕੰਮ ਹੀ ਗੁਰੂ ਦਾ ਹੈ, ਬਖ਼ਸ਼ੇ ਜਾਂ ਨਾ ਬਖ਼ਸ਼ੇ, ਤੂੰ ਤਾਂ ਹਾਂ ਕਰ। ਇਸ ਤਰੀਕੇ ਦੇ ਨਾਲ ਕੋਈ ਰੱਬੋਂ ਹੀ ਖੇਡ ਬਣ ਗਈ ਹੈ, ਆਪਣੀ ਰੁਚੀ ਨਹੀਂ ਸੀ। ਮੈਨੂੰ ਕਈ ਦਿਨਾਂ ਤੋਂ, ਕਈ ਸਾਲਾਂ ਤੋਂ ਸਾਰੇ ਸੱਜਣ ਪ੍ਰੇਰਦੇ ਪਏ ਸਨ, ਮੈਂ ਕਿਹਾ ਨਹੀਂ, ਮੈਂ ਪਸਾਰਿਆਂ ਵਿਚ ਨਹੀਂ ਪੈਣਾ, ਪਹਿਲੇ ਹੀ ਬਥੇਰਾ ਪਸਾਰਾ ਹੈ, ਇਤਨਾ ਮੈਥੋਂ ਸੰਭਲਦਾ ਨਹੀਂ। ਫਿਰ ਜਦ ਬਾਂਹ ਪਕੜ ਕੇ ਮੈਨੂੰ ਝੰਜੋੜਿਆ ਤੇ ਕਹਿਣ ਲੱਗੇ, "ਗੁਰੂ ਨਾਨਕ ਦੇਵ ਜੀ ਚਾਹੁੰਦੇ ਹਨ, ਤੂੰ ਕੌਣ ਹੁੰਦਾ ਹੈਂ। ਸੰਗਤਾਂ ਵਿਚ ਹਰਿ ਪ੍ਰਭ ਵਸੈ ਜੀਉ। ਹਰੀ ਤਾਂ ਸੰਗਤਾਂ ਵਿਚ ਹੁੰਦੈ, ਪਰਮਾਤਮਾ ਤਾਂ ਸੰਗਤਾਂ ਵਿਚ ਹੁੰਦੈ, ਭਗਤਾਂ ਵਿਚ ਹੁੰਦੈ ਤੇ ਭਗਤ ਆਰਾਮ ਨਾਲ ਸੁਣ ਸਕਣ, ਬੈਠ ਸਕਣ, ਰਹਿ ਸਕਣ, ਲੰਗਰ ਛਕ ਸਕਣ, ਇਸ ਤਰ੍ਹਾਂ ਦਾ ਉਪਰਾਲਾ ਤੁਸੀਂ ਕਰੋ।" ਗੁਰੂ ਦੀ ਕਿਰਪਾ ਨਾਲ ਸਭ ਕੁਝ ਹੋਈ ਜਾਂਦਾ ਹੈ ਤਾਕਿ ਸੰਗਤਾਂ ਨੂੰ ਬਹੁਤੀ ਖੇਚਲ ਨਾ ਹੋਵੇ :

**ਬੇਸੁਮਾਰ ਅਥਾਹ ਅਗਨਤ ਅਤੋਲੈ ॥**
**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥**

*(ਗਉੜੀ ਸੁਖਮਨੀ ਮ: ੫, ਪੰਨਾ 292)*

ਇਕ ਅੰਦਾਜ਼ੇ ਦੇ ਮੁਤਾਬਕ ਮਨੁੱਖ, ਧਰਮ ਦੇ ਮਾਰਗ 'ਤੇ, ਪ੍ਰਭੂ ਦੇ ਮਾਰਗ 'ਤੇ, ਕਿਸੇ ਦੁੱਖ ਦੀ ਚੋਟ ਖਾ ਕੇ ਹੀ ਚੱਲਦੈ, ਉਂਜ ਨਹੀਂ। ਨੱਬੇ ਫ਼ੀਸਦੀ ਪਰਮਾਤਮਾ ਦੇ ਮਾਰਗ ਉੱਤੇ ਉਹੀ ਚੱਲਦੇ ਹਨ, ਜਿਨ੍ਹਾਂ ਨੂੰ ਬਹੁਤ ਗਹਿਰੇ ਦੁੱਖ ਦੀ ਸੱਟ ਲੱਗਦੀ ਹੈ ਜਾਂ ਪ੍ਰਤੀਤ ਹੋ ਜਾਏ ਕਿ ਜਗਤ ਦੁੱਖ ਹੈ। ਦੂਸਰਾ, ਬਹੁਤ ਗਹਿਰਾ ਦਾਰਸ਼ਨਿਕ ਹੋਵੇ, ਬੜਾ ਗਹਿਰਾ ਚਿੰਤਕ ਹੋਵੇ, ਮਹਾਨ ਵੀਚਾਰਕ ਹੋਵੇ, ਉਸ ਦੇ ਸਾਹਮਣੇ ਦੁਨੀਆਂ ਛੋਟੀ ਹੋ ਜਾਏ, ਕੁਝ ਭੀ ਨਹੀਂ, ਕੁਝ ਭੀ ਨਹੀਂ। ਫਿਰ ਉਹ ਦੁਨੀਆਂ ਦੇ ਮਾਲਕ ਦੀ ਤਰਫ਼ ਚੱਲ ਪੈਂਦਾ ਹੈ। ਤੀਸਰਾ ਇਕ ਹੋਰ ਭੀ ਕਾਰਨ ਹੈ, ਸਤਿਸੰਗੀ ਹੋਵੇ ਤੇ ਬੜਾ ਗਹਿਰਾ ਸਰੋਤਾ ਹੋਵੇ। ਸਤਿਸੰਗ ਵਿਚ ਬੈਠੇ ਤਾਂ ਬਹੁਤ ਹੁੰਦੇ ਹਨ, ਪਰ ਸਰੋਤਾ ਕੋਈ ਕੋਈ ਹੁੰਦੈ। ਜੇ ਕਿਸੇ ਨੂੰ ਸੁਨਾਉਣਾ ਇਕ ਕਲਾ ਹੈ ਤਾਂ ਸੁਣਨਾ ਉਸ ਤੋਂ ਵੱਡੀ ਕਲਾ ਹੈ। ਇਹ ਭੀ ਮੈਂ ਅਰਜ਼ ਕਰਾਂ ਕਿ ਜਿਤਨੀ ਸਮਝ ਤੇ ਸੂਝ ਸੁਣਾਉਣ ਵਾਸਤੇ ਚਾਹੀਦੀ ਹੈ, ਸੁਣਨ ਵਾਸਤੇ ਭੀ ਉਤਨੀ ਹੀ ਸੂਝ ਸਮਝ ਚਾਹੀਦੀ ਹੈ, ਤਾਂ ਜਾ ਕੇ ਕਿਧਰੇ ਖੇਡ ਬਣਦੀ ਹੈ। ਬਹੁਤ ਗਹਿਰਾ ਸਤਿਸੰਗੀ ਹੋਵੇ, ਬੜਾ ਗਹਿਰਾ ਸਰੋਤਾ ਹੋਵੇ ਤੇ ਗੁਰ-ਸ਼ਬਦ ਦੀ ਚੋਟ ਖਾ ਗਿਆ ਹੋਵੇ, ਉਹੀ ਪਰਮਾਤਮਾ ਦੇ ਮਾਰਗ 'ਤੇ ਚੱਲਦੈ। ਅੱਜ ਤੱਕ ਜੋ ਪ੍ਰਭੂ ਦੇ ਮਾਰਗ 'ਤੇ ਚੱਲ ਕੇ ਪਹੁੰਚੇ ਹਨ ਤਾਂ ਉਸ ਦੇ ਬਸ ਇਹ ਤਿੰਨ ਕਾਰਨ ਹੀ ਲੱਭਦੇ ਹਨ। ਪਹਿਲਾ, ਬਹੁਤ ਗਹਿਰੇ ਦੁੱਖ ਦੀ ਚੋਟ ਖਾਧੀ ਹੈ, ਨੱਬੇ ਫ਼ੀਸਦੀ ਦੁੱਖ ਦੀ ਚੋਟ ਖਾ ਕੇ ਹੀ ਚੱਲਦੇ ਹਨ। ਜਾਂ ਫਿਰ ਇਤਨੀ ਸੰਵੇਦਨਾ ਹੋਵੇ ਕਿ ਦੂਜੇ ਦਾ ਦੁੱਖ ਭੀ ਆਪਣਾ ਹੀ ਦੁੱਖ ਪ੍ਰਤੀਤ ਹੋਵੇ। ਇਤਨਾ ਅਹਿਸਾਸ ਦਾ ਮਾਦਾ ਹੋਵੇ ਕਿ ਦੂਜੇ ਦਾ ਦੁੱਖ, ਦੂਜੇ ਦਾ ਨਹੀਂ ਆਪਣਾ ਹੀ ਲੱਗੇ। ਇਤਨੀ ਲੰਬੀ ਸੋਚਣੀ ਹੋਵੇ, ਇਤਨੀ ਗਹਿਰੀ ਸੋਚਣੀ ਹੋਵੇ, ਇਤਨੀ ਉੱਚੀ ਸੋਚਣੀ ਹੋਵੇ ਕਿ ਦੁਨੀਆਂ ਛੋਟੀ ਹੋ ਜਾਏ ਤਾਂ ਉਹ ਚੱਲ ਪੈਂਦੇ ਹਨ। ਤੀਸਰਾ, ਸਤਿਸੰਗੀ ਹੋਵੇ, ਪਰ ਪ੍ਰਣਾਮ ਮਾਤਰ ਸਤਿਸੰਗੀ ਨਾ ਹੋਵੇ। ਬੜਾ ਗਹਿਰਾ ਸਰੋਤਾ ਹੋਵੇ। ਉਹਦੇ ਕੋਲ ਸੁਣਨ ਦੀ ਕਲਾ ਹੋਵੇ। ਮੈਂ ਦੇਖੇ ਹਨ ਇਸ ਤਰ੍ਹਾਂ ਦੇ ਸਰੋਤੇ। ਸੁਣ ਕੇ ਹੀ ਜੁੜ ਜਾਂਦੇ ਹਨ। ਸੁਣ ਕੇ ਹੀ ਆਨੰਦਿਤ ਹੋ ਜਾਂਦੇ ਹਨ। ਸੁਣਨਾ ਹੀ ਉਨ੍ਹਾਂ ਦੇ ਲਈ ਸਭ ਕੁਝ ਹੈ। ਵੈਸੇ ਭੀ ਸਤਿਗੁਰੂ ਕਹਿੰਦੇ ਹਨ :

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥** *(ਜਪੁ ਜੀ ਸਾਹਿਬ, ਪੰਨਾ 2)*

ਹੈ ਕੁਝ ਐਸਾ ਸੁਣਨਾ ਕਿ ਸਾਰੇ ਪਾਪ ਨਾਸ਼ ਹੋ ਜਾਣ। ਹੈ ਕੁਝ ਐਸੀ

ਸੁਣਨ ਦੀ ਕਲਾ ਕਿ ਸਾਰੇ ਹੀ ਦੁੱਖ ਨਾਸ ਹੋ ਜਾਣ। ਮੈਂ ਫਿਰ ਅਰਜ਼ ਕਰਾਂ, ਜੇ ਸੁਣਾਉਣਾ ਇਕ ਕਲਾ ਹੈ ਤਾਂ ਸੁਣਨਾ ਉਸ ਤੋਂ ਵੱਡੀ ਕਲਾ ਹੈ। ਬਹੁਤ ਗਹਿਰਾ ਸਰੋਤਾ ਹੋਵੇ ਤੇ ਗੁਰੂ ਦਾ ਸ਼ਬਦ ਬਹੁਤ ਗਹਿਰੀ ਚੋਟ ਕਰ ਗਿਆ ਹੋਵੇ ਤਾਂ ਉਹ ਚੱਲ ਪੈਂਦਾ ਹੈ। ਜਿਹੜੇ ਭੀ ਚੱਲੇ ਹਨ, ਚਾਹੇ ਰਸਤੇ ਵਿਚ ਹਨ, ਚਾਹੇ ਪਹੁੰਚੇ ਹਨ, ਚੱਲਣ ਦੇ ਕਾਰਨ ਤਾਂ ਇਹ ਤਿੰਨ ਹੀ ਹਨ, ਚੌਥਾ ਕੋਈ ਨਹੀਂ ਹੈ। ਜਾਂ ਤਾਂ ਦੁੱਖ ਦੀ ਚੋਟ ਖਾਧੀ ਹੈ ਜਾਂ ਆਪਣੀ ਅਕਲ ਦੀ ਚੋਟ ਖਾਧੀ ਹੈ, ਬਹੁਤ ਸਿਆਣਾ ਹੈ ਜਾਂ ਗੁਰੂ ਦੇ ਸ਼ਬਦ ਦੀ ਚੋਟ ਖਾਧੀ ਹੈ, ਬਹੁਤ ਵੱਡਾ ਸਰੋਤਾ ਹੈ। ਇਹ ਤਿੰਨ ਕਾਰਨ ਹਨ। ਜਦ ਕੋਈ ਚੱਲ ਪੈਂਦਾ ਹੈ ਤਾਂ ਰਸਤੇ ਵਿਚ ਪੜਾਉ ਭੀ ਹੁੰਦੇ ਹਨ। ਜਦ ਕਿਸੇ ਦਾ ਧਿਆਨ ਪਰਮਾਤਮਾ ਦੇ ਮਾਰਗ 'ਤੇ ਚੱਲ ਪਿਐ, ਕਿਸੇ ਦੀ ਸੁਰਤ ਗੁਰੂ ਦੇ ਮਾਰਗ 'ਤੇ ਚੱਲ ਪਈ ਹੈ ਤਾਂ ਕਿਥੋਂ ਤਕ ਪਹੁੰਚੀ ਹੈ, ਕਿਤਨੀ ਵਾਟ ਤੈਅ ਹੋਈ ਹੈ, ਐਸੇ ਅੰਦਾਜ਼ੇ ਲਾਏ ਜਾ ਸਕਦੇ ਹਨ। ਐਸਾ ਅੰਦਾਜ਼ਾ ਮਨੁੱਖ ਸ੍ਵੈਮ ਲਗਾ ਸਕਦੈ ਜਾਂ ਅਵਤਾਰੀ ਪੁਰਸ਼ਾਂ ਨੇ ਅੰਦਾਜ਼ੇ ਲਾ ਕੇ ਸਾਡੇ ਸਾਹਮਣੇ ਰੱਖੇ ਹੋਏ ਹਨ। ਸਾਡੇ ਦੇਸ ਦਾ ਧਾਰਮਿਕ ਮਤ ਜਿਸ ਨੂੰ ਸਨਾਤਨ ਮਤ ਕਹਿੰਦੇ ਹਨ, ਉਹ ਕਹਿੰਦਾ ਹੈ ਕਿ ਧਰਮ ਦੀ ਯਾਤਰਾ ਤਾਂ ਪਹਿਲੇ ਸਰੀਰ ਤੋਂ, ਸੁਰਤ ਤੋਂ ਹੀ ਸ਼ੁਰੂ ਹੁੰਦੀ ਹੈ। ਪਹਿਲੇ ਕਰਮ-ਕਾਂਡ, ਸਰੀਰ ਕੁਝ ਕਰੇ, ਭਾਵੇਂ ਮਨ ਸ਼ਾਮਲ ਨਹੀਂ ਹੈ, ਭਾਵੇਂ ਧਿਆਨ ਨਹੀਂ ਹੈ, ਭਾਵੇਂ ਸੁਰਤ ਨਹੀਂ ਹੈ, ਸਰੀਰ ਪਹਿਲੇ ਕਰਮ-ਕਾਂਡ ਕਰੇ। ਕਰ ਕਰ ਕੇ ਇਕ ਦਿਨ ਥੱਕੇਗਾ। ਜਦ ਇਹ ਬੋਧ ਹੋ ਜਾਏ ਕਿ ਸਰੀਰ ਨਾਲ ਤਾਂ ਮੈਂ ਕਰ ਕਰ ਕੇ ਥੱਕ ਗਿਆ ਹਾਂ, ਖੇਡ ਕੁਝ ਭੀ ਨਹੀਂ ਬਣੀ; ਬਥੇਰੇ ਤੀਰਥਾਂ 'ਤੇ ਭਟਕੇ ਹਾਂ, ਬਥੇਰੇ ਵਰਤ ਰੱਖ ਲਏ ਹਨ, ਬਥੇਰੀ ਪੂਜਾ ਕਰ ਲਈ ਹੈ, ਬਥੇਰੀ ਭੱਜ-ਦੌੜ ਕਰ ਲਈ ਹੈ। ਤੇ ਸਰੀਰਕ ਤੌਰ 'ਤੇ ਕੰਮ ਕਰ ਕਰ ਕੇ ਮਨੁੱਖ ਜਦ ਥੱਕ ਜਾਂਦੈ ਤਾਂ ਉਦੋਂ ਧਰਮ ਵੀਚਾਰ ਦਾ ਹਿੱਸਾ ਬਣਦੈ, ਸੋਚਣੀ ਦਾ ਹਿੱਸਾ ਬਣਦੈ। ਉਦੋਂ ਫਿਰ ਜਦ ਸੋਚਦੈ, ਵੀਚਾਰਦੈ, ਤਾਂ ਇਸ ਨੂੰ ਕਹਿੰਦੇ ਹਨ ਉਪਾਸਨਾ ਕਾਂਡ। ਹੁਣ ਧਰਮ ਸਿਰਫ਼ ਸਰੀਰ ਦੇ ਤਲ 'ਤੇ ਨਹੀਂ ਟਿਕਿਆ। ਕਰਮ-ਕਾਂਡ ਕਰਨ ਨੂੰ ਕਹਿੰਦੇ ਹਨ, ਜਿਸ ਵਿਚ ਮਨ ਤਾਂ ਨਹੀਂ, ਤਨ ਕਰ ਰਿਹਾ ਹੈ, ਇਹ ਕਰਮ-ਕਾਂਡ ਹੈ। ਤਨ ਨਾਸ ਹੋ ਜਾਇਗਾ, ਕਰਮ ਭੀ ਨਾਸ ਹੋ ਜਾਣਗੇ। ਮੈਂ ਦਾਨ ਕਰ ਰਿਹਾ ਹਾਂ, ਮੇਰੀ ਉਸ ਨਾਲ ਕੋਈ ਭਾਵਨਾ ਨਹੀਂ ਹੈ। ਸਰੀਰ ਨਾਸ ਹੋਇਆ, ਉਹ ਦਾਨ ਭੀ ਨਾਸ ਹੋ ਗਿਆ, ਫਲ ਕੁਝ ਭੀ ਨਹੀਂ ਹੈ। ਮੈਂ ਸੇਵਾ ਕਰ ਰਿਹਾ ਹਾਂ, ਉਸ ਵਿਚ ਮੇਰਾ ਮਨ ਨਹੀਂ ਹੈ, ਮੇਰੀ ਸ਼ਰਧਾ ਨਹੀਂ ਹੈ, ਮੇਰੀ ਭਾਵਨਾ ਨਹੀਂ ਹੈ। ਸਰੀਰ ਨਾਸ ਹੋਇਆ, ਉਹ ਸੇਵਾ ਭੀ ਨਾਸ ਹੋ ਗਈ। ਮੈਂ ਪਾਠ ਕਰ ਰਿਹਾਂ, ਉਹਦੇ ਵਿਚ ਮੇਰਾ ਮਨ ਨਹੀਂ ਹੈ, ਕਰਮ-ਕਾਂਡ ਹੈ। ਸਰੀਰਿਕ ਕਿਰਿਆ, ਸਰੀਰ ਨਾਸ ਹੋਇਐ, ਉਹ ਪਾਠ-ਪੂਜਾ ਭੀ ਨਾਸ ਹੋ ਗਏ। ਜਿਸ ਕਰਮ ਵਿਚ ਮਨ

ਨਹੀਂ ਹੈ, ਉਸ ਨੂੰ ਕਰਮ-ਕਾਂਡ ਕਹਿੰਦੇ ਹਨ, ਸਰੀਰਕ ਕਰਮ-ਕਾਂਡ। ਸਰੀਰਕ ਕੰਮ ਕਰ ਕਰ ਕੇ ਇਕ ਦਿਨ ਮਨੁੱਖ ਥੱਕ ਜਾਂਦੈ। ਖ਼ਾਸ ਕਰਕੇ ਜਦ ਸੋਚਣ ਵਾਲਾ ਮਨੁੱਖ ਹੋਵੇ, ਥੋੜਾ ਜਿਹਾ ਅਕਲ ਨੂੰ ਵਰਤਣ ਵਾਲਾ ਹੋਵੇ, ਇਕਦਮ ਸੋਚੇਗਾ, ਬਹੁਤ ਜਲਦੀ ਸੋਚੇਗਾ, ਕਰ ਕਰ ਕੇ ਤਾਂ ਮੈਂ ਥੱਕ ਗਿਆ ਹਾਂ, ਖੇਡ ਕੁਝ ਭੀ ਨਹੀਂ ਬਣੀ। ਕਹਿੰਦੇ ਨੇ, ਪਰਮਾਤਮਾ ਆਨੰਦ ਹੈ, ਪਰ ਮੇਰੇ ਕੋਲ ਤਾਂ ਦੁੱਖ ਤੋਂ ਬਿਨਾਂ ਕੁਝ ਭੀ ਨਹੀਂ। ਕਹਿੰਦੇ ਨੇ, ਪਰਮਾਤਮਾ ਰਸ ਹੈ, ਮੇਰੇ ਕੋਲ ਤਾਂ ਬੇਰਸੀ ਤੋਂ ਬਿਨਾਂ ਕੁਝ ਭੀ ਨਹੀਂ। ਕਹਿੰਦੇ ਹਨ, ਪਰਮਾਤਮਾ ਬੇਪਰਵਾਹ ਹੈ, ਮੇਰੇ ਕੋਲ ਤਾਂ ਚਿੰਤਾਵਾਂ ਤੋਂ ਬਿਨਾਂ ਕੁਝ ਭੀ ਨਹੀਂ। ਕਹਿੰਦੇ ਹਨ, ਪਰਮਾਤਮਾ ਮਹਾਂ ਪ੍ਰਕਾਸ਼ ਹੈ, ਮੇਰੇ ਕੋਲ ਤਾਂ ਅਗਿਆਨ ਤੋਂ ਬਿਨਾਂ ਕੁਝ ਭੀ ਨਹੀਂ। ਇਸ ਤਰ੍ਹਾਂ ਜਦ ਕੋਈ ਸੋਚਦੈ, ਤਾਂ ਧਰਮ ਉਸ ਦੇ ਸੋਚ-ਮੰਡਲ ਵਿਚ ਆ ਜਾਂਦਾ ਹੈ। ਧਰਮ ਉਹਦੇ ਵੀਚਾਰਾਂ ਵਿਚ ਆ ਜਾਂਦਾ ਹੈ। ਕਰਮ-ਕਾਂਡੀਆਂ ਦੀ ਭੀੜ ਹੈ ਮੰਦਰਾਂ ਵਿਚ, ਮਸਜਿਦਾਂ ਵਿਚ, ਗੁਰਦੁਆਰਿਆਂ ਵਿਚ, ਚਰਚ ਦੇ ਅੰਦਰ। ਤਮਾਮ ਪੂਜਾ ਸਥਲ, ਕਰਮ-ਕਾਂਡੀਆਂ ਨਾਲ ਭਰੇ ਹੋਏ ਹਨ। ਇਨ੍ਹਾਂ ਦੀ ਹੀ ਭੀੜ ਹੈ। ਇਹ ਨੀਵਾਂ ਤਲ ਹੈ, ਨੀਵਾਣ ਦਾ ਤਲ ਹੈ, ਸੌਖਾ ਹੈ। ਕਰਮ-ਕਾਂਡ ਸੌਖਾ ਹੈ, ਔਖਾ ਨਹੀਂ। ਹੁਣ ਧਰਮ ਨੂੰ ਸੋਚ-ਮੰਡਲ ਵਿਚ ਲਿਆਈਏ, ਧਰਮ ਨੂੰ ਵੀਚਾਰ-ਮੰਡਲ ਵਿਚ ਲਿਆਈਏ, ਤਾਂ ਜੁ ਧਰਮ ਚਿੰਤਨ ਬਣੇ। ਕਰ ਕਰ ਕੇ ਜੋ ਥੱਕ ਗਿਐ, ਕਰਮ-ਕਾਂਡ ਤੋਂ ਜੋ ਥੱਕ ਗਿਐ ਅਤੇ ਕਰਮ-ਕਾਂਡ ਤੋਂ ਨਿਰਾਸ ਭੀ ਹੋ ਗਿਐ, "ਭਈ ਨਿਰਾਸੀ ਬਹੁਤੁ ਦਿਨ ਲਾਗੇ" ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਭਈ ਨਿਰਾਸੀ ਬਹੁਤੁ ਦਿਨ ਲਾਗੇ॥**
**ਦੇਸ ਦਿਸੰਤਰ ਮੈ ਸਗਲੇ ਝਾਗੇ॥** *(ਸੂਹੀ ਮਹਲਾ ੫, ਪੰਨਾ 737)*

ਪਤਾ ਨਹੀਂ ਕਿਤਨੇ ਤੀਰਥਾਂ 'ਤੇ ਭਟਕੇ, ਕਿਤਨੇ ਡੇਰਿਆਂ 'ਤੇ ਭਟਕੇ, ਕਿਤਨੇ ਅਸਥਾਨਾਂ 'ਤੇ ਗਏ, ਕਿਤਨੇ ਤੀਰਥਾਂ ਦੇ ਉੱਤੇ ਇਸ਼ਨਾਨ ਕੀਤਾ? ਕਬੀਰ ਜੀ ਕਹਿੰਦੇ ਹਨ:

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥**
*(ਗਉੜੀ ਕਬੀਰ ਜੀ, ਪੰਨਾ 336)*

ਤੀਰਥ ਹੈ ਨਹਾਉਣ ਨੂੰ, ਬਥੇਰੇ ਹਨ। ਦੇਵਤਾ ਹੈ ਪੂਜਣ ਨੂੰ, ਬਥੇਰੇ ਹਨ। ਇਸ ਦੇਸ ਵਿਚ ਜਿਸ ਨੇ ਸੱਚ ਨੂੰ ਬਿਲਕੁਲ ਨਗਨ ਪੇਸ਼ ਕੀਤਾ, ਉਸ ਨੂੰ ਬਹੁਤੀ ਸਹਿਮਤੀ ਨਹੀਂ ਮਿਲ ਸਕੀ। ਕਬੀਰ ਦੇ ਆਲੇ-ਦੁਆਲੇ ਭੀ ਕੁਝ ਥੋੜੇ ਜਿਹੇ ਜੁਲਾਹੇ ਇਕੱਠੇ ਜ਼ਰੂਰ ਹੋਏ, ਨਹੀਂ ਤਾਂ ਕਬੀਰ ਦੇ ਬੋਲ ਬੜੇ ਬੜੇ ਰਿਸ਼ੀ ਮੁਨੀ

ਅਵਤਾਰਾਂ ਤੋਂ ਘੱਟ ਨਹੀਂ ਹਨ। ਕਬੀਰ ਕੋਈ ਚੋਟੀ ਦਾ ਧਨਵਾਨ ਨਹੀਂ ਹੈ, ਇਕ ਜੁਲਾਹਾ ਹੈ, ਮੁਫ਼ਲਿਸ ਹੈ, ਗ਼ਰੀਬ ਹੈ। ਕਬੀਰ ਰਾਜਕੁਮਾਰ ਭੀ ਨਹੀਂ ਹੈ, ਰਾਜਸੀ ਸ਼ਕਤੀ ਭੀ ਨਹੀਂ ਹੈ। ਫਿਰ ਕਬੀਰ ਕੋਈ ਉੱਚੀ ਕੁਲ ਵਿਚ ਭੀ ਨਹੀਂ ਜੰਮਿਆ। ਉੱਚੀ ਕੁਲ ਨੂੰ ਮਾਣ ਦੇਣ ਵਾਲੇ, ਪ੍ਰਭੁਤਾ ਨੂੰ ਮਾਣ ਦੇਣ ਵਾਲੇ, ਧਨ ਸੰਪਦਾ ਨੂੰ ਮਾਣ ਦੇਣ ਵਾਲੇ, ਕੁਝ ਭੀ ਨਹੀਂ ਉਸ਼ ਦੇ ਕੋਲ। ਥੋੜਾ ਹੀ ਤਬਕਾ ਉਸ ਦੇ ਆਲੇ-ਦੁਆਲੇ ਖੜਾ ਹੋਇਐ, ਜ਼ਿਆਦਾ ਨਹੀਂ। ਇਹ ਗੱਲ ਵੱਖਰੀ ਹੈ ਕਿ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਨੇ ਆਪਣੇ ਸੀਨੇ ਵਿਚ ਥਾਂ ਦਿੱਤੀ ਹੈ। ਜਦ ਅਸੀਂ ਮੱਥਾ ਟੇਕਦੇ ਹਾਂ ਗੁਰੂ ਨਾਨਕ ਦੇ ਸ਼ਬਦ ਨੂੰ ਤਾਂ ਕਬੀਰ ਨੂੰ ਭੀ ਟੇਕ ਰਹੇ ਹਾਂ। ਕੁਝ ਵਿਦਵਾਨ ਤਾਂ ਐਸਾ ਕਹਿੰਦੇ ਹਨ ਕਿ ਸਾਰੇ ਭਗਤਾਂ ਵਿਚ, ਸਾਰੇ ਸੰਤਾਂ ਵਿਚ, ਕਬੀਰ ਤਾਂ ਨਮਕ ਹੈ। ਪਤਾ ਹੈ ਨਮਕ ਨੂੰ ਨਿਹੰਗ ਸਿੰਘ ਕੀ ਕਹਿੰਦੇ ਹਨ ? ਸਰਬ-ਰਸ। ਚਾਰ-ਪੰਜ ਕਿਸਮਾਂ ਦੀ ਦਾਲ ਬਣੀ ਹੋਵੇ, ਪੰਜ ਸੱਤ ਕਿਸਮਾਂ ਦੀ ਸਬਜ਼ੀ ਬਣੀ ਹੋਵੇ ਤੇ ਨਮਕ ਇਕ ਵਿਚ ਭੀ ਨਾ ਹੋਵੇ ਤਾਂ ਸਭ ਬੇ-ਰਸ ਹੈ। ਸਾਡੇ ਦੇਸ ਦੇ ਧਾਰਮਿਕ ਲੋਕ, ਚਿੰਤਕ ਲੋਕ ਕਹਿੰਦੇ ਹਨ ਕਿ ਠੀਕ ਹੈ, ਕੋਈ ਭਗਤ ਕਿਸੇ ਦਾਲ ਦੀ ਤਰ੍ਹਾਂ ਹੋਵੇਗਾ, ਸਬਜ਼ੀ ਦੀ ਤਰ੍ਹਾਂ ਹੋਵੇਗਾ, ਟਮਾਟਰ ਦੀ ਤਰ੍ਹਾਂ ਹੋਵੇਗਾ, ਕਰੇਲੇ ਦੀ ਤਰ੍ਹਾਂ ਹੋਵੇਗਾ, ਆਲੂ ਦੀ ਤਰ੍ਹਾਂ ਹੋਵੇਗਾ, ਪਰ ਸਾਰਿਆਂ ਵਿਚ ਤਾਂ ਕਬੀਰ ਨਮਕ ਦੀ ਤਰ੍ਹਾਂ ਹਨ। ਕਬੀਰ ਨਮਕ ਹੈ, ਕਬੀਰ ਸਰਬ-ਰਸ ਹੈ, ਜ਼ਿੰਦਗੀ ਦੇ ਹਰ ਪਹਿਲੂ ਨੂੰ ਛੂਹਦੈ। ਐਸਾ ਕੋਈ ਵਿਸ਼ਾ ਨਹੀਂ, ਜਿਸ ਨੂੰ ਉਸ ਨੇ ਛੂਹਿਆ ਨਹੀਂ। ਉਹ ਭੀ ਕਰਮ-ਕਾਂਡ ਤੋਂ ਨਿਰਾਸ਼ ਹੈ, ਇਕ ਦੇਵਤਾ ਹੈ, "ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥ ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥" ਬਿਨਾਂ ਹਰੀ ਦੇ ਚਿੰਤਨ ਤੋਂ ਛੁਟਕਾਰਾ ਨਹੀਂ ਹੈ। ਕਰਮ-ਕਾਂਡ ਵਿਚ ਜੋ ਮਸਤ ਹੈ, ਸਾਰੀ ਜ਼ਿੰਦਗੀ ਜੋ ਮਸਤ ਰਿਹੈ, ਉਸ ਨੂੰ ਇਸ ਤਰ੍ਹਾਂ ਸਮਝ ਲਵੋ, ਜਿਵੇਂ ਕਈਆਂ ਦੇ ਸਰੀਰ ਬੌਣੇ ਰਹਿ ਜਾਂਦੇ ਹਨ, ਦੋ ਢਾਈ ਫ਼ੁੱਟ ਦੇ, ਵਧਦੇ ਹੀ ਨਹੀਂ। ਦੂਰ ਕਿਉਂ ਜਾਈਏ, ਗਵਾਲੀਅਰ ਤੋਂ ਸਤਿਸੰਗਤਾਂ ਆਈਆਂ ਹਨ, ਦੋ ਬੌਣੇ ਹਨ, ਦੋਵੇਂ ਸਤਿਸੰਗੀ ਹਨ, ਦੋਵੇਂ ਭੈਣ ਭਰਾ ਹਨ। ਹੁਣ ਤਾਂ ਮੇਰੇ ਖ਼ਿਆਲ ਵਿਚ ਚਾਲ੍ਹੀ ਪੰਜਾਹ ਸਾਲ ਦੀ ਉਮਰ ਹੋ ਗਈ ਹੋਵੇਗੀ, ਪਰ ਕੱਦ ਢਾਈ ਫ਼ੁੱਟ ਦਾ ਹੈ। ਭਰਾ ਵਿਚਾਰਾ ਇਕ ਸਟਾਲ 'ਤੇ ਪੈੱਨ ਵੇਚਦਾ ਹੈ ਤੇ ਆਪਣੀ ਉਪਜੀਵਕਾ ਚਲਾਂਦਾ ਹੈ। ਭੈਣ ਗੁਰਦੁਆਰੇ ਸੇਵਾ ਕਰਦੀ ਹੈ। ਢਾਈ ਫ਼ੁੱਟ ਦਾ ਕੱਦ ਹੈ ਪਰ ਸਮਝ ਬੜੀ ਹੈ। ਸਮਝ ਤਾਂ ਬਹੁਤ ਵੱਡੀ ਹੋ ਗਈ, ਸਰੀਰ ਵੱਡਾ ਨਹੀਂ ਹੋਇਆ। ਕਈਆਂ ਦੇ ਸਰੀਰ ਉੱਚੇ ਲੰਬੇ ਹੋ ਜਾਂਦੇ ਹਨ, ਸਮਝ ਕੁਝ ਭੀ ਨਹੀਂ ਹੁੰਦੀ, ਐਸਾ ਭੀ ਹੋ ਜਾਂਦਾ ਹੈ। ਸਰੀਰ ਭੈਣ ਭਰਾ ਦਾ ਬੌਣਾ ਰਹਿ ਗਿਆ ਹੈ, ਪਰ ਸ਼ਰਧਾ ਹੈ, ਭਾਵਨਾ ਹੈ। ਭਰਾ ਇਕ ਦੋ ਦਫ਼ਾ ਇਥੇ

ਭੀ ਆਇਆ ਸੀ। ਪਿਛਲੇ ਸਾਲ ਮੈਂ ਕਿਹਾ, ਫਿਰ ਆਵੇਂਗਾ ? ਤਾਂ ਕਹਿੰਦਾ ਸੀ ਕਿ ਨਹੀਂ, ਇਥੇ ਬੱਚੇ ਮੈਨੂੰ ਮਜ਼ਾਕ ਕਰਦੇ ਹਨ। ਸਾਰੇ ਮੇਰੇ ਪਿੱਛੇ ਪੈ ਜਾਂਦੇ ਹਨ, ਮੈਂ ਨਹੀਂ ਆਉਣਾ। ਵਿਚਾਰੇ ਦਾ ਸਰੀਰ ਢਾਈ ਫ਼ੁੱਟ ਦਾ। ਮੈਂ ਅਰਜ਼ ਕਰਾਂ, ਜਿਵੇਂ ਕਈਆਂ ਦੇ ਸਰੀਰ ਬੌਣੇ ਰਹਿ ਜਾਂਦੇ ਹਨ, ਪਰ ਕਈਆਂ ਦੀ ਅਕਲ ਭੀ ਬੌਣੀ ਰਹਿ ਜਾਂਦੀ ਹੈ, ਸਮਝ ਭੀ ਬੌਣੀ ਰਹਿ ਜਾਂਦੀ ਹੈ। ਸਾਰੀ ਜ਼ਿੰਦਗੀ ਕਰਮ-ਕਾਂਡ ਵਿਚ ਗ਼ਲਤਾਨ ਰਹੇ। ਕਦੀ ਖ਼ਿਆਲ ਨਹੀਂ ਆਇਆ ਕਿ ਸਰੀਰ ਤੋਂ ਕੁਝ ਉੱਚੇ ਉਠੀਏ। ਠੀਕ ਹੈ, ਯਾਤਰਾ ਕਰਮ-ਕਾਂਡ ਤੋਂ ਸ਼ੁਰੂ ਹੋਵੇਗੀ। ਪਹਿਲਾ ਕਦਮ ਯਾਤਰਾ ਦਾ ਆਰੰਭ ਹੈ, ਪਹਿਲਾ ਕਦਮ ਮੰਜ਼ਲ ਨਹੀਂ ਹੈ। ਕਰਮ-ਕਾਂਡ ਮੰਜ਼ਲ ਨਹੀਂ ਹੈ। ਕਰਮ-ਕਾਂਡ ਟਿਕਾਣਾ ਨਹੀਂ ਹੈ।

ਕਰਮ-ਕਾਂਡ ਕਿਸ ਨੂੰ ਕਹਿੰਦੇ ਹਨ ? ਜੋ ਕੁਝ ਭੀ ਮੇਰਾ ਸਰੀਰ ਕਰ ਰਿਹੈ, ਉਸ ਵਿਚ ਮੇਰਾ ਮਨ ਸ਼ਾਮਲ ਨਹੀਂ ਹੈ, ਇਹ ਕਰਮ-ਕਾਂਡ ਹੈ। ਸਰੀਰ ਮੋਇਆ, ਸਾਰੇ ਦਾ ਸਾਰਾ ਕਰਮ-ਕਾਂਡ, ਪੂਜਾ-ਪਾਠ, ਤੀਰਥਾਂ ਦਾ ਰਟਨ, ਦਾਨ-ਪੁੰਨ, ਸਭ ਖ਼ਤਮ ਹੋ ਗਿਆ। ਕੁਝ ਭੀ ਨਹੀਂ ਹੈ। ਸੋ ਮੈਂ ਅਰਜ਼ ਕਰਾਂ, ਜਦ ਵੀ ਕਦੇ ਕਿਸੇ ਦਾ ਧਿਆਨ ਪ੍ਰਭੂ ਮਾਰਗ ਵੱਲ ਚੱਲਦੈ, ਜਦ ਭੀ ਕੋਈ ਕਰਮ-ਕਾਂਡ ਤੋਂ ਉੱਚਾ ਹੁੰਦੈ ਤਾਂ ਇਸ ਦੇ ਕਾਰਨ ਤਿੰਨ ਹੀ ਹਨ। ਪਹਿਲਾ ਤਾਂ ਜੇਕਰ ਉਸ ਨੂੰ ਬਹੁਤ ਵੱਡੀ ਦੁੱਖ ਦੀ ਚੋਟ ਲੱਗ ਜਾਏ, ਜਾਂ ਸਾਰੇ ਦਾ ਸਾਰਾ ਸੰਸਾਰ ਦੁੱਖ ਰੂਪ ਦਿੱਸ ਪਵੇ। ਮਹਾਤਮਾ ਬੁੱਧ ਨੂੰ ਦੁੱਖ ਦੀ ਚੋਟ ਤਾਂ ਨਹੀਂ ਲੱਗੀ, ਪਰ ਸਾਰਾ ਸੰਸਾਰ ਦੁੱਖ ਦਿਖਾਈ ਦਿੱਤੈ। ਇਸ ਬਾਰੇ ਭੀ ਮੈਂ ਕਹਿ ਦਿਆਂ ਕਿ ਦੁੱਖ ਦੀ ਚੋਟ ਖਾ ਕੇ ਜਿਸ ਨੂੰ ਸਮਝ ਆਈ ਹੈ, ਉਹ ਗਿਆਨੀ ਹੈ, ਸਮਝਦਾਰ ਹੈ, ਸੂਝਵਾਨ ਹੈ। ਦੁੱਖ ਦੀ ਚੋਟ ਤਾਂ ਨਹੀਂ ਲੱਗੀ, ਪਰ ਸਾਰਾ ਸੰਸਾਰ ਦੁੱਖ-ਰੂਪ ਦਿਖਾਈ ਦਿੱਤੈ। ਜ਼ਰੂਰ ਕੋਈ ਇਸਦੇ ਪਿਛਲੇ ਸੰਸਕਾਰ ਹਨ ਅਤੇ ਇਹ ਬ੍ਰਹਮ-ਗਿਆਨ ਦੇ ਨੇੜੇ ਹੈ। ਬਹੁਤ ਸੂਝਵਾਨ ਹੈ, ਮਹਾਨ ਪੰਡਿਤ ਹੈ, ਮਹਾਨ ਗਿਆਨੀ ਹੈ। ਦੁੱਖ ਦੀ ਕੋਈ ਚੋਟ ਉਸ ਨੂੰ ਨਹੀਂ ਲੱਗੀ। ਰਾਜ ਕੁਮਾਰ ਹੈ, ਉੱਚੀ ਕੁਲ ਵਿਚ ਜਨਮ ਭੀ ਹੈ, ਰਾਜੇ ਦਾ ਲੜਕਾ ਭੀ ਹੈ, ਧਨ ਸੰਪਦਾ ਭੀ ਹੈ। ਸੰਸਾਰ ਜਿਨ੍ਹਾਂ ਗੱਲਾਂ ਨੂੰ ਮਾਣ ਦਿੰਦੈ, ਕਿ ਇਹ ਧਨਵਾਨ ਹੈ ਕਿ ਨਹੀਂ, ਇਹਦੀ ਕੁਲ ਉੱਚੀ ਹੈ ਕਿ ਨਹੀਂ, ਇਹਦੇ ਕੋਲ ਪ੍ਰਭੁਤਾ ਹੈ ਕਿ ਨਹੀਂ, ਇਹ ਤਿੰਨੇ ਚੀਜ਼ਾਂ ਉਹਦੇ ਕੋਲ ਹਨ।

ਮੇਰਾ ਤਾਂ ਮਜ਼ਾਕ ਉਡਾਂਦੇ ਹਨ ਕਿ ਹੈ ਤਾਂ ਜੁਲਾਹਾ, ਸਾਰਾ ਦਿਨ ਭਜਨ ਕਰਦੈ, ਬੰਦਗੀ ਕਰਦੈ, ਭਗਤ ਬਣਨ ਦਾ ਪਾਖੰਡ ਕਰਦੈ। ਹੈ ਤਾਂ ਜੁਲਾਹਾ ਪਰ ਬ੍ਰਾਹਮਣ ਬਣਨ ਦੀ ਕੋਸ਼ਿਸ਼ ਕਰਦੈ। ਹੱਸਦੇ ਨੇ, ਮਜ਼ਾਕ ਉਡਾਂਦੇ ਹਨ :

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥**

*(ਸਲੋਕ ਕਬੀਰ ਜੀ, ਪੰਨਾ 1364)*

ਕੁਰਬਾਨ ਜਾਂਦਾ ਹਾਂ ਮੈਂ ਇਸ ਨੀਵੀਂ ਜਾਤ ਤੋਂ, ਜਿਸ ਨੇ ਮੈਨੂੰ ਪਰਮਾਤਮਾ ਦੇ ਮਾਰਗ ਉੱਤੇ ਤੋਰਿਐ। ਖ਼ੈਰ! ਮੁਖ਼ਤਸਰ ਜਿਹਾ ਮੈਂ ਅਰਜ਼ ਕਰਾਂ : ਜਾਂ ਤਾਂ ਦੁੱਖ ਦੀ ਬਹੁਤ ਗਹਿਰੀ ਚੋਟ ਲੱਗੇ, ਮਾਮੂਲੀ ਨਹੀਂ ਬਹੁਤ ਵੱਡੀ, ਤਾਂ ਮਨੁੱਖ ਜਾਗਦੈ, ਉਂਜ ਨਹੀਂ ਜਾਗਦਾ। ਖ਼ਿਆਲ ਹੀ ਨਹੀਂ ਆਉਂਦਾ ਸਾਰੀ ਜ਼ਿੰਦਗੀ ਕਿ ਗੁਰੂ, ਪੀਰ-ਪੈਗ਼ੰਬਰ ਭੀ ਕੋਈ ਹੁੰਦੈ, ਪਰਮਾਤਮਾ ਭੀ ਕੋਈ ਹੁੰਦੈ। ਗੁਰਵਾਕ ਹੈ :

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥**

*(ਗਉੜੀ ਮਹਲਾ ੧, ਪੰਨਾ 156)*

ਕੁਝ ਖ਼ਿਆਲ ਹੀ ਨਹੀਂ ਆਇਆ, ਕਦੀ ਸੋਚਿਆ ਭੀ ਨਹੀਂ। ਕੋਈ ਬਹੁਤ ਗਹਿਰੀ ਦੁੱਖ ਦੀ ਚੋਟ ਲੱਗੇ, ਜਾਂ ਸਾਰਾ ਜਗਤ ਦੁੱਖ-ਰੂਪ ਦਿਖਾਈ ਦੇਵੇ, ਮਨੁੱਖ ਦਾ ਧਿਆਨ ਚੱਲ ਪੈਂਦਾ ਹੈ, ਸੁਰਤ ਚੱਲ ਪੈਂਦੀ ਹੈ ਪਰਮਾਤਮਾ ਦੇ ਮਾਰਗ ਉੱਤੇ। ਜਾਂ ਫਿਰ ਇਤਨਾ ਗਹਿਰਾ ਚਿੰਤਕ ਹੋਵੇ, ਦਾਰਸ਼ਨਿਕ ਹੋਵੇ, ਫ਼ਿਲਾਸਫ਼ਰ ਹੋਵੇ; ਇਤਨੀ ਗਹਿਰੀ ਸੋਚਣੀ ਹੋਵੇ, ਇਤਨੀ ਉੱਚੀ ਸੋਚਣੀ ਹੋਵੇ ਕਿ ਦੁਨੀਆਂ ਛੋਟੀ ਹੋ ਜਾਏ, ਪਰੰਤੂ ਕੁਝ ਭੀ ਨਹੀਂ ਹੈ। ਜਿਵੇਂ ਅਕਸਰ ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਸੰਤ ਤਾਂ ਕਹਿੰਦੇ ਹਨ, "ਆਵਨ ਜਾਨੁ ਇਕੁ ਖੇਲ ਬਨਾਇਆ" ਜੰਮਣਾ ਮਰਨਾ ਇਕ ਖੇਲ ਹੈ, ਹੋਰ ਕੁਝ ਭੀ ਨਹੀਂ। ਕੁਝ ਮਿਲ ਜਾਣਾ, ਕੁਝ ਖੋ ਜਾਣਾ ਖੇਲ ਹੈ, ਪਰ ਜਿਸ ਨੇ ਜਪ-ਤਪ ਨਹੀਂ ਕੀਤਾ, ਉਹ ਬ੍ਰਹਮ ਗਿਆਨੀ ਨਹੀਂ। ਸੋਚ ਤੋਂ ਵੀਚਾਰਕ ਹੈ, ਉਸ ਨੂੰ ਭੀ ਦੁਨੀਆਂ ਖੇਲ ਲੱਗਦੀ ਹੈ ਅਤੇ ਖੇਲ ਭੀ ਬੱਚਿਆਂ ਦਾ। ਗ਼ਾਲਿਬ ਕਹਿੰਦੈ :

*ਬਾਜ਼ੀਚਾਏ ਇਤਫ਼ਾਲ ਹੈ ਦੁਨੀਆ ਮੇਰੇ ਆਗੇ।*

ਇਤਫ਼ਾਲ—ਤਿਫ਼ਲ ਦਾ ਜਮ੍ਹਾ [ਬਹੁਵਚਨ], ਬੱਚੇ ਨੂੰ ਪਰਸ਼ੀਅਨ ਵਿਚ ਤਿਫ਼ਲ ਕਹਿੰਦੇ ਹਨ। ਇਤਫ਼ਾਲ: ਬੱਚੇ। ਇਹ ਸਾਰਾ ਸੰਸਾਰ ਕੀ ਹੈ ? ਬੱਚਿਆਂ ਦਾ ਖੇਲ ਹੈ, ਜਵਾਨਾਂ ਦਾ ਭੀ ਨਹੀਂ। ਕਹਿੰਦਾ ਹੈ, ਬੱਚਿਆਂ ਦਾ ਖੇਲ ਹੈ, ਹੋਰ ਕੁਝ ਭੀ ਨਹੀਂ, ਬੱਚੇ ਹੀ ਖੇਡਦੇ ਹਨ :

*ਬਾਜ਼ੀਚਾਏ ਇਤਫ਼ਾਲ ਹੈ ਦੁਨੀਆ ਮੇਰੇ ਆਗੇ।*
*ਹੋਤਾ ਹੈ ਸ਼ਬੋਰੋਜ਼ ਤਮਾਸ਼ਾ ਮੇਰੇ ਆਗੇ।*

ਦਿਨ ਰਾਤ ਮੈਂ ਤਮਾਸ਼ਾ ਦੇਖਦਾ ਪਿਆ ਹਾਂ। ਜਿਹੜਾ ਹੱਸਦਾ ਪਿਐ, ਉਹੀ ਰੋਣ ਲੱਗ ਪੈਂਦਾ ਹੈ। ਜੋ ਰੋਂਦਾ ਪਿਐ, ਉਹੀ ਹੱਸਣ ਲੱਗ ਪੈਂਦਾ ਹੈ। ਜਿਹਦਾ ਨਫ਼ਾ ਹੋਇਆ, ਉਸ ਦਾ ਹੀ ਨੁਕਸਾਨ ਹੋ ਜਾਂਦਾ ਹੈ। ਜਿਸ ਦਾ ਨੁਕਸਾਨ ਹੋਇਆ, ਉਸ ਦਾ ਹੀ ਨਫ਼ਾ ਹੋ ਜਾਂਦਾ ਹੈ। ਜਿਸ ਦਾ ਜਨਮ ਹੋਇਐ, ਉਹੀ ਮਰ ਜਾਂਦਾ ਹੈ। ਜੋ ਜੁਆਨ ਹੋਇਐ, ਉਹੀ ਬੁੱਢਾ ਹੋ ਜਾਂਦਾ ਹੈ। ਇਹ ਤਾਂ ਖੇਲ ਹੈ, ਤਮਾਸ਼ਾ ਹੈ। ਗ਼ਾਲਿਬ ਅੱਗੇ ਜਾ ਕੇ ਕਹਿੰਦਾ ਹੈ :

*ਇਕ ਖੇਲ ਹੈ ਔਰੰਗੇ ਸੁਲੇਮਾਨ ਮੇਰੇ ਨਜ਼ਦੀਕ।*

ਇਕ ਰਾਜਨੀਤਕ ਤਖ਼ਤ ਦੀ ਖ਼ਾਤਰ ਲੋਕੀਂ ਪਤਾ ਨਹੀਂ ਕਿਤਨੇ ਪਾਪੜ ਵੇਲਦੇ ਹਨ। ਅੱਗੇ ਕਹਿੰਦਾ ਹੈ :

*ਇਕ ਬਾਤ ਹੈ ਏਜ਼ਾਜ਼ਿ ਮਸੀਹਾ ਮੇਰੇ ਆਗੇ।*

ਹਜ਼ਰਤ ਈਸਾ ਦੇ ਮੋਅਜਜ਼ੇ ਹਨ ਰਿਧੀਆਂ ਤੇ ਸਿੱਧੀਆਂ, ਇਹ ਬੱਚਿਆਂ ਦਾ ਤਮਾਸ਼ਾ ਹੈ ਸਭ। ਗੁਰੂ ਨਾਨਕ ਸਾਹਿਬ ਸਾਨੂੰ ਰੋਕਦੇ ਹਨ :

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥**

*(ਸਿਰੀਰਾਗੁ ਮਹਲਾ ੧, ਪੰਨਾ 14)*

ਕਿਉਂਕਿ ਲੋਕੀਂ ਤਾਂ ਰਿਧੀਆਂ ਸਿੱਧੀਆਂ ਤੋਂ ਪ੍ਰਭਾਵਿਤ ਹੁੰਦੇ ਹਨ। ਆਲੇ-ਦੁਆਲੇ ਘੁੰਮਣ ਲੱਗ ਪੈਂਦੇ ਹਨ। ਲੋਕੀਂ ਇਸੇ ਵਿਚ ਹੀ ਫਸ ਜਾਂਦੇ ਹਨ। ਕਹਿੰਦਾ ਹੈ, "ਇਕ ਬਾਤ ਹੈ ਏਜਾਜ਼ਿ ਮਸੀਹਾ ਮੇਰੇ ਆਗੇ" ਹਜ਼ਰਤ ਈਸਾ ਦੇ ਮੋਅਜਜ਼ੇ ਬੱਚਿਆਂ ਦਾ ਤਮਾਸ਼ਾ ਹੈ। ਕਹਿੰਦੇ ਹਨ, ਉਹ ਬੀਮਾਰ ਦੇ ਸਿਰ 'ਤੇ ਹੱਥ ਰੱਖਦਾ ਸੀ ਤਾਂ ਉਹ ਤੰਦਰੁਸਤ ਹੋ ਜਾਂਦਾ ਸੀ; ਅੰਨ੍ਹੇ ਦੇ ਸਿਰ 'ਤੇ ਹੱਥ ਰੱਖਦਾ ਸੀ, ਉਸ ਨੂੰ ਅੱਖਾਂ ਮਿਲ ਜਾਂਦੀਆਂ ਸਨ। ਇਤਿਹਾਸ ਵਿਚ ਕਹਿੰਦੇ ਨੇ ਕਿ ਮੁਰਦੇ ਦੇ ਸਿਰ 'ਤੇ ਹੱਥ ਰੱਖਿਆ, ਉਹ ਜ਼ਿੰਦਾ ਹੋ ਗਿਆ। ਗ਼ਾਲਿਬ ਕਹਿੰਦੈ, ਜਿਸ ਮੁਰਦੇ ਦੇ ਸਿਰ 'ਤੇ ਹੱਥ ਰੱਖਿਆ ਉਹ ਜਿਊਂਦਾ ਹੋ ਗਿਆ ਤੇ ਉਹ ਫਿਰ ਨਹੀਂ ਮਰਿਆ ? ਈਸਾ ਭੀ ਬੱਚਿਆਂ ਦਾ ਤਮਾਸ਼ਾ ਹੀ ਕਰਦਾ ਰਿਹੈ, ਹੋਰ ਕੀ ਕਰਦਾ ਰਿਹੈ! ਮੈਂ ਸਹਿਮਤ ਨਹੀਂ। ਮੈਂ ਈਸਾ ਨਾਲ ਭੀ ਖੇਡਣ ਨੂੰ ਤਿਆਰ ਨਹੀਂ। ਇਹ ਬੱਚਿਆਂ ਦੀ ਖੇਡ ਹੈ। ਇਤਨੀ ਗਹਿਰੀ ਸੋਚਣੀ ਹੈ! ਮੈਂ ਤਾਂ ਕਹਿਣਾ ਚਾਹਵਾਂਗਾ ਕਿ ਇਸ ਦੀ ਸੋਚਣੀ ਤਾਂ ਈਸਾ ਤੋਂ ਭੀ ਅੱਗੇ ਚਲੀ ਗਈ ਹੈ। ਜਿਨ੍ਹਾਂ ਰਿਧੀਆਂ ਸਿੱਧੀਆਂ ਵਿਚ ਗ਼ਲਤਾਨ ਹੈ ਈਸਾ, ਗ਼ਾਲਿਬ ਕਹਿੰਦੈ ਕਿ ਇਹ ਕੁਝ ਭੀ ਨਹੀਂ ਹੈ।

ਸੋ ਮੈਂ ਅਰਜ਼ ਕਰਾਂ, ਜਾਂ ਤਾਂ ਸੋਚਣੀ ਇਤਨੀ ਗਹਿਰੀ ਹੋਵੇ ਕਿ ਜਗਤ ਛੋਟਾ, ਮਾਮੂਲੀ ਖਿਡਾਉਣਾ ਪ੍ਰਤੀਤ ਹੋ ਜਾਏ, ਉਹ ਚੱਲ ਪਏਗਾ। ਤੀਸਰਾ ਕਾਰਨ ਸਰੋਤਾ ਹੋਵੇ, ਸਤਿਸੰਗੀ ਹੋਵੇ, ਬਹੁਤ ਗਹਿਰੇ ਢੰਗ ਨਾਲ ਸੁਣਨ ਵਾਲਾ ਹੋਵੇ। ਕੁਝ ਗੁਣੀ ਗਿਆਨੀਆਂ ਨੂੰ ਪਤਾ ਹੈ ਕਿ ਸੰਤ ਜੀਵਨ ਸਿੰਘ ਜੀਂਦ ਵਾਲੇ ਇਥੇ ਆਉਂਦੇ ਸਨ। ਜ਼ਿੰਦਗੀ ਵਿਚ ਸਰੋਤੇ ਦੇਖੇ ਹਨ, ਪਰ ਉਨ੍ਹਾਂ ਵਰਗਾ ਸਰੋਤਾ ਕੋਈ ਸ਼ਾਇਦ ਹੀ ਹੋਵੇ। ਕੋਈ ਭੀ ਸ਼ਬਦ ਗਾਇਨ ਕਰੋ, ਮਸਤ ਹੋ ਜਾਂਦੇ ਸਨ, ਜੁੜ ਜਾਂਦੇ ਸਨ। ਐਸਾ ਗਹਿਰਾ ਸੁਣਨਾ ਸੀ! ਭਾਈ ਅਮਰੀਕ ਸਿੰਘ

ਤਾਂ ਹਰ ਸਾਲ ਜਾਂਦੇ ਸਨ। ਜੀਂਦ ਵਿਚ ਕਈ ਦਫ਼ਾ ਮੈਨੂੰ ਇਨ੍ਹਾਂ ਦੇ ਦਰਸ਼ਨ ਹੋਏ। ਬਹੁਤ ਗਹਿਰੇ ਸਰੋਤੇ ਸਨ, ਪਰ ਹੁਣ ਨਹੀਂ ਰਹੇ, ਬੜੀ ਗਹਿਰਾਈ ਨਾਲ ਸੁਣਦੇ ਅਤੇ ਲੀਨ ਹੋ ਜਾਂਦੇ ਸਨ। ਇਤਨਾ ਮੈਂ ਅਰਜ਼ ਕਰ ਦਿਆਂ ਕਿ ਇਤਨਾ ਗਹਿਰਾ ਸਰੋਤਾ ਹੋਵੇ ਜਾਂ ਗੁਰੂ ਦਾ ਸ਼ਬਦ ਚੋਟ ਕਰ ਜਾਏ ਤੇ ਧਿਆਨ ਚੱਲ ਪਵੇ ਪਰਮਾਤਮਾ ਦੇ ਮਾਰਗ ਉੱਤੇ। ਪਰ ਗਹਿਰਾ ਸਰੋਤਾ ਭੀ ਨਹੀਂ ਹੈ, ਗਹਿਰੀ ਤੇ ਉੱਚੀ ਸਮਝ ਭੀ ਨਹੀਂ ਹੈ ਅਤੇ ਬਹੁਤ ਵੱਡੀ ਦੁੱਖ ਦੀ ਚੋਟ ਭੀ ਨਹੀਂ ਲੱਗੀ, ਉਮੀਦ ਨਹੀਂ ਕਿ ਇਹ ਬੰਦਾ ਰੱਬ ਦੇ ਮਾਰਗ 'ਤੇ ਚੱਲੇਗਾ। ਇਕ ਅੰਦਾਜ਼ੇ ਦੇ ਮੁਤਾਬਕ ਨੱਬੇ ਫ਼ੀਸਦੀ ਲੋਗ ਦੁੱਖ ਦੀ ਚੋਟ ਖਾ ਕੇ ਹੀ ਧਰਮ ਦੇ ਮਾਰਗ ਉੱਤੇ ਚੱਲਦੇ ਹਨ, ਬਾਕੀ ਦਸ ਫ਼ੀਸਦੀ ਆ ਜਾਂਦੇ ਨੇ ਦਾਰਸ਼ਨਿਕ, ਫ਼ਿਲਾਸਫ਼ਰ ਤੇ ਸਤਿਸੰਗੀ, ਗਹਿਰੇ ਸਰੋਤੇ। ਨੱਬੇ ਫ਼ੀਸਦੀ, ਸੌ ਵਿੱਚੋਂ ਨੱਬੇ ਦੁੱਖ ਦੀ ਚੋਟ ਖਾ ਕੇ ਚੱਲਦੇ ਹਨ, ਉਂਜ ਨਹੀਂ। ਖ਼ਿਆਲ ਹੀ ਨਹੀਂ ਆਇਆ ਕਿ ਪਰਮਾਤਮਾ ਹੈ ਕਿ ਨਹੀਂ। ਪਰ ਕੋਈ ਗਹਿਰੀ ਦੁੱਖ ਦੀ ਚੋਟ ਲੱਗ ਗਈ, ਨਿਰਾਸ਼ ਹੋ ਗਏ, ਐਸੇ ਮਨੁੱਖ ਦਾ ਧਿਆਨ ਪਰਮਾਤਮਾ ਦੇ ਮਾਰਗ ਉੱਤੇ ਚੱਲ ਪੈਂਦਾ ਹੈ। ਅਜੇ ਤਕ ਕਿਸੇ ਦਾ ਧਿਆਨ ਨਹੀਂ ਚੱਲਿਆ ਪਰ ਸਰੀਰ ਤਾਂ ਜਾ ਰਿਹੈ ਸ਼ਮਸ਼ਾਨਘਾਟ ਦੀ ਤਰਫ਼। ਗੁਸਤਾਖ਼ੀ ਮਾਫ਼! ਸਾਰਿਆਂ ਦਾ। ਰੋਜ਼ ਰੋਜ਼ ਮਨੁੱਖ ਸ਼ਮਸ਼ਾਨਘਾਟ ਦੇ ਨੇੜੇ ਹੋ ਰਿਹੈ, ਹੋਰ ਕੁਝ ਭੀ ਨਹੀਂ ਹੈ। ਰੋਜ਼ ਰੋਜ਼ ਸਰੀਰ ਕਬਰ ਦੇ ਨੇੜੇ ਜਾ ਰਿਹੈ, ਹੋਰ ਕੁਝ ਭੀ ਨਹੀਂ ਹੈ। ਇਸ ਨੂੰ ਮੈਂ ਇੰਜ ਭੀ ਬਿਆਨ ਕਰਦਾ ਹਾਂ ਕਿ ਰੋਜ਼ ਰੋਜ਼ ਮਨੁੱਖ ਛੋਟਾ ਹੋ ਰਿਹੈ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ:

**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥**

*(ਤਿਲੰਗ ਮਹਲਾ ੯, ਪੰਨਾ 726)*

ਇਕ ਇਕ ਬੂੰਦ ਜੇਕਰ ਘੜੇ ਵਿੱਚੋਂ ਨਿਕਲ ਰਹੀ ਹੈ ਤਾਂ ਪਾਣੀ ਘਟ ਰਿਹੈ ਕਿ ਵਧ ਰਿਹੈ? ਰੋਜ਼ ਰੋਜ਼ ਮਨੁੱਖ ਛੋਟਾ ਹੋ ਰਿਹੈ, ਪਰ ਕਹਿੰਦੇ ਹਨ ਕਿ ਇਹ ਵੱਡਾ ਹੋ ਰਿਹੈ। ਸਾਥੋਂ ਪੁੱਛੋਂ, ਛੋਟਾ ਹੋ ਰਿਹੈ, ਵੱਡਾ ਨਹੀਂ ਹੋ ਰਿਹਾ। ਕਬੀਰ ਸਾਹਿਬ ਕਹਿੰਦੇ ਹਨ:

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ,**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥**

*(ਸਿਰੀਰਾਗੁ ਕਬੀਰ ਜੀ, ਪੰਨਾ 91)*

ਮਨੁੱਖ ਰੋਜ਼ ਰੋਜ਼ ਛੋਟਾ ਹੋ ਰਿਹੈ। ਪਰ ਹਾਂ, ਇਸ ਦਾ ਪਰਿਵਾਰ ਜ਼ਰੂਰ ਵੱਡਾ ਹੋ ਰਿਹਾ ਹੈ। ਪਹਿਲੇ ਆਪ ਸੀ, ਫਿਰ ਪੁੱਤਰ ਹੋ ਗਏ, ਪੋਤਰੇ ਹੋ ਗਏ, ਪੜਪੋਤਰੇ ਹੋ ਗਏ। ਪਰਿਵਾਰ ਵੱਡਾ ਹੋ ਰਿਹਾ ਹੈ, ਕਾਰੋਬਾਰ ਵੱਡਾ ਹੋ ਰਿਹਾ ਹੈ, ਪ੍ਰਭੁਤਾ ਵੱਡੀ ਹੋ ਰਹੀ ਹੈ, ਹੋਵੇ ਪਈ, ਪਰ ਤੂੰ ਤਾਂ ਛੋਟਾ ਹੋ ਰਿਹੈਂ। ਰੋਜ਼ ਰੋਜ਼ ਛੋਟਾ ਹੋ

ਰਿਹੈਂ। ਪਰਿਵਾਰ ਵੱਡਾ ਹੋ ਰਿਹੈ, ਇਹ ਦਿਖਾਈ ਦੇਵੇ; ਕਾਰੋਬਾਰ ਵੱਡਾ ਹੋ ਰਿਹੈ, ਇਹ ਦਿਖਾਈ ਦੇਵੇ; ਪ੍ਰਭੁਤਾ ਵੱਡੀ ਹੋ ਰਹੀ ਹੈ, ਇਹ ਭੀ ਦਿਖਾਈ ਦੇਵੇ ਤਾਂ ਐਸਾ ਮਨੁੱਖ ਪਰਮਾਤਮਾ ਦੇ ਮਾਰਗ 'ਤੇ ਨਹੀਂ ਚੱਲ ਸਕਦਾ। ਪਰਮਾਤਮਾ ਦੇ ਮਾਰਗ 'ਤੇ ਉਹ ਚੱਲਦੈ, ਜਿਸ ਨੂੰ ਇਹ ਦਿਖਾਈ ਦੇਵੇ ਕਿ ਮੈਂ ਰੋਜ਼ ਰੋਜ਼ ਛੋਟਾ ਹੋ ਰਿਹਾ ਹਾਂ, "ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ"। ਪਤਾ ਨਹੀਂ, ਥੋੜ੍ਹੇ ਦਿਨ ਹੋਏ ਕਿਸੇ ਨੂੰ ਮੈਂ ਕਹਿ ਦਿੱਤਾ ਕਿ ਇਕ ਦਿਨ ਤਾਂ ਅੱਜ ਘਟ ਗਿਆ। ਕਹਿਣ ਲੱਗਾ, ਸੰਗਰਾਂਦ ਦਾ ਦਿਹਾੜਾ ਹੈ, ਅਪਸ਼ਗਨ ਦੀ ਗੱਲ ਕਿਉਂ ਕਰਦੇ ਹੋ ? ਮੈਂ ਕਿਹਾ, ਹੱਦ ਹੋ ਗਈ, ਇਕ ਦਿਨ ਲੰਘਿਐ, ਤਾਂ ਇਕ ਦਿਨ ਘਟ ਹੀ ਗਿਐ। ਲੋਕੀਂ ਇਸ ਨੂੰ ਅਪਸ਼ਗਨ ਕਹਿੰਦੇ ਹਨ, ਪਰ ਸੱਚਾਈ ਤਾਂ ਇਹੀ ਹੈ ਕਿ ਇਕ ਦਿਨ ਘਟ ਗਿਐ। ਇਹ ਘਟਣਾ ਕੋਈ ਕਹੇ ਕਿ ਸਾਨੂੰ ਸੁਣਨਾ ਭੀ ਗਵਾਰਾ ਨਹੀਂ, ਵੇਖਣਾ ਤਾਂ ਬਹੁਤ ਵੱਡੀ ਗੱਲ ਹੈ। ਜਿਸ ਨੂੰ ਦਿਖਾਈ ਦੇਵੇ, ਉਹ ਤਾਂ ਸਿਆਣਾ ਹੈ, ਦਾਰਸ਼ਨਿਕ ਹੈ। ਸੁਣਨਾ ਭੀ ਗਵਾਰਾ ਨਹੀਂ ਕਿ ਛੋਟਾ ਹੋ ਰਿਹੈ, ਇਸ ਛੋਟੇ ਹੋਣ ਨੂੰ ਭੁਲਾ ਦੇਂਦੈ। ਯਾਦ ਹੈ ਤਾਂ ਇਹ ਕਿ ਕਿਸ ਤਰ੍ਹਾਂ ਮੇਰਾ ਕਾਰੋਬਾਰ ਵੱਡਾ ਹੋ ਰਿਹੈ, ਮੇਰਾ ਪਰਿਵਾਰ ਵੱਡਾ ਹੋ ਰਿਹੈ, ਮੇਰੀ ਪ੍ਰਭੁਤਾ ਵੱਡੀ ਹੋ ਰਹੀ ਹੈ। ਹੋ ਰਹੀ ਹੋਵੇਗੀ, ਪਰ ਤੂੰ ਤਾਂ ਛੋਟਾ ਹੋ ਰਿਹੈਂ। ਪਰਮਾਤਮਾ ਦੀ ਯਾਤਰਾ 'ਤੇ ਉਹ ਮਨੁੱਖ ਨਹੀਂ ਚੱਲ ਸਕਦਾ, ਜਿਸ ਨੂੰ ਇਹੀ ਦਿਖਾਈ ਦੇਵੇ ਕਿ ਮੇਰਾ ਪਰਿਵਾਰ ਵੱਡਾ ਹੋ ਰਿਹੈ, ਮੇਰਾ ਕਾਰੋਬਾਰ ਵੱਡਾ ਹੋ ਰਿਹੈ, ਮੇਰੀ ਪ੍ਰਭੁਤਾ ਵੱਡੀ ਹੋ ਰਹੀ ਹੈ। ਦਿਖਾਈ ਦੇਵੇ ਕਿ ਮੈਂ ਛੋਟਾ ਹੋ ਰਿਹਾਂ ਔਰ ਜਿਸ ਦਿਨ ਇਹ ਛੋਟਾ ਹੋਣਾ ਦਿਖਾਈ ਦੇਵੇਗਾ, ਤਾਂ ਹੀ ਚੱਲੇਗਾ। ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਚੱਲਣ ਦੇ ਇਹ ਤਿੰਨ ਕਾਰਨ ਹਨ। ਇਹ ਤਿੰਨ ਘਟਨਾਵਾਂ ਜਿਸ 'ਤੇ ਨਹੀਂ ਘਟੀਆਂ, ਉਸ ਦਾ ਧਿਆਨ ਪਰਮਾਤਮਾ ਦੇ ਮਾਰਗ ਦੇ ਉੱਤੇ ਨਹੀਂ ਚੱਲਦਾ। ਹੁਣ ਦੂਜੀ ਗੱਲ, ਜੇ ਧਿਆਨ ਚੱਲ ਪਿਐ ਤਾਂ ਕੁਝ ਪੜਾਉ ਹਨ। ਇਨ੍ਹਾਂ ਪੜਾਵਾਂ ਨੂੰ ਸਨਾਤਨ ਮਤ ਨੇ ਕਿਹੈ ਕਰਮ-ਕਾਂਡ, ਉਪਾਸਨਾ-ਕਾਂਡ ਤੇ ਮੰਜ਼ਲ ਨੂੰ ਕਿਹੈ ਗਿਆਨ-ਕਾਂਡ। ਗਿਆਨ ਦੀ ਪ੍ਰਾਪਤੀ ਭਗਵਾਨ ਦੀ ਪ੍ਰਾਪਤੀ ਹੈ। ਪ੍ਰਕਾਸ਼ ਦੀ ਪ੍ਰਾਪਤੀ ਸੂਰਜ ਦੀ ਪ੍ਰਾਪਤੀ ਹੈ। ਇਸ ਨੂੰ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਇੰਜ ਕਿਹੈ—ਸ਼ਰੀਅਤ, ਤਰੀਕ਼ਤ, ਮਾਰਫ਼ਤ, ਹਕ਼ੀਕ਼ਤ। ਪਹਿਲੇ ਸ਼ਰ੍ਹਾ ਕਰਮ-ਕਾਂਡ ਹੈ। ਜਿੱਥੋਂ ਤਕ ਮੇਰਾ ਅੰਦਾਜ਼ਾ ਹੈ, ਮੁਸਲਮਾਨਾਂ ਵਿਚ ਕੋਈ ਇਕ ਅੱਧ ਹੀ ਸ਼ਰ੍ਹਾ ਤੋਂ ਉੱਚਾ ਹੋਵੇਗਾ, ਬਾਕੀ ਤਾਂ ਸਾਰੀ ਜ਼ਿੰਦਗੀ ਸ਼ਰ੍ਹਾ ਵਿਚ ਹੀ ਰਹਿ ਜਾਂਦੀ ਹੈ, ਕਰਮ-ਕਾਂਡ ਵਿਚ ਹੀ ਰਹਿ ਜਾਂਦੀ ਹੈ। ਕੁਝ ਛੱਡਣਾ, ਕੁਝ ਛੁੱਟੇ, ਕੁਝ ਤਿਆਗ ਦੀ ਭਾਵਨਾ ਪੈਦਾ ਹੋਵੇ, ਕੁਝ ਪਕੜ ਢਿੱਲੀ ਹੋਵੇ, ਐਸਾ ਨਹੀਂ ਹੁੰਦਾ। ਸੂਮ ਬੰਦਾ ਧਨ ਸੰਪਦਾ ਦਾ ਰਖਵਾਲਾ ਹੁੰਦਾ ਹੈ, ਮਾਲਕ ਨਹੀਂ ਹੁੰਦਾ, ਕਤੱਈ ਨਹੀਂ ਹੁੰਦਾ :

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥**

*(ਆਸਾ ਕਬੀਰ ਜੀ, ਪੰਨਾ 479)*

ਕਬੀਰ ਜੀ ਕਹਿੰਦੇ ਹਨ ਕਿ ਸੂਮ ਬੰਦਾ ਤਾਂ ਧਨ ਦਾ ਰਖਵਾਲਾ ਹੁੰਦੈ। ਇਹਦੇ ਧਨ ਤੋਂ ਇਹਦਾ ਪਰਿਵਾਰ ਭੀ ਸੁੱਖ ਨਹੀਂ ਲੈ ਸਕਦਾ। ਇਹਦੇ ਧਨ ਤੋਂ ਇਹਦੇ ਬੱਚੇ ਭੀ ਸੁੱਖ ਨਹੀਂ ਲੈ ਸਕਣਗੇ। ਇਥੋਂ ਤੱਕ ਕਿ ਇਸ ਧਨ ਤੋਂ ਇਹ ਆਪ ਭੀ ਸੁੱਖ ਨਹੀਂ ਲੈ ਸਕੇਗਾ। ਸੰਸਾਰ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰ ਸਕੇਗਾ। ਬੱਸ, ਧਨ ਨੂੰ ਚੌਕੀਦਾਰ ਵਾਂਗ ਸੰਭਾਲ ਕੇ ਰੱਖੇਗਾ। ਬਥੇਰੇ ਬੰਦੇ ਜਿਨ੍ਹਾਂ ਨੂੰ ਅਸੀਂ ਧਨਵਾਨ ਕਹਿੰਦੇ ਹਾਂ, ਉਹ ਧਨਵਾਨ ਨਹੀਂ ਹੁੰਦੇ, ਉਹ ਧਨ ਦੇ ਚੌਕੀਦਾਰ ਹੁੰਦੇ ਹਨ, ਸਿਰਫ਼ ਰਖਵਾਲੀ ਕਰਦੇ ਹਨ। ਇਕ ਦਿਨ ਇਹ ਧਨ ਉਨ੍ਹਾਂ ਤੋਂ ਫਿਰ ਦੂਜੇ ਦੇ ਹੱਥ ਵਿਚ ਚਲਾ ਜਾਂਦਾ ਹੈ, ਫਿਰ ਤੀਸਰੇ ਦੇ ਹੱਥ ਵਿਚ ਚਲਾ ਜਾਂਦੈ, ਇਹ ਭੀ ਮੈਂ ਅਰਜ਼ ਕਰ ਦਿਆਂ। ਇਸ ਸੰਬੰਧ ਵਿਚ 'ਨਸੀਹਤਨਾਮਾ' ਦੀ ਵੀ ਬਾਣੀ ਹੈ, ਜੋ ਗੁਰੂ ਨਾਨਕ ਸਾਹਿਬ ਨਾਲ ਜੋੜੀ ਗਈ ਹੈ ਔਰ ਜਨਮਸਾਖੀ ਵਿਚ ਦਰਜ ਹੈ:

*ਦਮੜਾ ਜੋ ਸੀਕਾ ਖਰਚੈ ਔਰ ਖਾਏ,*
*ਦੇਵੈ ਦਿਲਾਵੇ ਰਜਾਇ ਖ਼ੁਦਾਇ।*



ਅਫ਼ਗਾਨੀ ਸੰਗਤ, ਫ਼ਰੰਟੀਅਰ ਦੀ ਸੰਗਤ, 'ਨਸੀਹਤਨਾਮੇ' ਦਾ ਪਾਠ ਭੀ ਕਰਦੀ ਸੀ। ਮੈਨੂੰ ਇਤਨਾ ਯਾਦ ਹੈ ਕਿ ਖ਼ੁਦ ਲੋੜ ਹੈ ਤਾਂ ਭੀ ਜੇਬ ਵਿੱਚੋਂ ਨਹੀਂ ਕੱਢਣਾ। ਪਰਿਵਾਰ ਨੂੰ ਲੋੜ ਹੈ ਤਾਂ ਭੀ ਗੰਢ ਨਹੀਂ ਖੋਲ੍ਹਣੀ, ਨਾ ਖ਼ੁਦ ਖ਼ਰਚਣੈ, ਨਾ ਖ਼ਰਚਣ ਦੇਣੈ। ਇਸ ਨੂੰ ਮਾਲਕ ਆਖਣ ਦੀ ਕੀ ਲੋੜ ਹੈ, ਇਹ ਤਾਂ ਰਖਵਾਲਾ ਹੈ, "ਦਮੜਾ ਜੋ ਸੀਕਾ ਖਰਚੈ ਔਰ ਖਾਏ, ਦੇਵੈ ਦਿਲਾਵੇ ਰਜਾਇ ਖ਼ੁਦਾਇ"। ਤਰੀਕ਼ਤ—ਭਾਵ ਕੁਝ ਤਰਕ (ਤਿਆਗ) ਕਰੇ, ਕੁਝ ਛੱਡੇ, ਪਕੜ ਢਿੱਲੀ ਹੋਵੇ, ਕੁਝ ਗ੍ਰਿਫ਼ਤ ਢਿੱਲੀ ਹੋਵੇ। ਮਾਰਫ਼ਤ—ਵੈਰਾਗ ਦੀ ਦੁਨੀਆਂ, ਪਕੜ ਬਿਲਕੁਲ ਨਹੀਂ ਰਹੀ, ਹੱਥੋਂ ਸਭ ਕੁਝ ਛੁੱਟ ਗਿਐ, ਵੈਰਾਗ ਪੈਦਾ ਹੋ ਗਿਐ—ਖ਼ੁਦਾ ਦਾ, ਪਰਮਾਤਮਾ ਦਾ ਵਿਛੋੜਾ ਮਹਿਸੂਸ ਹੋ ਗਿਐ। ਇਸ ਤੋਂ ਬਾਅਦ ਹਕ਼ੀਕ਼ਤ—ਸੱਚਾਈ, ਸੱਚ, ਇਹ ਮੰਜ਼ਲ ਹੈ। ਦੋ ਪੜਾਉ ਹਨ, ਤੀਸਰੀ ਮੰਜ਼ਲ ਹੈ, ਐਸਾ ਸਨਾਤਨ ਮਤ ਕਹਿੰਦੈ। ਤਿੰਨ ਪੜਾਉ ਨੇ, ਚੌਥੀ ਮੰਜ਼ਲ ਹੈ, ਐਸਾ ਇਸਲਾਮ ਕਹਿੰਦੈ। ਚਾਰ ਪੜਾਉ ਹਨ, ਪੰਜਵੀਂ ਮੰਜ਼ਲ ਹੈ, ਐਸਾ ਜਗਤ-ਗੁਰੂ ਬਾਬਾ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ। ਉਹ ਇਸ ਤਰ੍ਹਾਂ ਸ਼ੁਰੂ ਕਰਦੇ ਹਨ—ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ, ਸਚ-ਖੰਡ—ਗੁਰੂ ਨਾਨਕ ਦੇਵ ਜੀ ਨੇ ਪੰਜ ਭਾਗ ਬਣਾਏ ਹਨ। ਚਾਰ ਭਾਗ ਬਣਾਏ ਹਨ ਇਸਲਾਮ ਦੀ ਬਾਣੀ ਮੁਹੰਮਦ ਸਾਹਿਬ ਨੇ, ਤਿੰਨ ਭਾਗ ਬਣਾਏ

ਹਨ ਸਨਾਤਨ ਮਤ ਨੇ। ਸਨਾਤਨ ਮਤ ਦੀ ਸੋਚਣੀ—ਤਨ, ਮਨ ਤੇ ਆਤਮਾ ਹੈ। ਇਨ੍ਹਾਂ ਤਿੰਨਾਂ ਦਾ ਸੰਗਮ ਹੈ ਸਰੀਰ, ਤੇ ਇਸ ਤਰ੍ਹਾਂ ਵੰਡ ਤ੍ਰਿੰਨ ਦੀ ਕੀਤੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਬ੍ਰਹਿਮੰਡ ਵਿਚ ਪੰਜਾਂ ਦੀ ਗਿਣਤੀ ਪ੍ਰਧਾਨ ਦਿਖਾਈ ਦਿੰਦੀ ਹੈ। ਸਰੀਰ ਪੰਜ ਤੱਤ ਦਾ ਪੁਤਲਾ ਹੈ। ਸਾਰਾ ਬ੍ਰਹਿਮੰਡ ਪੰਜ ਤੱਤਾਂ ਦਾ ਬਣਿਆ ਹੋਇਐ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ,**
**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**

*(ਸੂਹੀ ਮਹਲਾ ੪, ਪੰਨਾ 736)*

ਸਾਰਾ ਬ੍ਰਹਿਮੰਡ ਪੰਜ ਤੱਤਾਂ ਦਾ ਹੈ। ਇਹ ਸਰੀਰ ਪੰਜ ਤੱਤਾਂ ਦਾ ਹੈ। ਸਿਰਫ਼ ਸਰੀਰ ਹੀ ਪੰਜ ਤੱਤਾਂ ਦਾ ਨਹੀਂ, ਤੁਹਾਡੇ ਗਿਆਤ ਲਈ ਅਰਜ਼ ਕਰਾਂ ਕਿ ਸਰੀਰ ਭੀ ਪੰਜ ਹਨ। ਜਿਵੇਂ ਪਿਆਜ਼ ਦੇ ਛਿਲਕਿਆਂ ਦੇ ਥੱਲੇ ਛਿਲਕੇ ਹੁੰਦੇ ਹਨ, ਇਸ ਤਰ੍ਹਾਂ ਸਰੀਰ ਦੇ ਥੱਲੇ ਵੀ ਸਰੀਰ ਹਨ। ਉਨ੍ਹਾਂ ਪੰਜ ਸਰੀਰਾਂ ਨੂੰ ਆਯੁਰਵੇਦ ਆਚਾਰੀਆ, ਬ੍ਰਹਮ ਗਿਆਨੀ ਨਾਮ ਭੀ ਦਿੰਦੇ ਹਨ—ਅੰਨਮਈ ਕੋਸ਼, ਪ੍ਰਾਣਮਈ ਕੋਸ਼, ਮਨਮਈ ਕੋਸ਼, ਵਿਗਿਆਨਮਈ ਕੋਸ਼, ਆਨੰਦਮਈ ਕੋਸ਼। ਪਿਆਜ਼ ਦੇ ਛਿਲਕੇ ਦੇ ਥੱਲੇ ਜਿਵੇਂ ਛਿਲਕਾ ਹੁੰਦੈ, ਇਵੇਂ ਅੰਨਮਈ ਕੋਸ਼ ਦੇ ਥੱਲੇ ਪ੍ਰਾਣਮਈ ਕੋਸ਼, ਪ੍ਰਾਣਮਈ ਕੋਸ਼ ਦੇ ਥੱਲੇ ਮਨਮਈ ਕੋਸ਼, ਮਨਮਈ ਕੋਸ਼ ਦੇ ਥੱਲੇ ਵਿਗਿਆਨਮਈ ਕੋਸ਼ ਅਤੇ ਵਿਗਿਆਨਮਈ ਕੋਸ਼ ਦੇ ਥੱਲੇ ਆਨੰਦਮਈ ਕੋਸ਼। ਅਕਸਰ ਮਨੁੱਖ ਅੰਨਮਈ ਕੋਸ਼ ਦੇ ਤਲ 'ਤੇ ਹੀ ਜਿਊਂਦੈ, ਬਾਕੀ ਕਮਰਿਆਂ ਤੋਂ ਨਾਵਾਕਫ਼ ਰਹਿ ਜਾਂਦਾ ਹੈ। ਘਰ ਤਾਂ ਇਸ ਦਾ ਆਪਣੈ, ਮਕਾਨ ਤਾਂ ਇਸ ਦਾ ਆਪਣੈ, ਬਾਕੀ ਕਮਰਿਆਂ ਵਿਚ ਕਦੀ ਜਾਂਦਾ ਹੀ ਨਹੀਂ। ਕਦੀ ਖੋਲ੍ਹੇ ਹੀ ਨਹੀਂ, ਕਦੀ ਦੇਖਿਆ ਹੀ ਨਹੀਂ। ਨਹੀਂ ਤਾਂ ਬਹੁਤ ਕੁਝ ਹੈ। ਇਕ ਇਕ ਕਮਰੇ ਦੀ ਆਪਣੀ ਆਪਣੀ ਵਿਥਿਆ ਹੈ।

ਸੋ ਸਰੀਰ ਭੀ ਪੰਜ ਹਨ, ਕਰਮ-ਇੰਦਰੇ ਭੀ ਪੰਜ ਹਨ ਤੇ ਗਿਆਨ-ਇੰਦਰੇ ਭੀ ਪੰਜ ਹਨ। ਅਸੀਂ ਪੰਜ ਤਰ੍ਹਾਂ ਦਾ ਗਿਆਨ ਲੈਂਦੇ ਹਾਂ, ਕੁਝ ਵੇਖ ਕੇ, ਕੁਝ ਸੁਣ ਕੇ, ਕੁਝ ਸੁੰਘ ਕੇ, ਕੁਝ ਸਪਰਸ਼ ਕਰ ਕੇ, ਕੁਝ ਚੱਖ ਕੇ। ਇਸ ਤੋਂ ਇਲਾਵਾ ਤਾਂ ਕੋਈ ਗਿਆਨ ਨਹੀਂ ਹੈ। ਪੰਜ ਹੀ ਗਿਆਨ-ਇੰਦਰੇ ਹਨ। ਪੰਜ ਹੀ ਕਰਮ-ਇੰਦਰੇ ਹਨ। ਪੰਜ ਤੱਤਾਂ ਦਾ ਇਹ ਪੁਤਲਾ ਹੈ ਅਤੇ ਗ਼ਜ਼ਬ ਦੀ ਗੱਲ ਹੈ ਕਿ ਇਸ ਸਰੀਰ ਦੇ ਵਿਕਾਰ ਭੀ ਪੰਜ ਹਨ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਹੈਰਾਨਗੀ ਹੁੰਦੀ ਹੈ ਕਿ ਇਹ ਭੀ ਪੰਜ ਹਨ! ਇਹ ਪੰਜ ਤੱਤ ਦਾ ਪੁਤਲਾ ਹੈ। ਇਹ ਪੰਜ ਸਰੀਰਾਂ ਦਾ ਜੋੜ ਹੈ। ਇਹ ਪੰਜ ਕਰਮ-ਇੰਦਰਿਆਂ ਦਾ ਇਕੱਠ ਹੈ। ਇਹ ਪੰਜ ਗਿਆਨ-ਇੰਦਰਿਆਂ ਦਾ ਇਕੱਠ ਹੈ ਅਤੇ ਪੰਜ ਵਿਕਾਰਾਂ ਦਾ ਮੂਲ ਭੀ ਇਹੀ ਹੈ। ਇਹਦੀ ਝੋਲੀ ਵਿਚ ਧੰਨ ਗੁਰੂ

ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜ ਰਹਿਤਾਂ ਪਾਈਆਂ ਹਨ, ਪੰਜ ਬਾਣੀਆਂ ਪਾਈਆਂ ਹਨ। ਹੈਰਾਨਗੀ ਦੀ ਗੱਲ ਹੈ, ਚਾਰ ਰਹਿਤਾਂ ਦੀ ਭੀ ਗੱਲ ਕਰ ਸਕਦੇ ਸਨ, ਤਿੰਨ ਬਾਣੀਆਂ ਵੀ ਦੇ ਸਕਦੇ ਸਨ, ਉਹ ਭੀ ਅਧਿਆਤਮਕ ਮੰਡਲ ਦੀਆਂ ਸਟੇਜਾਂ ਹਨ। ਪਰ ਨਹੀਂ, ਗਿਣਤੀ ਪੰਜ ਹੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭੀ ਇਸ ਢੰਗ ਦੇ ਖ਼ੁਲਾਸੇ ਕੀਤੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਭੀ ਪੰਜ ਖੰਡ ਬਿਆਨ ਕਰਦੇ ਹਨ। ਯਾਤਰਾ ਤਾਂ ਧਰਮ-ਖੰਡ ਤੋਂ ਆਰੰਭ ਹੋਵੇਗੀ। ਧਰਮਖੰਡੀ ਤੋਂ ਮੁਰਾਦ ਕਰਮ-ਕਾਂਡੀ ਹੈ। ਅੰਮ੍ਰਿਤ ਵੇਲੇ ਉਠਦੈ, ਪਾਠ-ਪੂਜਾ ਕਰਦੈ, ਮੰਦਰ, ਮਸਜਿਦ, ਗੁਰਦੁਆਰੇ ਜਾਂਦੈ। ਭਾਵੇਂ ਮਰਿਆਦਾ ਜ਼ਰੂਰ ਹੈ, ਪਰ ਸਰੀਰਕ ਤਲ 'ਤੇ ਰੁਕੀ ਹੋਈ ਹੈ, ਮਨ ਨਾਲ ਨਹੀਂ ਹੈ ਤਾਂ ਕਰਮ-ਕਾਂਡ ਹੈ। ਇਸ ਨੂੰ ਮਹਾਰਾਜ ਧਰਮ-ਖੰਡ ਕਹਿੰਦੇ ਹਨ। ਯਾਤਰਾ ਤਾਂ ਇਥੋਂ ਹੀ ਸ਼ੁਰੂ ਕਰਨੀ ਪਵੇਗੀ। ਖਾਣਾ ਪੀਣਾ ਮਰਿਆਦਾ ਵਿਚ ਰੱਖਣਾ ਪਵੇਗਾ, ਉਠਣਾ, ਬੈਠਣਾ, ਸੌਣਾ, ਮਰਿਆਦਾ ਵਿਚ ਰੱਖਣਾ ਪਵੇਗਾ :

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥**

*(ਵਾਰ ਆਸਾ, ਮਹਲਾ ੧, ਪੰਨਾ 467)*



ਮੈਨੂੰ ਕਈ ਦਫ਼ਾ ਕਹਿੰਦੇ ਹਨ ਕਿ ਤੁਹਾਡੇ ਜਿਹੜੇ ਹਿੰਦੋਸਤਾਨੀ ਹਨ, ਇਹ ਤਾਂ ਚੁਲੇ ਦੀ ਪਰਿਕਰਮਾ ਕਰਦੇ ਹਨ, ਗੁਰੂ ਦੀ ਤਾਂ ਕਰਦੇ ਨਹੀਂ। ਕਹਿੰਦੇ ਹਨ ਕਿ ਸਮਝ ਨਹੀਂ ਆਉਂਦੀ, ਇਹ ਤਾਂ ਦੋ ਕੇਲੇ ਖਾ ਕੇ ਚੌਵੀਂ ਘੰਟੇ ਕੱਟ ਲੈਂਦਾ ਹੈ ਕਿ ਮੈਂ ਹੋਰ ਨਹੀਂ ਖਾਣਾ। ਉਠਦਾ ਭੀ ਤਿੰਨ ਵਜੇ ਹੈ ਅਤੇ ਚਾਰ ਵਜੇ ਜਿਸ ਗ੍ਰੰਥੀ ਸਿੰਘ ਨੇ ਪ੍ਰਕਾਸ਼ ਨਾ ਕੀਤਾ ਹੋਵੇ ਤਾਂ ਗ੍ਰੰਥੀ ਸਿੰਘ ਨਾਲ ਲੜ ਪੈਂਦਾ ਹੈ ਕਿ ਤੂੰ ਕਿਹੜੀ ਗੱਲ ਦਾ ਗ੍ਰੰਥੀ ਹੈਂ ? ਤੂੰ ਪ੍ਰਕਾਸ਼ ਕਿਉਂ ਨਹੀਂ ਕੀਤਾ ? ਇਸ ਤਰ੍ਹਾਂ ਦਾ ਭੀ ਹੈ। ਖ਼ੈਰ ! ਮੁਖ਼ਤਸਰ ਜਿਹਾ ਮੈਂ ਅਰਜ਼ ਕਰਾਂ, ਖਾਣਾ, ਪੀਣਾ, ਉਠਣਾ, ਬੈਠਣਾ, ਸੌਣਾ, ਜਾਗਣਾ, ਮਰਿਆਦਾ ਵਿਚ ਹੈ। ਕਰਦੈ ਪਾਠ ਪੂਜਾ, ਪਰ ਸਭ ਕੁਝ ਵਿਚ ਅਜੇ ਮਨ ਦੀ ਯਾਤਰਾ ਨਹੀਂ, ਸੋਚਣੀ ਨਹੀਂ। ਅਜੇ ਸੋਚ ਦਾ ਹਿੱਸਾ ਨਹੀਂ, ਅਜੇ ਪਰਮਾਤਮਾ ਸੋਚਣੀ ਦਾ ਹਿੱਸਾ ਨਹੀਂ ਹੈ। ਅਜੇ ਪਰਮਾਤਮਾ ਵੀਚਾਰਾਂ ਵਿਚ ਨਹੀਂ ਹੈ। ਅਜੇ ਪਰਮਾਤਮਾ ਸਮਝ ਵਿਚ ਨਹੀਂ ਹੈ। ਅਜੇ ਪਰਮਾਤਮਾ ਯਾਦਾਂ ਵਿਚ ਨਹੀਂ ਹੈ। ਧਰਮ-ਖੰਡੀ ਤੋਂ ਮੁਰਾਦ ਕਰਮ-ਕਾਂਡੀ ਹੈ। ਅੰਮ੍ਰਿਤ ਵੇਲੇ ਉਠਦੈ, ਪਾਠ ਪੂਜਾ ਕਰਦੈ, ਮੰਦਰ, ਮਸਜਿਦ, ਗੁਰਦੁਆਰੇ ਜਾਂਦੈ, ਪਰ ਸਾਰੀ ਦੀ ਸਾਰੀ ਕਿਰਿਆ ਭਾਵੇਂ ਮਰਿਆਦਾ ਵਿਚ ਹੈ, ਸਰੀਰ ਦੇ ਤਲ 'ਤੇ ਰੁਕੀ ਹੋਈ ਹੈ, ਮਨ ਨਾਲ ਨਹੀਂ ਹੈ, ਜੇਕਰ ਮਨ ਨਹੀਂ ਹੈ ਤਾਂ ਫਿਰ ਕਰਮ-ਕਾਂਡ ਹੀ ਹੈ।

# ਮਾਇਆ

ਧਾਰਮਿਕ ਦੁਨੀਆਂ ਵਿਚ ਈਸ਼ਵਰ ਤੋਂ ਬਾਅਦ ਕੁਝ ਵੀਚਾਰ ਕਰਨ ਲਈ ਜੇਕਰ ਕੁਝ ਹੈ ਤਾਂ ਉਹ ਹੈ ਮਾਇਆ। ਈਸ਼ਵਰ ਤੋਂ ਬਾਅਦ ਜੇਕਰ ਕੋਈ ਸਮਰੱਥ ਹੈ ਅਤੇ ਉਸ ਨੂੰ ਬਹੁਤ ਬਾਰੀਕੀ ਨਾਲ ਸਮਝਣਾ ਹੋਵੇ ਤਾਂ ਉਹ ਹੈ ਮਾਇਆ। ਈਸ਼ਵਰ ਤੋਂ ਬਾਅਦ ਜੇਕਰ ਸਭ ਤੋਂ ਜ਼ਿਆਦਾ ਕਿਸੇ ਦਾ ਪ੍ਰਭਾਵ ਹੈ ਤਾਂ ਉਹ ਹੈ ਮਾਇਆ। ਈਸ਼ਵਰ ਵਿਆਪਕ ਹੈ, ਮਾਇਆ ਵਿਆਪਕ ਹੈ। ਜੇਕਰ ਮਾਇਆ ਵਿਆਪਕ ਨਹੀਂ ਜਾਂ ਜਿਥੇ ਮਾਇਆ ਨਹੀਂ, ਫਿਰ ਉਥੇ ਤਾਂ ਈਸ਼ਵਰ ਹੈ। ਇਕ ਈਸ਼ਵਰ ਹੈ, ਇਕ ਮਾਇਆ ਹੈ। ਪਰ ਇਹ ਮਾਇਆ ਹੈ ਕੀ ? ਇਸ ਨੂੰ ਮੇਰੇ ਪੰਜਵੇਂ ਪਾਤਿਸ਼ਾਹ ਤਾਂ ਇਸ ਤਰ੍ਹਾਂ ਬਿਆਨ ਕਰਦੇ ਹਨ :

**ਮਹਾ ਮਾਇਆ ਤਾ ਕੀ ਹੈ ਛਾਇਆ॥** *(ਗੋਂਡ ਮ: ੫, ਪੰਨਾ 868)*



ਮਾਇਆ ਛਾਇਆ ਹੈ। ਛਾਇਆ ਨੂੰ ਕੋਈ ਪਕੜਨ ਦੀ ਕੋਸ਼ਿਸ਼ ਕਰੇ, ਨਹੀਂ ਪਕੜ ਸਕੇਗਾ। ਛਾਇਆ ਦੀ ਕੋਈ ਪੋਟਲੀ ਬੰਨ੍ਹਣਾ ਚਾਹੇ, ਨਹੀਂ ਬੰਨ੍ਹ ਸਕੇਗਾ। ਈਸ਼ਵਰ ਨਿਹਚਲ ਹੈ ਅਤੇ ਉਸ ਦੀ ਛਾਇਆ ਨੂੰ ਕੋਈ ਮਨੁੱਖ ਆਪਣੇ ਨਾਲ ਚਲਾਣਾ ਚਾਹੇ, ਨਹੀਂ ਚੱਲੇਗੀ। ਪਰ ਇਥੇ ਇਕ ਪ੍ਰਸ਼ਨ ਖੜਾ ਹੋਵੇਗਾ ਕਿ ਛਾਇਆ ਕੀ ਹੈ ? ਛਾਇਆ ਜੋ ਪ੍ਰਤੀਤ ਹੋਵੇ, ਛਾਇਆ ਜੋ ਦਿਖਾਈ ਦੇਵੇ। ਧੁੱਪ ਦਾ ਸਤਾਇਆ ਹੋਇਆ ਮਨੁੱਖ, ਛਾਇਆ ਵਿਚ ਬੈਠ ਕੇ ਆਰਾਮ ਭੀ ਮਾਣੇ, ਸਕੂਨ ਭੀ ਮਾਣੇ, ਫਿਰ ਭੀ ਛਾਇਆ ਦੀ ਪੋਟਲੀ ਨਹੀਂ ਬੰਨ੍ਹੀ ਜਾ ਸਕਦੀ। ਛਾਇਆ ਨੂੰ ਬਕਸੇ ਵਿਚ ਨਹੀਂ ਰੱਖਿਆ ਜਾ ਸਕਦਾ। ਛਾਇਆ ਨੂੰ ਅਸੀਂ ਕਿਧਰੇ ਸਮੇਟ ਕੇ ਨਹੀਂ ਰੱਖ ਸਕਦੇ। ਉਹ ਹੈ, ਦਿਖਾਈ ਦੇ ਰਹੀ ਹੈ, ਫਿਰ ਭੀ ਪਕੜ ਵਿਚ ਨਾ ਆਵੇ, ਫਿਰ ਭੀ ਗ੍ਰਿਫ਼ਤ ਵਿਚ ਨਾ ਆਵੇ, ਫਿਰ ਭੀ ਉਸ ਦੀ ਪੋਟਲੀ ਨਾ ਬੰਨ੍ਹੀ ਜਾ ਸਕੇ। ਇਸ ਤਰ੍ਹਾਂ ਦੀ ਛਾਇਆ ਨੂੰ ਜੋ ਨਾਮ ਦਿੱਤੈ ਭਾਰਤ ਦੇ ਮੁਨੀਆਂ ਨੇ, ਉਹ ਹੈ ਮਾਇਆ। ਇਸਲਾਮ ਨੇ ਮਾਇਆ ਦਾ ਅਨੁਵਾਦ ਕੀਤੈ—ਹਊਆ। ਇਤਨੀ ਗੱਲ ਇਸਲਾਮ ਭੀ ਤਸਲੀਮ ਕਰਦੈ, ਖ਼ੁਦਾ ਤੋਂ ਬਾਅਦ ਜੇਕਰ ਕਿਸੇ ਦੀ ਖ਼ੁਦਾਈ ਹੈ ਤਾਂ ਉਹ ਹੈ ਹਊਆ। ਖ਼ੁਦਾ ਤੋਂ ਬਾਅਦ, ਸਮਝਣ ਸਮਝਾਉਣ ਦਾ ਧਾਰਮਿਕ ਦੁਨੀਆਂ ਵਿਚ ਅਗਰ ਕੋਈ ਮੁੱਦਾ ਤੇ ਵਿਸ਼ਾ ਹੈ ਤਾਂ ਉਹ ਹੈ ਹਊਆ। ਸਾਡਾ ਦੇਸ ਭੀ ਮੰਨਦੈ। ਚਾਹੇ ਇਥੇ

ਸਨਾਤਨ ਮਤ ਦਾ ਬੜਾ ਪਰਗਾੜ ਅਸਰ ਰਿਹੈ, ਬੜੇ ਪ੍ਰਾਚੀਨ ਮਹਾਨ ਗ੍ਰੰਥ ਹਨ। ਫਿਰ ਮਹਾਤਮਾ ਬੁੱਧ ਦਾ ਜ਼ਮਾਨਾ ਆਇਆ, ਮਹਾਂਵੀਰ ਦਾ ਜ਼ਮਾਨਾ ਆਇਆ, ਗੁਰੂ ਨਾਨਕ ਸਾਹਿਬ ਦੀ ਦੁਨੀਆਂ ਪਸਰੀ, ਪਰ ਮਾਇਆ ਤੋਂ ਇਕ ਨੇ ਭੀ ਇਨਕਾਰ ਨਹੀਂ ਕੀਤਾ। ਈਸ਼ਵਰ ਤਾਂ ਹੈ, ਪਰ ਈਸ਼ਵਰ ਦੀ ਛਾਇਆ ਭੀ ਹੈ। ਬਹੁਤਾ ਜਗਤ ਛਾਇਆ ਤੋਂ ਪ੍ਰਭਾਵਿਤ ਹੈ, ਈਸ਼ਵਰ ਤੋਂ ਨਹੀਂ। ਉਸ ਦਾ ਇਕ ਕਾਰਨ ਹੈ ਕਿ ਇਥੇ ਛਾਇਆ ਅਦ੍ਰਿਸ਼ ਹੈ, ਜਦ ਕਿ ਛਾਇਆ ਦ੍ਰਿਸ਼ਮਾਨ ਦੀ ਹੀ ਬਣਦੀ ਹੈ, ਪਰ ਗ਼ਜ਼ਬ ਦੀ ਗੱਲ ਹੈ ਕਿ ਧਰਮ ਇਹ ਕਹਿ ਰਿਹੈ ਕਿ ਮਾਇਆ ਅਦ੍ਰਿਸ਼ ਦੀ ਛਾਇਆ ਹੈ। ਅਦ੍ਰਿਸ਼ ਦੀ ਛਾਇਆ ਕਿਸ ਤਰ੍ਹਾਂ ਹੈ ? ਦਰਅਸਲ ਉਹ ਅਦ੍ਰਿਸ਼ ਸਾਡੇ ਲਈ ਹੈ, ਈਸ਼ਵਰ ਅਦ੍ਰਿਸ਼ ਨਹੀਂ ਹੈ। ਸਾਡੇ ਲਈ ਹਰ ਉਹ ਚੀਜ਼ ਅਦ੍ਰਿਸ਼ ਹੈ, ਜਿਥੋਂ ਤੱਕ ਨਿਗਾਹ ਨਾ ਪਹੁੰਚੇ। ਨਿਗਾਹ ਪਹੁੰਚ ਗਈ, ਦ੍ਰਿਸ਼ਮਾਨ ਹੋ ਗਿਆ। ਨਜ਼ਰਾਂ ਨਹੀਂ ਪਹੁੰਚੀਆਂ, ਅਦ੍ਰਿਸ਼ ਹੈ। ਈਸ਼ਵਰ ਇਸ ਮਾਇਨੇ ਵਿਚ ਅਦ੍ਰਿਸ਼ ਹੈ, ਨਿਗਾਹ ਨਹੀਂ ਪਹੁੰਚੀ, ਨਜ਼ਰਾਂ ਨਹੀਂ ਪਹੁੰਚੀਆਂ, ਅਦ੍ਰਿਸ਼ ਹੈ ਪਰ ਉਸ ਦੀ ਛਾਇਆ ਦ੍ਰਿਸ਼ਮਾਨ ਹੋ ਰਹੀ ਹੈ। ਛਾਇਆ ਨੂੰ ਵੇਖਣ ਵਿਚ ਅੱਖਾਂ ਸਮਰੱਥ ਹੋ ਸਕੀਆਂ ਹਨ, ਪਰ ਜਿਸ ਦੀ ਛਾਇਆ ਹੈ, ਉਸ ਤੱਕ ਨਿਗਾਹ ਨਹੀਂ ਪਹੁੰਚੀ, ਉਸ ਤੱਕ ਨਜ਼ਰਾਂ ਨਹੀਂ ਪਹੁੰਚੀਆਂ। ਧਾਰਮਿਕ ਸਾਧਨਾ ਸਿਰਫ਼ ਆਪਣੀ ਨਜ਼ਰ ਨੂੰ ਵਿਕਸਤ ਕਰਨ ਦਾ ਵਸੀਲਾ ਹੀ ਹੈ, ਹੋਰ ਕੁਝ ਨਹੀਂ। ਆਪਣੀ ਨਿਗਾਹ ਨੂੰ ਪਾਰਦਰਸ਼ੀ ਕਰਨ ਦਾ ਇਕ ਵਸੀਲਾ ਹੈ। ਇਹ ਨਿਗਾਹ ਉਰਾਰ ਤਾਂ ਵੇਖ ਰਹੀ ਹੈ, ਪਰ ਪਾਰ ਤਕ ਨਹੀਂ ਪਹੁੰਚਦੀ। ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਬੈਰੂਨੀ ਅੱਖਾਂ ਦੀ ਸ਼ਕਤੀ ਵਿਗਿਆਨ ਨੇ ਵਧਾਈ ਹੈ। ਵੈਸੇ ਤਾਂ ਵਿਗਿਆਨ ਸਾਰੇ ਗਿਆਨ-ਇੰਦਰਿਆਂ ਦੀ ਸ਼ਕਤੀ ਵਧਾਣ ਵਿਚ ਸਮਰੱਥ ਹੋ ਗਿਐ। ਮਨੁੱਖ ਬਹੁਤ ਹੀ ਉੱਚਾ ਬੋਲੇ, ਫਿਰ ਭੀ ਉਹ ਪੰਜ-ਸੱਤ ਸੌ ਗਜ਼ ਤੋਂ ਜ਼ਿਆਦਾ ਦੂਰੀ ਤੱਕ ਆਪਣੀ ਆਵਾਜ਼ ਨਹੀਂ ਪੁਚਾ ਸਕੇਗਾ। ਇਸ ਦੂਰੀ ਤੋਂ ਅੱਗੇ ਨਹੀਂ ਜਾ ਸਕੇਗੀ ਉਸ ਦੀ ਅਵਾਜ਼। ਪਰ ਰੇਡੀਓ ਹੈ, ਟੀ.ਵੀ. ਹੈ, ਟੈਲੀਫੋਨ ਹੈ, ਮਨੁੱਖ ਆਪਣੀ ਆਵਾਜ਼ ਨੂੰ, ਆਪਣੇ ਬੋਲਾਂ ਨੂੰ ਹਜ਼ਾਰਾਂ ਮੀਲ ਦੂਰ ਪੁਚਾ ਰਿਹੈ। ਸੱਤਾਂ ਸਮੁੰਦਰਾਂ ਤੋਂ ਪਾਰ ਭੀ ਇਸ ਦੇ ਬੋਲ ਜਾ ਰਹੇ ਹਨ। ਇਸ ਦੀ ਆਵਾਜ਼ ਜਾ ਰਹੀ ਹੈ। ਆਵਾਜ਼ ਨੂੰ ਦੂਰ ਤੱਕ ਪੁਚਾਣ ਵਿਚ ਸਾਇੰਸ ਨੇ ਕਾਮਯਾਬੀ ਹਾਸਲ ਕੀਤੀ ਹੈ। ਨਿਗਾਹ ਨੂੰ ਭੀ ਦੂਰ ਤੱਕ ਪੁਚਾਣ ਵਿਚ ਕਾਮਯਾਬੀ ਹਾਸਲ ਕੀਤੀ ਹੈ। ਐਸੀਆਂ ਦੂਰਬੀਨਾਂ, ਜਿਥੋਂ ਤੱਕ ਨਿਗਾਹ ਦੀ ਸੀਮਾ ਹੈ, ਉਸ ਤੋਂ ਭੀ ਅਗਾਂਹ, ਇਹ ਦਿਨ ਨੂੰ ਭੀ ਤਾਰੇ ਦੇਖ ਸਕਦੀਆਂ ਹਨ। ਇਹ ਦੂਰਬੀਨਾਂ ਐਸੀਆਂ ਅੱਖਾਂ ਹਨ ਕਿ ਦੂਰ-ਦਰਾਜ਼ ਗ੍ਰਹਿ ਨਛੱਤਰਾਂ ਵਿਚ ਕੀ ਹੋ ਰਿਹੈ, ਵੇਖ ਸਕਦੀਆਂ ਹਨ। ਬਾਰੀਕ ਤੋਂ ਬਾਰੀਕ ਚੀਜ਼ ਜੋ ਇਨ੍ਹਾਂ ਮੋਟੀਆਂ ਅੱਖਾਂ ਦੀ ਮੋਟੀ ਨਿਗਾਹ ਤੋਂ ਪਰ੍ਹੇ ਹੈ,

ਖ਼ੁਰਦਬੀਨ ਦੇ ਰਾਹੀਂ, ਮਾਈਕ੍ਰੋਸਕੋਪ ਦੇ ਰਾਹੀਂ ਅਸੀਂ ਵੇਖ ਸਕਦੇ ਹਾਂ ਅਤੇ ਵੇਖਣ ਵਿਚ ਸਫਲ ਹੋਏ ਹਾਂ। ਇਸੇ ਤਰੀਕੇ ਨਾਲ ਕੰਨਾਂ ਦੀ ਸ਼ਕਤੀ ਵਧੀ ਹੈ, ਕਰਮ-ਇੰਦਰਿਆਂ ਦੀ ਸ਼ਕਤੀ ਭੀ ਵਧੀ ਹੈ, ਪਰ ਇਹ ਵਾਧਾ ਜਿਤਨਾ ਭੀ ਹੋਇਐ, ਇਸ ਲਈ ਹੋਇਐ ਕਿ ਮਨੁੱਖ ਛਾਇਆ ਨੂੰ ਜ਼ਿਆਦਾ ਵੇਖਣ ਵਿਚ ਸਮਰੱਥ ਹੋ ਸਕੇ, ਛਾਇਆ ਨੂੰ ਜ਼ਿਆਦਾ ਸੁਣਨ ਵਿਚ ਸਮਰੱਥ ਹੋ ਸਕੇ। ਪਰੰਤੂ ਜਿਸ ਦੀ ਇਹ ਛਾਇਆ ਹੈ, ਨਾ ਉਸ ਨੂੰ ਸੁਣ ਸਕੇ, ਨਾ ਉਸ ਨੂੰ ਵੇਖ ਸਕੇ। ਨਹੀਂ ਦਿਖਾਈ ਦਿੰਦਾ ਤਾਂ ਕਹਿ ਦਿੱਤਾ ਅਦ੍ਰਿਸ਼ ਹੈ। ਅਦ੍ਰਿਸ਼ ਦਾ ਮਤਲਬ ਇਤਨਾ ਨਹੀਂ ਹੈ ਕਿ ਬਿਲਕੁਲ ਸੂਖਸ਼ਮ ਹੈ, ਅਤੀ ਸੂਖਸ਼ਮ ਹੈ। ਅਦ੍ਰਿਸ਼ ਦਾ ਮਤਲਬ ਸਾਡੀ ਪਹੁੰਚ ਤੋਂ ਪਰ੍ਹੇ ਹੈ, ਸਾਡੀ ਸੋਚ ਤੋਂ ਪਰ੍ਹੇ ਹੈ, ਸਾਡੀ ਨਿਗਾਹ ਤੋਂ ਪਰ੍ਹੇ ਹੈ। ਜੋ ਹੈ, ਦਿਖਾਈ ਨਹੀਂ ਦੇ ਰਿਹਾ ਅਤੇ ਜੋ ਦਿਖਾਈ ਦੇ ਰਿਹੈ, ਉਹ ਦੇਖਦਿਆਂ ਦੇਖਦਿਆਂ ਵਿਲੀਨ ਹੋ ਜਾਂਦਾ ਹੈ:

**ਨੈਨਹ ਦੇਖਤ ਇਹੁ ਜਗੁ ਜਾਈ॥** *(ਗਉੜੀ ਕਬੀਰ ਜੀ, ਪੰਨਾ 325)*

ਅੱਖਾਂ ਨਾਲ ਵੇਖਦਿਆਂ ਵੇਖਦਿਆਂ ਇਹ ਜਗਤ ਅੱਖਾਂ ਤੋਂ ਓਝਲ ਹੋ ਜਾਂਦਾ ਹੈ। ਬਚਪਨਾ ਵੇਖਦੇ ਪਏ ਹਾਂ, ਆਪਣਾ ਭੀ ਤੇ ਦੂਜਿਆਂ ਦਾ ਭੀ। ਦੇਖਦਿਆਂ ਦੇਖਦਿਆਂ ਅੱਖਾਂ ਤੋਂ ਓਝਲ ਹੋ ਗਿਆ। ਜੁਆਨੀ ਵੇਖਦੇ ਪਏ ਹਾਂ, ਆਪਣੀ ਭੀ ਤੇ ਦੂਜਿਆਂ ਦੀ ਭੀ, ਪਰ ਦੇਖਦਿਆਂ ਦੇਖਦਿਆਂ ਅੱਖਾਂ ਤੋਂ ਓਝਲ ਹੋ ਗਈ। ਬੁਢੇਪਾ ਦੇਖ ਰਹੇ ਹਾਂ, ਆਪਣਾ ਭੀ ਤੇ ਦੂਜਿਆਂ ਦਾ ਭੀ, ਪਰ ਦੇਖਦਿਆਂ ਦੇਖਦਿਆਂ ਬੁਢੇਪਾ ਨਿਗਾਹ ਤੋਂ ਓਝਲ ਹੋ ਗਿਆ, "ਨੈਨਹ ਦੇਖਤ ਇਹੁ ਜਗੁ ਜਾਈ"। ਜਿਸ ਬਚਪਨ ਨੂੰ ਦੇਖਿਆ, ਚਲਾ ਗਿਆ। ਜਿਸ ਜਵਾਨੀ ਨੂੰ ਦੇਖਿਆ, ਚਲੀ ਗਈ। ਜਿਸ ਬੁਢੇਪੇ ਨੂੰ ਦੇਖਿਆ, ਚਲਾ ਗਿਆ। ਜਗਤ ਵਿਚ ਜੋ ਰੂਪ ਰੰਗ ਦੇਖੇ, ਚਲੇ ਗਏ। ਇਸ ਵਾਸਤੇ ਕਹਿੰਦੇ ਹਨ ਕਿ ਸੰਸਾਰ ਚਲਾਏਮਾਨ ਹੈ ਅਤੇ ਚਲਾਏਮਾਨ ਸੰਸਾਰ ਨੂੰ ਹੀ ਕਿਹੈ—ਮਾਇਆ। ਇਸਲਾਮ ਨੇ ਕਿਹਾ ਹੈ—ਹਊਆ। ਮਨੁੱਖ ਜਦ ਮਾਇਆ ਦੇ ਪ੍ਰਭਾਵ ਹੇਠ ਜੀਵੇ, ਤਾਂ ਇਸ ਨੂੰ ਕਹਿੰਦੇ ਨੇ ਸੰਸਾਰੀ, ਪਰ ਜਿਸ ਦੀ ਇਹ ਮਾਇਆ ਹੈ, ਜਿਸ ਦੀ ਇਹ ਛਾਇਆ ਹੈ, ਉਸ ਦੇ ਪ੍ਰਭਾਵ ਹੇਠ ਆ ਜਾਏ, ਤਾਂ ਫਿਰ ਇਸ ਨੂੰ ਕਹਿੰਦੇ ਹਨ—ਸੰਤ, ਬ੍ਰਹਮ ਗਿਆਨੀ, ਭਗਤ। ਇਹ ਤਾਂ ਈਸ਼ਵਰ ਦਾ ਰੂਪ ਹੋ ਗਿਐ, ਕਿਉਂਕਿ ਈਸ਼ਵਰ ਤੋਂ ਪ੍ਰਭਾਵਤ ਹੋ ਕੇ ਜੀਅ ਰਿਹੈ, ਈਸ਼ਵਰ ਦੀ ਛਾਇਆ ਤੋਂ ਅੱਗੇ ਨਿਕਲ ਗਿਐ। ਛਾਇਆ ਦੀ ਜਿਸ ਢੰਗ ਨਾਲ ਰੂਪ-ਰੇਖਾ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਿਆਨ ਕੀਤੀ ਹੈ, ਉਸ ਵਿਚ ਤਾਂ ਸਤਿਗੁਰੂ ਇਥੋਂ ਤਕ ਕਹਿੰਦੇ ਹਨ:

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ॥**

*(ਮਹਲਾ ੫, ਗਾਥਾ, ਪੰਨਾ 1360)*

ਇਸ਼ਟ ਭੀ ਮਾਇਆ ਹੈ, ਪੁੱਤਰ ਭੀ ਮਾਇਆ ਹੈ, ਮਿੱਤਰ ਭੀ ਮਾਇਆ ਹੈ, ਪਤਨੀ ਭੀ ਮਾਇਆ ਹੈ, ਪਤੀ ਭੀ ਮਾਇਆ ਹੈ, ਸਾਰੇ ਸੰਬੰਧੀ ਮਾਇਆ ਹਨ। ਇਨ੍ਹਾਂ ਸੰਬੰਧਾਂ ਦਾ ਇਤਨਾ ਪ੍ਰਭਾਵ ਪੈ ਗਿਐ ਕਿ ਜਿਸ ਦਾ ਸੰਬੰਧ ਸਾਡੇ ਨਾਲ ਸਦੀਵੀ ਹੈ ਅਤੇ ਉਹ ਜੋ ਅਦ੍ਰਿਸ਼ ਆਖਿਆ ਜਾਂਦੈ, ਪਰਮਾਤਮਾ, ਉਸ ਨਾਲ ਸੰਬੰਧ ਜੋੜ ਸਕੀਏ, ਅਸੀਂ ਅਸਮਰੱਥ ਹੋ ਕੇ ਰਹਿ ਗਏ ਹਾਂ, ਇਸ ਦੇ ਵਿਚ ਸਫਲਤਾ ਨਹੀਂ ਪ੍ਰਾਪਤ ਹੋ ਸਕੀ। ਕਾਰਨ ? ਇਹ ਸਾਰੇ ਦੇ ਸਾਰੇ ਸੰਬੰਧ ਵਿਚਕਾਰ ਦੀਵਾਰ ਬਣ ਕੇ ਖੜੇ ਹੋ ਗਏ ਅਤੇ ਇਕ ਦੀਵਾਰ ਨਹੀਂ, ਪੁੱਤਰਾਂ ਦੀ ਦੀਵਾਰ, ਮਿੱਤਰਾਂ ਦੀ ਦੀਵਾਰ, ਭਰਾਵਾਂ ਦੀ ਦੀਵਾਰ, ਭੈਣਾਂ ਦੀ ਦੀਵਾਰ, ਮਾਂ-ਬਾਪ ਦੀ ਦੀਵਾਰ, ਪਤਨੀ ਦੀ ਦੀਵਾਰ, ਪਤੀ ਦੀ ਦੀਵਾਰ; ਕਿਸੇ ਇਕ ਦੀਵਾਰ ਤੋਂ ਭੀ ਲੰਘਣਾ ਔਖਾ ਹੈ ਸਿਰ ਮਾਰ ਕੇ, ਇਤਨੀਆਂ ਦੀਵਾਰਾਂ ਨਾਲ ਕੌਣ ਸਿਰ ਮਾਰੇ ਤੇ ਕੌਣ ਅੱਗੇ ਲੰਘੇ। ਭਗਤ ਨਾਮਦੇਵ ਜੀ ਮਹਾਰਾਜ ਠੀਕ ਕਹਿ ਰਹੇ ਹਨ :

**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥**

*(ਸੋਰਠਿ ਨਾਮਦੇਵ ਜੀ, ਪੰਨਾ 657)*

ਉਂਜ ਜੋ ਪਰਿਪੂਰਨ ਪਰਮਾਤਮਾ ਹੈ, ਉਸ ਦਾ ਮਿਲਾਪ ਤੇ ਤਾਂ ਹੋਵੇ, "ਲੋਗ ਕੁਟੰਬ ਸਭਹੁ ਤੇ ਤੋਰੈ", ਜੇਕਰ ਜਗਤ ਦੇ ਸੰਬੰਧ ਤੋੜੇ, ਇਨ੍ਹਾਂ ਤੋਂ ਅੱਗੇ ਲੰਘੇ। ਤੋੜਨ ਤੋਂ ਮੁਰਾਦ ਇਹ ਨਹੀਂ ਕਿ ਇਨ੍ਹਾਂ ਸੰਬੰਧਾਂ ਨੂੰ ਮੰਨਣ ਤੋਂ ਇਨਕਾਰ ਕਰ ਦੇਵੇ, ਇਤਨਾ ਮੰਨੇ ਕਿ ਉਨ੍ਹਾਂ ਦਾ ਮੰਨਣਾ ਰੋਕ ਨਾ ਬਣੇ। ਇਤਨਾ ਕਬੂਲ ਕਰੇ ਕਿ ਉਨ੍ਹਾਂ ਦੀ ਮਨੌਤ ਦੀਵਾਰ ਨਾ ਬਣ ਜਾਏ। ਜਿਹੜਾ ਸੰਬੰਧ ਪਰਮਾਤਮਾ ਦੇ ਵਿਚਕਾਰ ਦੀਵਾਰ ਬਣ ਜਾਏ, ਉਹ ਸੰਬੰਧ, ਉਹ ਸੰਬੰਧੀ ਮਾਇਆ ਹੈ, "ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ"। ਸਿਰਫ਼ ਇਹ ਮਿੱਤਰ, ਪੁੱਤਰ ਤੇ ਪਰਿਵਾਰ ਹੀ ਮਾਇਆ ਨਹੀਂ, ਧੰਨ ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ ਹਨ ਕਿ ਜੋ ਇਸ਼ਟ, ਜਿਸ ਦੀ ਤੂੰ ਪੂਜਾ ਕਰ ਰਿਹੈਂ, ਜਿਸ ਦੀ ਤੂੰ ਪਰਿਕਰਮਾ ਕਰ ਰਿਹੈਂ, ਜਿਸ ਨੂੰ ਤੂੰ ਬਾਰ ਬਾਰ ਸਿਜਦੇ ਕਰ ਰਿਹੈਂ, ਜੇਕਰ ਇਸ ਨੇ ਭੀ ਤੇਰੀ ਸੁਰਤ ਨੂੰ ਆਪਣੇ ਤੱਕ ਰੋਕ ਦਿੱਤਾ ਹੈ, ਅੱਗੇ ਨਹੀਂ ਜਾਣ ਦੇ ਰਿਹਾ, ਤਾਂ ਇਹ ਇਸ਼ਟ ਭੀ ਮਾਇਆ ਹੈ। ਕਿਸੇ ਲਈ ਕੋਈ ਅਵਤਾਰ ਦੀਵਾਰ ਹੋ ਸਕਦੈ, ਕਿਸੇ ਲਈ ਕੋਈ ਹੋਰ ਅਵਤਾਰ ਦੀਵਾਰ ਹੋ ਸਕਦੈ। ਬਹੁਤ ਸਾਰੇ ਅਵਤਾਰ ਭੀ ਮਨੁੱਖ ਦੇ ਵਿਚਕਾਰ ਦੀਵਾਰ ਬਣ ਕੇ ਖੜੇ ਹਨ ਅਤੇ ਪਰਮਾਤਮਾ ਤਕ ਪਹੁੰਚਣਾ ਔਖਾ ਹੈ। ਕਦੀ ਕਦਾਈਂ ਕੋਈ ਪਰਿਵਾਰ ਦੀ ਦੀਵਾਰ ਤੋਂ ਲੰਘ ਕੇ ਚਲਾ ਆਉਂਦੈ, ਭਾਵ ਪਰਿਵਾਰ ਦੇ ਸੰਬੰਧ ਨੂੰ ਇਤਨਾ ਹੀ ਤਸਲੀਮ ਕਰਦੈ ਕਿ ਉਹ ਪਰਮਾਤਮਾ ਦੇ ਰਸਤੇ ਦਾ ਰੋੜਾ ਨਾ ਬਣਨ, ਰੋਕ ਨਾ ਖੜੀ ਕਰਨ।

ਜਿਹੜਾ ਜਿਹੜਾ ਸੰਬੰਧ ਰੋਕ ਖੜੀ ਕਰ ਦੇਵੇ, ਉਹੀ ਸੰਬੰਧ ਦੀਵਾਰ ਹੈ। ਜੇਕਰ ਇਸ ਆਧਾਰ 'ਤੇ ਮਨੁੱਖ ਨੂੰ ਪੜ੍ਹਨ ਦੀ ਕੋਸ਼ਿਸ਼ ਕਰੀਏ ਤਾਂ ਮਨੁੱਖ ਇਕ ਹੈ, ਦੀਵਾਰਾਂ ਹਜ਼ਾਰਾਂ ਹਨ ਅਤੇ ਮਨੁੱਖ ਦੀ ਤੋੜਨ ਦੀ ਤਾਕਤ ਤੋਂ ਪਰ੍ਹੇ ਹਨ। ਇਹੀ ਕਾਰਨ ਹੈ ਕਿ ਮਨੁੱਖ ਦੀਵਾਰਾਂ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ ਅਤੇ ਉਹ ਅਦ੍ਰਿਸ਼ ਹੀ ਰਹਿ ਜਾਂਦਾ ਹੈ, ਜੋ ਦੀਵਾਰਾਂ ਤੋਂ ਪਰ੍ਹੇ ਹੈ। ਬਹੁਤ ਸੋਹਣਾ ਨਾਮ ਰੱਖਿਐ ਗੁਰੂ ਦੁਆਰਾ, ਗੁਰੂ ਦੁਆਰ ਹੈ। ਜੇਕਰ ਗੁਰੂ ਭੀ ਰੋਕ ਦੇਵੇ ਅਤੇ ਗੁਰੂ ਤਕ ਭੀ ਕੋਈ ਰੁਕ ਗਿਆ, ਅੱਗੇ ਨਹੀਂ ਜਾ ਰਿਹਾ, ਤਾਂ ਗੁਰੂ ਦੁਆਰ ਨਹੀਂ ਹੈ, ਗੁਰੂ ਦੀਵਾਰ ਹੈ, ਇਹ ਭੀ ਰੋਕ ਹੈ। ਅਵਤਾਰ ਵੀ ਇਕ ਇਸ਼ਾਰਾ ਮਾਤਰ ਹੈ, ਜਿਵੇਂ ਉਂਗਲ ਨਾਲ ਜਦੋਂ ਚੰਦਰਮਾ ਦੀ ਤਰਫ਼ ਇਸ਼ਾਰਾ ਕਰੀਦਾ ਹੈ ਤੇ ਜੇਕਰ ਅੱਖਾਂ ਦੇ ਸਾਹਮਣੇ ਉਹੀ ਉਂਗਲ ਆ ਜਾਏ, ਅੱਖਾਂ ਉੱਤੇ ਹੀ ਉਹ ਉਂਗਲ ਰੱਖ ਦਿੱਤੀ ਜਾਏ, ਅਤੇ ਮਨੁੱਖ ਉਸ ਉਂਗਲ ਨੂੰ ਹੀ ਦੇਖੇ ਅਤੇ ਦੇਖਦਿਆਂ ਦੇਖਦਿਆਂ ਇਸ ਭੁਲੇਖੇ ਵਿਚ ਭੀ ਪੈ ਜਾਏ ਕਿ ਸ਼ਾਇਦ ਇਹੀ ਚੰਦਰਮਾ ਹੈ, ਇਹੀ ਚੰਨ ਹੈ। ਬਸ, ਦੁਨੀਆਂ ਇਸੇ ਹੀ ਭੁਲੇਖੇ ਵਿਚ ਜੀਅ ਰਹੀ ਹੈ ਕਿ ਅਵਤਾਰ ਹੀ ਨਿਰੰਕਾਰ ਹੈ, ਅਵਤਾਰ ਹੀ ਪਰਮਾਤਮਾ ਹੈ, ਅਵਤਾਰ ਹੀ ਭਗਵਾਨ ਹੈ। ਇਸ ਤਰ੍ਹਾਂ ਭਗਵਾਨ ਨਾਲ ਮਨੁੱਖ ਦੀ ਜ਼ਿੰਦਗੀ ਵਿਚ ਕੁਝ ਅਤ੍ਰਿਪਤ ਹੋਇਆ ਹੋਵੇ, ਐਸਾ ਦਿਖਾਈ ਨਹੀਂ ਦਿੰਦਾ। ਕਹਿੰਦੇ ਹਨ, ਖ਼ਲੀਲ ਜਿਬਰਾਨ ਨੇ ਆਪਣੀਆਂ ਕਹਾਣੀਆਂ ਦੀ ਕਿਤਾਬ ਵਿਚ ਇਕ ਕਹਾਣੀ ਲਿਖੀ ਹੈ। ਕਹਾਣੀ ਹੈ 'ਮੇਰਾ ਸੁਪਨਾ'। ਕਦੀ ਕਦੀ ਐਸਾ ਭੀ ਦੇਖਦੇ ਹਾਂ ਕਿ ਵਾਸਤਵਿਕਤਾ ਭੀ ਸੁਪਨਾ ਹੁੰਦੀ ਹੈ ਅਤੇ ਕਦੀ ਕਦੀ ਐਸਾ ਭੀ ਹੁੰਦੈ ਕਿ ਸੁਪਨਾ ਭੀ ਵਾਸਤਵਿਕਤਾ ਹੁੰਦੀ ਹੈ, ਹਕੀਕਤ ਹੁੰਦੀ ਹੈ। ਖ਼ਲੀਲ ਜਿਬਰਾਨ ਆਪਣਾ ਇਕ ਸੁਪਨਾ ਲਿਖਦੈ। ਕਹਿੰਦੈ, ਸੁਪਨੇ ਵਿਚ ਮੈਂ ਕੀ ਵੇਖਦਾ ਹਾਂ ਕਿ ਕਈ ਸੁਭਾਇਮਾਨ ਹਸਤੀਆਂ ਦੀ ਬਹੁਤ ਵੱਡੀ ਸ਼ੋਭਾ ਯਾਤਰਾ ਨਿਕਲ ਰਹੀ ਹੈ। ਇਕ ਮਹਾਨ ਵਿਅਕਤੀ ਪਾਲਕੀ ਵਿਚ ਬੈਠੇ ਹਨ। ਇਹ ਪਾਲਕੀ ਸੈਂਕੜੇ ਮਨੁੱਖਾਂ ਨੇ ਮੋਢਿਆਂ 'ਤੇ ਚੁੱਕੀ ਹੋਈ ਹੈ। ਅੱਗੇ ਹਜ਼ਾਰਾਂ, ਪਿੱਛੇ ਹਜ਼ਾਰਾਂ, ਢੋਲ ਢਮੱਕੇ, ਪੂਜਾ ਪ੍ਰਤਿਸ਼ਠਾ, ਫੁੱਲਾਂ ਦੀ ਬਰਖਾ ਹੋ ਰਹੀ ਹੈ। ਫਿਰ ਕਹਿੰਦੈ, ਸੁਪਨੇ ਵਿਚ ਹੀ ਮੈਂ ਪੁੱਛਿਆ ਕਿ ਇਹ ਕੌਣ ਹਨ, ਜਿਨ੍ਹਾਂ ਨੂੰ ਇਤਨੇ ਸਿਜਦੇ ਹੋ ਰਹੇ ਹਨ ? ਇਹ ਕੌਣ ਹਨ, ਜਿਨ੍ਹਾਂ ਦੇ ਅੱਗੇ ਇਤਨੇ ਦੀਵੇ ਜਗਾਏ ਜਾ ਰਹੇ ਹਨ ? ਇਹ ਕੌਣ ਨੇ ਜਿਨ੍ਹਾਂ ਦੇ ਉੱਤੇ ਇਤਨੇ ਮਨੁੱਖ ਚੌਰ ਕਰ ਰਹੇ ਹਨ ਅਤੇ ਜਿਨ੍ਹਾਂ ਨੂੰ ਲੰਬੀ ਡੰਡੌਤ ਕਰ ਰਹੇ ਹਨ ? ਸਾਰਿਆਂ ਨੇ ਦੱਸਿਆ ਕਿ ਇਹ ਮੂਸਾ ਹਨ। ਪੈਗ਼ੰਬਰੀ ਪੁਰਸ਼ ਹਨ। ਇਹ ਸਵਾਰੀ ਲੰਘ ਗਈ ਹੈ ਅਤੇ ਦੂਸਰੀ ਆ ਰਹੀ ਹੈ। ਇਸ ਸਵਾਰੀ ਨਾਲ ਭੀ ਹਜ਼ਾਰਾਂ ਦੀ ਭੀੜ ਹੈ। ਬੜਾ ਇਕੱਠ, ਬੜੇ

ਸਿਜਦੇ, ਬੜੀ ਸੁਗੰਧ ਖਲੇਰੀ ਜਾ ਰਹੀ ਹੈ, ਪੁਸ਼ਪਾਂ ਦੀ ਵਰਖਾ ਹੋ ਰਹੀ ਹੈ। ਪੁੱਛਿਆ ਕਿ ਇਹ ਕੌਣ ਹਨ ? ਇਹ ਈਸਾ ਹਨ। ਇਹ ਈਸਾ ਹੈ ਪਰ ਇਹ ਜਲੂਸ ਤਾਂ ਬਹੁਤ ਵੱਡਾ ਹੈ। ਤੀਸਰੀ ਸਵਾਰੀ ਹੋਰ ਆ ਰਹੀ ਹੈ, ਬਹੁਤ ਵੱਡੀ ਮਖ਼ਲੂਕ, ਵਾਰ ਵਾਰ ਸਿਜਦੇ, ਵਾਰ ਵਾਰ ਜੈਕਾਰਿਆਂ ਦੀ ਧੁਨ, ਵਾਰ ਵਾਰ ਨਮਸਕਾਰ, ਸਲਾਮ, ਚਾਰੋਂ ਪਾਸੇ ਅਤਰ ਫਲੇਲ ਛਿੜਕਿਆ ਜਾ ਰਿਹੈ ਅਤੇ ਹੀਰੇ ਮੋਤੀ ਤੱਕ ਭੀ ਨਿਛਾਵਰ ਕੀਤੇ ਜਾ ਰਹੇ ਹਨ। ਪੁੱਛਿਆ, ਇਹ ਕੌਣ ਹਨ ? ਇਹ ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਹਨ। ਬੜੀ ਜ਼ਬਰਦਸਤ ਸਵਾਰੀ ਲੰਘੀ। ਬੜੀ ਭਾਰੀ ਭੀੜ, ਬੜਾ ਸੁੰਦਰ ਰੱਥ, ਬੜੇ ਖ਼ੂਬਸੂਰਤ ਘੋੜੇ ਅਤੇ ਬੜੀ ਸ਼ਿੰਗਾਰੀ ਹੋਈ ਬੱਘੀ। ਜਦ ਇਹ ਜਲੂਸ ਲੰਘ ਗਿਆ ਤਾਂ ਇਕ ਹੋਰ ਸਵਾਰੀ ਆ ਰਹੀ ਸੀ। ਨਾ ਅੱਗੇ ਭੀੜ, ਨਾ ਪਿੱਛੇ ਭੀੜ, ਨਾ ਕੋਈ ਸਿਜਦੇ, ਨਾ ਪੁਸ਼ਪ ਮਾਲਾ, ਨਾ ਫੁੱਲਾਂ ਦੀ ਵਰਖਾ, ਨਾ ਅਤਰ ਫਲੇਲ ਦਾ ਛਿੜਕਾਵ, ਪਾਲਕੀ ਵਿਚ ਬੈਠੀ ਕੋਈ ਰੂਹਾਨੀ ਰੂਹ ਹੈ। ਉਸ ਦਾ ਵੇਖਣਾ ਪ੍ਰਭਾਵਤ ਕਰਦੈ। ਉਸ ਦੀ ਹੋਂਦ ਮੁਤਾਸਰ ਕਰਦੀ ਹੈ, ਪਰ ਅੱਗੇ ਭੀ ਕੋਈ ਨਹੀਂ, ਪਿੱਛੇ ਭੀ ਕੋਈ ਨਹੀਂ। ਦੋ ਚਾਰ ਮਨੁੱਖਾਂ ਨੇ ਇਹ ਛੋਟੀ ਜਿਹੀ ਪਾਲਕੀ ਚੁੱਕੀ ਹੋਈ ਹੈ। ਖ਼ਲੀਲ ਜਿਬਰਾਨ ਪੁੱਛ ਕਰਦੈ, ਇਹ ਕੌਣ ਮਹਾਨ ਪੁਰਸ਼ ਹਨ ? ਇਨ੍ਹਾਂ ਨੂੰ ਕੀ ਸ਼ੌਕ ਪੈ ਗਿਆ ਇਸ ਸ਼ੋਭਾ ਯਾਤਰਾ ਦੇ ਨਾਲ ਚੱਲਣ ਦਾ, ਜਦ ਕਿ ਹੋਰ ਕੋਈ ਨਾਲ ਚੱਲਣ ਨੂੰ ਤਿਆਰ ਹੀ ਨਹੀਂ। ਨਾ ਅੱਗੇ, ਨਾ ਪਿੱਛੇ, ਇਹ ਕੌਣ ਹਨ ? ਜਿਨ੍ਹਾਂ ਨੇ ਪਾਲਕੀ ਚੁੱਕੀ ਹੋਈ ਸੀ, ਉਨ੍ਹਾਂ ਨੇ ਇਕ ਆਵਾਜ਼ ਹੋ ਕੇ ਕਿਹਾ, ਇਹ ਖ਼ੁਦਾ ਹੈ। ਬਸ ਇਥੇ ਹੀ ਅੱਖ ਖੁੱਲ੍ਹ ਗਈ ਖ਼ਲੀਲ ਜਿਬਰਾਨ ਦੀ ਅਤੇ ਕਹਿੰਦਾ ਹੈ, ਮੈਂ ਸੁਪਨਾ ਲਿਖਣ 'ਤੇ ਮਜਬੂਰ ਹਾਂ ਕਿ ਖ਼ੁਦਾ ਨਾਲ ਕੋਈ ਨਹੀਂ। ਇਹ ਗੱਲ ਵੱਖਰੀ ਹੈ ਕਿ ਖ਼ੁਦਾ ਸਾਰਿਆਂ ਨਾਲ ਹੈ, ਪਰ ਉਸ ਨਾਲ ਕੋਈ ਭੀ ਨਹੀਂ। ਸਾਰਿਆਂ ਨੇ ਆਪਣਾ ਆਪਣਾ ਖ਼ੁਦਾ ਬਣਾ ਲਿਐ। ਪਰ ਇਨ੍ਹਾਂ ਨੇ ਜੋ ਖ਼ੁਦਾ ਬਣਾਇਐ, ਉਹ ਤਾਂ ਇਨ੍ਹਾਂ ਦੇ ਆਪਣੇ ਵਿਚ ਅਤੇ ਖ਼ੁਦਾ ਦੇ ਵਿਚ ਦੀਵਾਰ ਹੈ ਅਤੇ ਇਸ ਦੀਵਾਰ ਦੇ ਨਾਲ ਅਨੰਤ ਹੋਰ ਦੀਵਾਰਾਂ ਹਨ ਅਤੇ ਇਨ੍ਹਾਂ ਦੀਵਾਰਾਂ ਦਾ ਨਾਮ ਹੀ ਹੈ—ਮਾਇਆ। ਏਸ ਮਾਇਆ ਨੂੰ ਹੀ ਇਨ੍ਹਾਂ ਨੇ ਖ਼ੁਦਾ ਬਣਾ ਲਿਐ। ਇਨ੍ਹਾਂ ਦੀਵਾਰਾਂ ਨੂੰ ਹੀ ਕਹਿੰਦੇ ਹਨ—ਹਊਆ। ਹਊਆ ਜੋ ਦਿਖਾਈ ਦੇਵੇ, ਹਊਆ ਜੋ ਪ੍ਰਭਾਵਤ ਭੀ ਕਰੇ। ਹਊਆ ਜਿਸ ਦੀ ਗ੍ਰਿਫ਼ਤ ਵਿਚ ਆ ਜਾਈਏ ਪਰ ਉਹ ਸਾਡੀ ਗ੍ਰਿਫ਼ਤ ਵਿਚ ਨਾ ਆਵੇ, ਸਾਡੇ ਹੱਥੋਂ ਨਿਕਲ ਜਾਏ, ਇਸ ਨੂੰ ਭਾਰਤ ਦੇ ਵਿਦਵਾਨਾਂ ਨੇ ਕਿਹਾ—ਮਾਇਆ, ਜੋ ਸਭ ਨੂੰ ਪ੍ਰਭਾਵਤ ਕਰ ਰਹੀ ਹੈ। ਮਾਇਆ ਦੇ ਅਨੰਤ ਰੂਪ ਹਨ ਪਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਦੇ ਸਿਖਰ ਦੇ ਰੂਪ ਤੋਂ ਆਰੰਭ ਕਰਦੇ ਹਨ :

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥**

*(ਮ: ੫, ਗਾਥਾ, ਪੰਨਾ 1360)*

ਭਰਮਾ ਰਹੀ ਹੈ ਮਾਇਆ, ਇਹ ਛਾਇਆ ਦੀਵਾਰ ਬਣ ਕੇ ਖੜੀ ਹੋ ਗਈ ਹੈ। ਪ੍ਰਥਮ ਤਾਂ ਇਸ਼ਟ, ਖ਼ੁਦਾ ਦੇ ਨਾਲ ਕੋਈ ਨਹੀਂ, ਕੋਈ ਪਰਮਾਤਮਾ ਦੇ ਨਾਲ ਨਹੀਂ। ਕੋਈ ਅਵਤਾਰ ਦੇ ਨਾਲ ਹੈ, ਕੋਈ ਪੈਗ਼ੰਬਰ ਦੇ ਨਾਲ ਹੈ, ਪਰ ਕੋਈ ਮਨੁੱਖ ਪਰਮਾਤਮਾ ਦੇ ਨਾਲ ਨਹੀਂ ਹੈ, ਕੋਈ ਮਨੁੱਖ ਖ਼ੁਦਾ ਦੇ ਨਾਲ ਨਹੀਂ ਹੈ ਅਤੇ ਸਾਰਿਆਂ ਦੇ ਰਸਤੇ ਵਿਚ ਉਨ੍ਹਾਂ ਦੇ ਇਸ਼ਟ ਦੀਵਾਰ ਬਣ ਕੇ ਖੜੇ ਹਨ। ਇਸ ਤੋਂ ਬਾਅਦ ਪਰਿਵਾਰ ਦੀ ਦੀਵਾਰ ਹੈ, ਮਿੱਤਰਾਂ ਦੀ ਦੀਵਾਰ ਹੈ, ਪੁੱਤਰਾਂ ਦੀ ਦੀਵਾਰ ਹੈ, ਪਤੀ ਦੀ ਦੀਵਾਰ ਹੈ, ਪਤਨੀ ਦੀ ਦੀਵਾਰ ਹੈ, ਬੱਚਿਆਂ ਦੀ ਦੀਵਾਰ ਹੈ ਅਤੇ ਇਹ ਦੀਵਾਰਾਂ ਫਿਰ ਹੋਰ ਵਧਦੀਆਂ ਜਾਂਦੀਆਂ ਹਨ। ਅਗਾਂਹ ਧਨ ਸੰਪਦਾ ਦੀ ਭੀ ਦੀਵਾਰ ਹੈ, ਪ੍ਰਭੁਤਾ ਦੀ ਦੀਵਾਰ ਹੈ। ਇਕ ਦੀਵਾਰ ਨੂੰ ਤੋੜਨਾ ਮਨੁੱਖ ਲਈ ਬਹੁਤ ਮੁਸ਼ਕਲ ਹੈ, ਇਥੇ ਤਾਂ ਕਈ ਦੀਵਾਰਾਂ ਹਨ। ਔਰ ਇਹ ਦੀਵਾਰ ਹੱਥਾਂ ਨਾਲ ਨਹੀਂ ਟੁੱਟਦੀ, ਸਿਰ ਦੇ ਧੱਕੇ ਨਾਲ ਟੁੱਟਦੀ ਹੈ। ਕੌਣ ਸਿਰ ਤੁੜਾਵੇ ? ਹਰ ਮਨੁੱਖ ਆਪਣਾ ਸਿਰ ਬਚਾਅ ਰਿਹੈ, ਹਰ ਮਨੁੱਖ ਆਪਣੇ ਸਿਰ ਨੂੰ ਇਕ ਪਾਸੇ ਕਰ ਰਿਹੈ। ਕੌਣ ਸਿਰ ਅੱਗੇ ਕਰੇ ? ਲੇਕਿਨ ਜੋ ਮਨੁੱਖ ਇਸ ਦੀਵਾਰ ਨਾਲ ਸਿਰ ਮਾਰੇ, ਸ਼ਾਇਦ ਉਸੇ ਨੂੰ ਸਿਜਦਾ ਕਹਿੰਦੇ ਹਨ, ਖ਼ੁਦਾ ਨੂੰ ਸਿਜਦਾ ਹੋ ਗਿਆ ਹੈ। ਪਰਮਾਤਮਾ ਨੂੰ ਮੱਥਾ ਟੇਕਿਆ ਗਿਆ ਹੈ, ਗੁਰੂ ਨੂੰ ਮੱਥਾ ਟੇਕਿਆ ਗਿਐ। ਕੋਈ ਸਿਰ ਮਾਰੇ, ਕੀ ਦੀਵਾਰ ਟੁੱਟੇਗੀ ? ਟੁੱਟੇਗਾ ਇਸ ਦਾ ਸਿਰ, ਦੀਵਾਰ ਨਹੀਂ ਟੁੱਟੇਗੀ। ਇਸਦਾ ਸਿਰ ਟੁੱਟੇਗਾ ਤੇ ਇਸ ਦੇ ਸਿਰ ਵਿੱਚੋਂ ਨਿਕਲੇਗਾ ਪਰਮਾਤਮਾ, ਇਹਦੇ ਸਿਰ ਵਿੱਚੋਂ ਹੀ ਨਿਕਲੇਗਾ ਖ਼ੁਦਾ। ਐਸਾ ਭੀ ਹੋਇਐ, ਕਿਸੇ ਕਿਸੇ ਨੇ ਸੀਨੇ ਦੇ ਨਾਲ ਭੀ ਇਸ ਦੀਵਾਰ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ। ਕਿਸੇ ਨੇ ਸਿਰ ਅੱਗੇ ਕੀਤਾ, ਕਿਸੇ ਨੇ ਸੀਨਾ ਅੱਗੇ ਕੀਤਾ, ਕਿਸੇ ਨੇ ਆਪਣਾ ਦਿਮਾਗ਼ ਅੱਗੇ ਕੀਤਾ, ਕਿਸੇ ਨੇ ਆਪਣਾ ਦਿਲ ਅੱਗੇ ਕੀਤਾ।

ਇਕ ਐਸੀ ਹੀ ਇਤਿਹਾਸਕ ਗਾਥਾ ਹੈ ਹਨੂੰਮਾਨ ਦੀ। ਹਨੂੰਮਾਨ ਨੇ, ਲੱਗਦੈ ਇਹ ਦੀਵਾਰ ਲਾਜ਼ਮੀ ਸੀਨੇ ਨਾਲ ਤੋੜੀ ਹੈ, ਸਿਰ ਨਾਲ ਨਹੀਂ। ਇੰਜ ਕਹਿ ਲਵੋ, ਸਿਰ ਤਾਂ ਇਸ ਵਿਚਾਰੇ ਕੋਲ ਹੈ ਹੀ ਨਹੀਂ ਸੀ। ਜੰਗਲ ਵਿਚ ਰਹਿਣ ਵਾਲਾ ਬਾਨਰ, ਬਹੁਤ ਸੱਭਯ ਨਹੀਂ ਹੋ ਸਕਦਾ, ਮਹਾਨ ਨਹੀਂ ਹੋ ਸਕਦਾ, ਬਹੁਤ ਵੱਡੀ ਤਾਲੀਮ ਇਸ ਕੋਲ ਨਹੀਂ ਹੋ ਸਕਦੀ। ਆਖ਼ਰ ਜੰਗਲ ਵਿਚ ਇਸ ਤਰ੍ਹਾਂ ਦਾ ਇੰਤਜ਼ਾਮ ਕਿਥੇ! ਪਰ ਸੀਨਾ ਤਾਂ ਸੀ ਉਸ ਦੇ ਕੋਲ। ਧੜਕਦਾ ਹੋਇਆ ਦਿਲ ਤਾਂ ਸੀ ਉਸ ਕੋਲ। ਉਸ ਵਿਚ ਜਜ਼ਬਾਤ ਭੀ ਸਨ, ਸੰਬੰਧ ਜੋੜਨ ਦੀ ਜਾਚ ਭੀ ਸੀ। ਸੀਨਾ ਅੱਗੇ ਕੀਤਾ। ਇਕ ਮਿੱਥ ਹੈ—ਅਯੁੱਧਿਆ ਵਿਚ ਸੀਤਾ

ਮਾਤਾ ਨੇ ਆਪਣੇ ਗਲ ਵਿੱਚੋਂ ਮੋਤੀਆਂ ਦੀ ਮਾਲਾ ਉਤਾਰ ਕੇ ਹਨੂੰਮਾਨ ਨੂੰ ਭੇਟ ਕੀਤੀ। ਹਨੂੰਮਾਨ ਦੀ ਪ੍ਰਸੰਨਤਾ ਲੈਣ ਦੀ ਕੋਸ਼ਿਸ਼ ਕੀਤੀ। ਪਰ ਹਨੂੰਮਾਨ ਬਾਹਰੋਂ ਦੋ ਪੱਥਰ ਚੁੱਕ ਲਿਆਇਆ ਵੱਡੇ ਵੱਡੇ। ਹਾਰ ਵਿੱਚੋਂ ਮੋਤੀ ਕੱਢਦੈ, ਪੱਥਰ 'ਤੇ ਰੱਖ ਕੇ ਉਪਰ ਪੱਥਰ ਨਾਲ ਸੱਟ ਮਾਰ ਕੇ ਤੋੜਦੈ। ਤਿੰਨ ਚਾਰ ਮੋਤੀ ਤੋੜ ਦਿੱਤੇ। ਸੀਤਾ ਸੋਚਦੀ ਹੈ ਕਿ ਆਖ਼ਰ ਗੰਵਾਰ ਦਾ ਗੰਵਾਰ ਹੀ ਰਿਹੈ, ਬਾਂਦਰ ਦਾ ਬਾਂਦਰ ਹੀ ਰਿਹੈ। ਪੁੱਛਿਆ—ਇਹ ਕੀ ਕਰ ਰਹੇ ਹੋ ? ਐਨੇ ਕੀਮਤੀ ਮੋਤੀ ਕਿਉਂ ਤੋੜ ਰਹੇ ਹੋ ? ਤਾਂ ਹਨੂੰਮਾਨ ਕਹਿੰਦਾ ਹੈ, ਦੇਖ ਰਿਹਾ ਹਾਂ ਕਿ ਇਸ ਵਿਚ ਰਾਮ ਹੈ ਕਿ ਨਹੀਂ ? ਰਾਮ ਜੜ੍ਹ ਵਿਚ ਨਹੀਂ ਹੁੰਦਾ, ਮੋਤੀ ਜੜ੍ਹ ਹਨ। ਮਾਲਾ ਚੁੱਕ ਕੇ ਪਰ੍ਹੇ ਸੁੱਟੀ। ਜਦ ਜੜ੍ਹ ਵਿਚ ਰਾਮ ਹੀ ਨਹੀਂ ਤਾਂ ਫਿਰ ਮੈਂ ਜੜ੍ਹ ਚੀਜ਼ ਨੂੰ ਕੀ ਕਰਾਂ। ਸੀਤਾ ਪੜ੍ਹੀ ਲਿਖੀ ਸੀ, ਤਾਲੀਮਯਾਫ਼ਤਾ ਸੀ, ਕਹਿ ਦਿੱਤਾ ਹਨੂੰਮਾਨ ਨੂੰ ਕਿ ਇਹ ਸਰੀਰ ਭੀ ਤਾਂ ਜੜ੍ਹ ਹੈ, ਪੰਜੇ ਦੇ ਪੰਜੇ ਤੱਤ ਜੜ੍ਹ ਹਨ, ਕਿਉਂ ਰੱਖਿਐ, ਇਸ ਨੂੰ ਭੀ ਤੋੜ ਦੇ, ਜੇਕਰ ਇਸ ਵਿਚ ਰਾਮ ਨਹੀਂ ਤਾਂ ਕਿਉਂ ਰੱਖਿਐ ? ਹਨੂੰਮਾਨ ਕਹਿੰਦੈ, ਇਸ ਵਾਸਤੇ ਰੱਖਿਐ ਕਿ ਮੇਰਾ ਭਰੋਸਾ ਹੈ ਕਿ ਇਸ ਵਿਚ ਰਾਮ ਹੈ। ਜੇਕਰ ਨਹੀਂ ਤਾਂ ਮੈਂ ਫਿਰ ਇਸ ਨੂੰ ਭੀ ਰੱਖਣ ਨੂੰ ਤਿਆਰ ਨਹੀਂ। ਚੀਰਿਆ ਉਸ ਨੇ ਆਪਣਾ ਸੀਨਾ। ਕਹਿੰਦੇ ਨੇ, ਖ਼ੂਨ ਦੀ ਧਾਰ ਵਿਚ ਰਾਮ ਨਾਮ ਦੀ ਧੁਨ ਸੀ, ਰਾਮ ਦੀ ਆਵਾਜ਼ ਸੀ। ਸਿਰ ਝੁਕ ਗਿਆ ਸੀਤਾ ਦਾ। ਇਹ ਠੀਕ ਹੈ, ਕੋਈ ਆਪਣਾ ਸੀਨਾ ਚੀਰੇ ਤਾਂ ਰਾਮ ਪ੍ਰਗਟ ਹੋਵੇਗਾ। ਕੋਈ ਆਪਣਾ ਸਿਰ ਦੀਵਾਰ ਨਾਲ ਮਾਰੇ, ਤੋੜੇ ਤਾਂ ਖ਼ੁਦਾ ਪ੍ਰਗਟ ਹੋਵੇਗਾ, ਪ੍ਰਭੂ ਪ੍ਰਗਟ ਹੋਵੇਗਾ। ਲੋਕੀਂ ਆਪਣਾ ਸਿਰ ਬਚਾਂਦੇ ਹਨ, ਆਪਣਾ ਸੀਨਾ ਬਚਾਂਦੇ ਹਨ ਅਤੇ ਇਕ ਦਿਨ ਬੇਸੀਨਾ ਹੋ ਜਾਂਦੇ ਹਨ, ਬਿਨਾਂ ਸਿਰ ਦੇ ਹੋ ਜਾਂਦੇ ਹਨ। ਜ਼ਿੰਦਗੀ ਅਕਾਰਥ ਚਲੀ ਜਾਂਦੀ ਹੈ, ਬੇਅਰਥ ਚਲੀ ਜਾਂਦੀ ਹੈ। ਕਾਸ਼! ਸਿਰ ਅੱਗੇ ਕਰਨ ਤਾਂ ਸਰਦਾਰ ਬਣ ਜਾਣ। ਵਾਕਿਆ ਹੀ ਉਨ੍ਹਾਂ ਕੋਲ ਸਿਰ ਹੁੰਦੈ, ਜੋ ਸਿਰ ਅੱਗੇ ਕਰਦੇ ਹਨ ਅਤੇ ਸਿਰ ਨੂੰ ਹੀ ਤੋੜ ਕੇ ਵਿੱਚੋਂ ਗੁਰੂ ਨੂੰ ਪ੍ਰਗਟ ਕਰਦੇ ਹਨ, ਵਾਹਿਗੁਰੂ ਦੀ ਧੁਨ ਨੂੰ ਪ੍ਰਗਟ ਕਰਦੇ ਹਨ, ਉਸ ਦੇ ਪ੍ਰਕਾਸ਼ ਨੂੰ ਪ੍ਰਗਟ ਕਰਦੇ ਹਨ। ਕੋਈ ਆਪਣਾ ਦਿਲ ਅੱਗੇ ਕਰਦੈ। ਦੁਨੀਆਂ ਵਿਚ ਜੇਕਰ ਧਰਮ ਦੀ ਕੋਈ ਸਾਧਨਾ ਹੈ ਤਾਂ ਉਹ ਦਿਲ 'ਤੇ ਖੜ੍ਹੀ ਹੈ ਜਾਂ ਦਿਮਾਗ਼ 'ਤੇ ਖੜ੍ਹੀ ਹੈ, ਇਸ ਤੋਂ ਇਲਾਵਾ ਇਹ ਕਿਸੇ ਹੋਰ ਥਾਂ 'ਤੇ ਨਹੀਂ ਖੜ੍ਹੀ, ਨਾ ਪੈਰਾਂ ਦੇ ਉੱਤੇ, ਨਾ ਹੱਥਾਂ ਉੱਤੇ। ਇਹ ਖੜ੍ਹੀ ਹੈ ਦਿਲ 'ਤੇ, ਇਹ ਖੜ੍ਹੀ ਹੈ ਦਿਮਾਗ਼ 'ਤੇ, ਕੋਈ ਆਪਣਾ ਸਿਰ ਅੱਗੇ ਕਰੇ, ਕੋਈ ਆਪਣਾ ਸੀਨਾ ਅੱਗੇ ਕਰੇ।

**ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥**

*(ਬਿਲਾਵਲੁ ਕਬੀਰ ਜੀ, ਪੰਨਾ 857)*

ਰੰਚਕ ਮਾਤਰ ਭੀ ਪ੍ਰਭੂ ਦੀ ਪ੍ਰੀਤ ਪੈਦਾ ਨਹੀਂ ਹੁੰਦੀ। ਕਿਉਂ ? ਇਸ ਦਾ ਕਾਰਨ, "ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸ੍ਾਰੇ"। ਹੇ ਪ੍ਰਭੂ ! ਤੂੰ ਭੁੱਲਿਆ—ਕਾਰਨ ਮਾਇਆ। ਤੂੰ ਚੇਤੇ ਵਿੱਚੋਂ ਨਿਕਲਿਆ—ਕਾਰਨ ਮਾਇਆ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਹਨ, ਉਹ ਇਸ਼ਟ ਭੀ ਮਾਇਆ ਹੈ ਜੋ ਦੀਵਾਰ ਬਣ ਜਾਏ। ਉਹ ਪਰਿਵਾਰ ਭੀ ਮਾਇਆ ਹੈ ਜੋ ਈਸ਼ਵਰ ਵਿਚਕਾਰ ਦੀਵਾਰ ਬਣ ਜਾਏ। ਉਹ ਧਨ ਭੀ ਮਾਇਆ ਹੈ ਜੋ ਈਸ਼ਵਰ ਦੇ ਵਿਚਕਾਰ ਦੀਵਾਰ ਬਣ ਜਾਏ। ਜੋ ਧਨ ਦੀ ਦੀਵਾਰ ਨੂੰ ਤੋੜ ਦੇਵੇ, ਉਸੇ ਨੂੰ ਵਿਸ਼ਿਸ਼ਟ ਆਖਿਆ ਗਿਐ, ਉਸੇ ਨੂੰ ਵੈਸ਼ ਆਖਿਆ ਗਿਐ। ਉਸੇ ਨੂੰ ਆਖਿਆ ਗਿਆ ਕਿ ਇਹ ਸ੍ਰਿਸ਼ਟ ਹੈ। ਸ੍ਰਿਸ਼ਟ ਦਾ ਮਤਲਬ ਕੀ ਹੈ ? ਸ਼੍ਰੇਸ਼ਠ, ਸੰਸਕ੍ਰਿਤ ਦਾ ਸ਼ਬਦ ਹੈ, ਉਸੇ ਦਾ ਹੀ ਅਪਭਰੰਸ਼ ਹੋ ਕੇ ਉਚਾਰਨ ਹੋਇਐ ਸ੍ਰੇਸ਼ਟ, ਸੇਠ। ਧਨ ਕੋਲ ਹੈ ਤੇ ਧਨ ਵਿਚ ਐਸਾ ਸਿਰ ਮਾਰਿਐ ਕਿ ਦੀਵਾਰ ਤੋੜ ਕੇ ਰੱਖ ਦਿੱਤੀ ਅਤੇ ਲੰਘ ਗਿਆ ਅੱਗੇ। ਇਹ ਹੁਣ ਸ੍ਰੇਸ਼ਟ ਹੋ ਗਿਐ। ਪਰਿਵਾਰ ਨਾਲ ਐਸਾ ਸਿਰ ਮਾਰਿਐ, ਪਰਿਵਾਰ ਦੀ ਦੀਵਾਰ ਦੀਵਾਰ ਨਹੀਂ ਰਹੀ, ਸਹਾਇਕ ਹੋ ਗਿਐ, ਇਹ ਮਹਾਨ ਹੋ ਗਿਐ। ਇਹ ਤਪੀਸ਼ੂਰ ਹੋ ਗਿਐ ਅਤੇ ਇਹ ਅਵਤਾਰ ਤੋਂ ਭੀ ਅੱਗੇ ਲੰਘ ਗਿਐ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਐਸਾ ਸੋਚਦੇ ਹਨ ਕਿ ਸ਼ਾਇਦ ਸਿੱਖ, ਸ਼ਾਇਦ ਸ਼ਰਧਾਲੂ ਇਸ ਦੀਵਾਰ ਨੂੰ ਨਾ ਤੋੜ ਸਕੇ। ਕਿਹੜੀ ਦੀਵਾਰ ? ਗੁਰੂ ਦੀ ਦੀਵਾਰ, ਇਸ਼ਟ ਦੀ ਦੀਵਾਰ। ਹੋ ਸਕਦੈ ਧਨ ਦੀ ਦੀਵਾਰ ਵੀ ਉਹ ਤੋੜ ਦੇਵੇ, ਪਰਿਵਾਰ ਦੀ ਦੀਵਾਰ ਵੀ ਉਹ ਤੋੜ ਦੇਵੇ। ਇਹ ਜੋ ਸਾਹਮਣੇ ਅਵਤਾਰ ਖੜਾ ਹੈ, ਜਿਸ ਦੇ ਨਾਲ ਇਸ ਨੇ ਸ਼ਰਧਾ ਦਾ ਬੜਾ ਭਾਰੀ ਰਿਸ਼ਤਾ ਜੋੜਿਐ, ਇਸ ਦੀਵਾਰ ਨੂੰ ਕਿਧਰੇ ਤੋੜਨ ਵਿਚ ਇਹ ਸਿੱਖ ਅਸਮਰੱਥ ਨਾ ਹੋ ਜਾਏ। ਚਲੋ ਇਸ ਦੀਵਾਰ ਨੂੰ ਅਸੀਂ ਆਪ ਤੋੜਦੇ ਹਾਂ। ਆਪ ਨੇ ਐਲਾਨੀਆ ਕਹਿ ਦਿੱਤਾ :

**ਜੋ ਹਮ ਕੋ ਪਰਮੇਸਰ ਉਚਰਿਹੈਂ॥**
**ਤੇ ਸਭ ਨਰਕ ਕੁੰਡ ਮਹਿ ਪਰਿਹੈਂ॥**
**ਮੋ ਕੌ ਦਾਸ ਤਵਨ ਕਾ ਜਾਨੋ॥**
**ਯਾ ਮੈ ਭੇਦ ਨ ਰੰਚ ਪਛਾਨੋ॥**
**ਮੈ ਹੋ ਪਰਮ ਪੁਰਖ ਕੋ ਦਾਸਾ॥**
**ਦੇਖਨ ਆਯੋ ਜਗਤ ਤਮਾਸਾ॥** *(ਧਿਆਇ ਖਸਟਮੋ, ਬਚਿਤ੍ਰ ਨਾਟਕ)*

ਮੈਂ ਇਕ ਦਾਸ ਹਾਂ, ਇਕ ਨਿਮਾਣਾ ਸੇਵਕ ਹਾਂ, ਮੈਂ ਪਰਮਾਤਮਾ ਨਹੀਂ। ਫਿਰ ਭੀ ਜੇਕਰ ਕੋਈ ਆਪਣੀ ਇਤਨੀ ਸ਼ਰਧਾ ਪ੍ਰਗਟ ਕਰਦੈ ਤਾਂ ਇਸ ਦੀਵਾਰ ਤੋਂ ਅੱਗੇ ਲੰਘਣ ਦੀ ਕੋਸ਼ਿਸ਼ ਨਹੀਂ ਕਰ ਰਿਹਾ, ਜਦ ਕਿ ਗੁਰੂ ਦੀਵਾਰ ਨਹੀਂ, ਦੁਆਰ ਹੈ। ਪਰ ਮਨੁੱਖ ਦੁਆਰ ਨੂੰ ਬੰਦ ਕਰ ਕੇ ਦੀਵਾਰ ਬਣਾ ਸਕਦੈ। ਉਹ

ਦੁਆਰ ਭੀ ਦੀਵਾਰ ਹੀ ਹੈ, ਜੋ ਬੰਦ ਹੈ। ਦੀਵਾਰ ਤੋਂ ਨਹੀਂ ਲੰਘ ਸਕਦਾ, ਬੰਦ ਦੁਆਰ ਤੋਂ ਭੀ ਨਹੀਂ ਲੰਘ ਸਕਦਾ। ਸ਼ਰਧਾ ਜਿਹਦੇ ਉੱਤੇ ਰੁਕ ਗਈ, ਉਹ ਅਵਤਾਰ ਬੰਦ ਦੁਆਰ ਬਣ ਗਿਐ ਤੇ ਬੰਦ ਦੁਆਰ, ਦੀਵਾਰ ਹੀ ਹੋਇਆ ਕਰਦੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਲੰਬੀ ਸੋਚਣੀ ਸੀ ਕਿ ਸ਼ਾਇਦ ਇਹ ਦੀਵਾਰ ਸਿੱਖ ਤੋਂ ਨਾ ਟੁੱਟੇ, ਇਸ ਲਈ ਅਸੀਂ ਖ਼ੁਦ ਤੋੜਦੇ ਹਾਂ। ਆਪ ਸ੍ਵੈਮ ਇਕ ਪਾਸੇ ਹੋ ਗਏ ਅਤੇ ਆਖਿਆ, ਜੁੜੋ ਉਸ ਸੱਚ ਨਾਲ, ਜੁੜੋ ਉਸ ਪ੍ਰਭੂ ਨਾਲ। ਜਿਵੇਂ ਹੀ ਇਹ ਦੀਵਾਰਾਂ ਹਟਦੀਆਂ ਹਨ, ਮਨੁੱਖ ਦੀ ਦ੍ਰਿਸ਼ਟੀ ਉਥੇ ਪਹੁੰਚ ਜਾਂਦੀ ਹੈ ਅਤੇ ਉਹ ਜੋ ਅਦ੍ਰਿਸ਼ ਪਰਮਾਤਮਾ ਹੈ, ਦ੍ਰਿਸ਼ਮਾਨ ਹੋ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**

*(ਦੇਵਗੰਧਾਰੀ ਮ: ੫, ਪੰਨਾ 534)*

ਈਸ਼ਵਰ ਐਸਾ ਹੈ, ਜਿਸ ਨੂੰ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਹੈ। ਮਾਇਆ ਨੂੰ ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਕਿਹੈ, ਅਨਿਰਵਚਨੀ। ਅਨਿਰਵਚਨੀ ਦਾ ਮਤਲਬ ਹੈ, ਸ਼ਾਇਦ ਹੈ, ਸ਼ਾਇਦ ਨਹੀਂ ਹੈ। ਸ਼ਾਇਦ ਨਹੀਂ ਹੈ, ਸ਼ਾਇਦ ਹੈ। ਦਾਅਵੇ ਨਾਲ ਨਹੀਂ ਕਹਿ ਸਕਦੇ ਕਿ ਹੈ, ਪਰ ਦਾਅਵੇ ਨਾਲ ਇਹ ਭੀ ਨਹੀਂ ਕਹਿ ਸਕਦੇ ਕਿ ਨਹੀਂ ਹੈ। ਜਿਸ ਉੱਤੇ ਦੋਵੇਂ ਗੱਲਾਂ ਪੂਰੀਆਂ ਉਤਰਨ, ਸ਼ਾਇਦ ਨਹੀਂ ਹੈ, ਸ਼ਾਇਦ ਹੈ, ਉਸ ਨੂੰ ਕਹਿੰਦੇ ਹਨ—ਮਾਇਆ। ਇਸ ਨੂੰ ਜਿਸ ਢੰਗ ਨਾਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਸਮਝਾਣ ਦੀ ਕੋਸ਼ਿਸ਼ ਕੀਤੀ ਹੈ, ਉਹ ਇਸ ਤਰ੍ਹਾਂ ਹੈ:

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥**<br>
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥**

*(ਸੋਰਠਿ ਰਵਿਦਾਸ ਜੀ, ਪੰਨਾ 657)*

ਇਕ ਰਾਜਾ, ਸੌਂ ਗਿਆ ਰਾਤ ਨੂੰ ਆਪਣੀ ਸੇਜਾ ਦੇ ਉੱਤੇ। ਨੀਂਦ ਕਦੇ ਇਕੱਲੀ ਨਹੀਂ ਆਉਂਦੀ, ਨੀਂਦ ਆਪਣੇ ਨਾਲ ਬਹੁਤ ਵੱਡੀ ਸੁਪਨਿਆਂ ਦੀ ਭੀੜ ਨੂੰ ਲੈ ਕੇ ਆਉਂਦੀ ਹੈ। ਕਈ ਵਿਦਵਾਨ ਜਿਨ੍ਹਾਂ ਨੇ ਸੁਪਨਿਆਂ ਉੱਤੇ ਬਹੁਤ ਵੱਡਾ ਕੰਮ ਕੀਤੈ, ਉਹ ਕਹਿੰਦੇ ਨੇ ਜੇਕਰ ਕੋਈ ਮਨੁੱਖ ਸੱਤ ਘੰਟੇ ਰਾਤ ਨੂੰ ਸੁੱਤਾ ਹੈ ਤਾਂ ਸਿਰਫ਼ ਵੀਹ ਮਿੰਟ ਹੀ ਐਸੇ ਹੁੰਦੇ ਹਨ ਜਦ ਸੁਪਨੇ ਨਾ ਚਲੇ ਹੋਵਣ, ਸਾਰੀ ਰਾਤ ਸੁਪਨੇ ਚੱਲਦੇ ਹਨ। ਹਰ ਪੰਦਰਾਂ ਵੀਹ ਮਿੰਟ ਦੇ ਸਮੇਂ ਦੇ ਪਿੱਛੋਂ ਸੁਪਨਾ ਬਦਲ ਜਾਂਦਾ ਹੈ, ਨਵਾਂ ਸ਼ੁਰੂ ਹੋ ਜਾਂਦਾ ਹੈ, ਫਿਰ ਹੋਰ ਨਵਾਂ ਸ਼ੁਰੂ ਹੋ ਜਾਂਦਾ ਹੈ। ਰਾਜੇ ਨੂੰ ਭੀ ਸੁਪਨਾ ਆਇਆ। ਕੀ ? ਕਿ ਉਹ ਭਿਖਾਰੀ ਬਣ ਗਿਐ। ਦਰ ਦਰ 'ਤੇ ਖੜਾ ਹੋ ਕੇ ਭਿਖਸ਼ਾ ਮੰਗ ਰਿਹੈ ਪਰ ਅਚੇਤਨ ਮਨ

ਦੇ ਵਿਚ ਖ਼ਿਆਲ ਹੈ ਕਿ ਮੈਂ ਤਾਂ ਰਾਜਾ ਹਾਂ, ਭਿਖਾਰੀ ਕਿਵੇਂ ਹੋ ਗਿਆਂ। ਇਹ ਸੋਚ ਕੇ ਦੁਖੀ ਹੋ ਗਿਆ। ਇਹ ਜੋ ਮਾਇਆ ਨੂੰ ਆਖਿਐ ਕਿ ਸ਼ਾਇਦ ਹੈ, ਸ਼ਾਇਦ ਨਹੀਂ ਹੈ, ਇਥੇ ਇਹ ਗੱਲ ਪੂਰੀ ਉਤਰਦੀ ਹੈ, ਇਹ ਭਿਖਾਰੀ ਹੋਣਾ ਨਹੀਂ ਹੈ। ਪਰ ਭਿਖਾਰੀ ਹੋਣ ਦਾ ਇਹ ਜੋ ਦੁੱਖ ਭੋਗ ਰਿਹੈ, ਉਹ ਤਾਂ ਹੈ। ਦੁਖੀ ਹੋ ਰਿਹੈ, ਬੇਜ਼ਾਰ ਹੋ ਰਿਹੈ, ਮਨ ਪ੍ਰਭਾਵਤ ਹੋ ਰਿਹੈ। ਸੁਪਨੇ ਵਿਚ ਭੀ ਮਨ ਉਤਨਾ ਹੀ ਪ੍ਰਭਾਵਤ ਹੁੰਦੈ, ਜਿਤਨਾ ਜਾਗਰਿਤ ਅਵਸਥਾ ਵਿਚ। ਰਾਤ ਨੂੰ ਅਚਾਨਕ ਸੁਪਨੇ ਵਿਚ ਧਨ ਮਿਲ ਗਿਐ, ਮਨ ਉਤਨਾ ਹੀ ਪ੍ਰਭਾਵਤ ਹੋਵੇਗਾ, ਜਿਤਨਾ ਜਾਗਰਿਤ ਅਵਸਥਾ ਵਿਚ। ਸੁਪਨੇ ਵਿਚ ਦੁਰਾਚਾਰ ਕੀਤੈ, ਮਨ ਤੇ ਤਨ ਉਤਨਾ ਹੀ ਪ੍ਰਭਾਵਤ ਹੋਣਗੇ, ਜਿਤਨੇ ਜਾਗਰਿਤ ਅਵਸਥਾ ਵਿਚ। ਸੁਪਨੇ ਵਿਚ ਕਤਲ ਕੀਤੈ, ਮਨ ਉਤਨਾ ਹੀ ਭੈਭੀਤ ਹੋਵੇਗਾ ਅਤੇ ਤਨ ਉਤਨਾ ਹੀ ਪ੍ਰਭਾਵਤ ਹੋਵੇਗਾ, ਜਿਤਨਾ ਜਾਗਰਿਤ ਅਵਸਥਾ ਵਿਚ। ਸੁਪਨੇ ਵਿਚ ਪ੍ਰਭ ਮਿਲਿਐ, ਸੁਪਨੇ ਵਿਚ ਪਰਮਾਤਮਾ ਦੀ ਝਲਕ ਦੇਖੀ ਹੈ, ਮਨ ਉਤਨਾ ਹੀ ਪ੍ਰਭਾਵਤ ਹੋਵੇਗਾ, ਤਨ ਉਤਨਾ ਹੀ ਪ੍ਰਭਾਵਤ ਹੋਵੇਗਾ ਜਿਤਨਾ ਕਿ ਜਾਗਰਿਤ ਅਵਸਥਾ ਵਿਚ। ਜਿਵੇਂ ਹੀ ਅੱਖ ਖੁੱਲ੍ਹੀ ਤਾਂ ਪਤਾ ਚੱਲਿਆ ਕਿ ਉਹ ਭਿਖਾਰੀ ਹੋਣਾ ਨਹੀਂ ਸੀ, ਮੈਂ ਤਾਂ ਰਾਜਾ ਹੀ ਹਾਂ। ਪਰ ਜਿਵੇਂ ਹੀ ਸੌਂ ਗਿਆ, ਰਾਜਾ ਨਹੀਂ, ਭਿਖਾਰੀ ਹੈ।



ਚੀਨ ਦੇ ਇਕ ਪ੍ਰਸਿੱਧ ਸੰਤ ਨੇ ਭੀ ਆਪ-ਬੀਤੀ ਦੇ ਰੂਪ ਵਿਚ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਸਵੇਰੇ ਸਵੇਰੇ ਇਹ ਫ਼ਕੀਰ ਉਠਿਐ, ਜਿਸ ਦਾ ਨਾਮ ਲਾਉਡਸੇ ਸੀ। ਉਸ ਦੇ ਚੇਲੇ ਉਸ ਦਾ ਚੇਹਰਾ ਦੇਖ ਕੇ ਹੈਰਾਨ ਹੋ ਗਏ ਕਿ ਅੱਜ ਗੁਰਦੇਵ ਬਹੁਤ ਬੇਚੈਨ ਹਨ, ਪ੍ਰੇਸ਼ਾਨ ਹਨ। ਚੇਹਰਾ ਕੁਮਲਾਇਆ ਹੋਇਐ, ਮੁਰਝਾਇਆ ਹੋਇਐ। ਹੱਥ ਜੋੜ ਕੇ ਬੇਨਤੀ ਕੀਤੀ, ਗੁਰਦੇਵ! ਐਸਾ ਕੀ ਹੋ ਗਿਐ ਕਿ ਆਪ ਇਤਨੇ ਬੇਚੈਨ, ਇਤਨੇ ਪ੍ਰੇਸ਼ਾਨ, ਇਤਨੇ ਦੁਖੀ ਹੋ ? ਲਾਉਡਸੇ ਕਹਿੰਦਾ ਹੈ, ਐ ਮੇਰੇ ਬੱਚਿਓ! ਰਾਤ ਨੂੰ ਮੈਨੂੰ ਸੁਪਨਾ ਆਇਐ ਅਤੇ ਸੁਪਨੇ ਵਿਚ ਮੈਂ ਤਿੱਤਲੀ ਬਣ ਗਿਆ, ਉੱਡਦਾ ਰਿਹਾ। ਸਾਰੇ ਵਿਦਿਆਰਥੀ ਹੱਸ ਪਏ। ਸਾਰੇ ਸ਼ਾਗਿਰਦ ਹੱਸ ਪਏ। ਸੁਪਨਾ ਹੀ ਤਾਂ ਸੀ, ਸੁਪਨੇ ਵਿਚ ਤਿੱਤਲੀ ਬਣੇ ਹੋ ਤਾਂ ਇਤਨਾ ਪ੍ਰੇਸ਼ਾਨ ਹੋਣ ਦੀ ਕੀ ਲੋੜ ਹੈ ? ਇਤਨਾ ਦੁਖੀ ਹੋਣ ਦੀ ਕੀ ਲੋੜ। ਲਾਉਡਸੇ ਕਹਿੰਦਾ ਹੈ, ਐ ਮੇਰੇ ਬੱਚਿਓ! ਤੁਸੀਂ ਮੇਰੀ ਗੱਲ ਤਾਂ ਪੂਰੀ ਸੁਣੋ। ਰਾਤ ਨੂੰ ਜਦ ਮੈਂ ਸੌਂ ਗਿਆ ਤਾਂ ਮੈਨੂੰ ਸੁਪਨਾ ਆਇਆ ਕਿ ਮੈਂ ਤਿੱਤਲੀ ਬਣ ਗਿਆ ਹਾਂ। ਜਾਗਿਆ ਤਾਂ ਤਿੱਤਲੀ ਨਹੀਂ ਸੀ। ਹੁਣ ਮੈਂ ਦੁਖੀ ਤੇ ਬੇਚੈਨ ਇਸ ਗੱਲ ਤੋਂ ਹਾਂ ਕਿ ਕਿਧਰੇ ਐਸਾ ਤਾਂ ਨਹੀਂ ਕਿ ਲਾਉਡਸੇ ਨੂੰ ਸੁਪਨਾ ਆਇਐ ਤਾਂ ਉਹ ਤਿੱਤਲੀ ਬਣ ਗਿਆ ਤੇ ਤਿੱਤਲੀ ਨੂੰ ਕਿਧਰੇ ਸੁਪਨਾ ਆਇਆ ਹੋਵੇ ਤਾਂ ਉਹ ਲਾਉਡਸੇ ਬਣ ਗਈ ਹੋਵੇ, ਐਸਾ ਤਾਂ ਨਹੀਂ ਕਿਧਰੇ ? ਹੁਣ ਇਹ

ਕੌਣ ਫ਼ੈਸਲਾ ਕਰੇ ਕਿ ਤਿੱਤਲੀ ਦਾ ਸੁਪਨਾ ਲਾਓਤਸੇ ਹੈ ਜਾਂ ਲਾਓਤਸੇ ਦਾ ਸੁਪਨਾ ਤਿੱਤਲੀ ਹੈ, ਇਹ ਕੌਣ ਹੱਲ ਕਰੇ ? ਇਹ ਕੌਣ ਸਮਝਾਵੇ ? ਇਹ ਕੌਣ ਸਪੱਸ਼ਟ ਕਰੇ ? ਬਸ, ਮੈਂ ਏਸੇ ਹੀ ਦੁਬਿਧਾ ਵਿਚ ਪਿਆ ਹੋਇਆ ਹਾਂ। ਇਸੇ ਨੂੰ ਸੁਲਝਾਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਤਾਂ ਸਾਰੇ ਵਿਦਿਆਰਥੀ ਪੁੱਛਦੇ ਹਨ, ਤੁਸੀਂ ਸਾਡੇ ਗੁਰੂ ਹੋ, ਸਪੱਸ਼ਟ ਕਰ ਕੇ ਸਾਨੂੰ ਦੱਸੋ ਕਿ ਵਾਸਤਵਿਕਤਾ ਕੀ ਹੈ ? ਤਾਂ ਲਾਓਤਸੇ ਕਹਿੰਦੈ, ਐ ਮੇਰੇ ਬੱਚਿਓ! ਸੁਣ ਲਵੋ ਫਿਰ। ਲਾਓਤਸੇ ਦਾ ਸੁਪਨਾ ਸੀ ਤਿੱਤਲੀ। ਤਿੱਤਲੀ ਭਾਵੇਂ ਮੇਰਾ ਸੁਪਨਾ ਦੇਖ ਸਕਦੀ ਹੈ ਭਾਵੇਂ ਨਹੀਂ, ਪਰ ਮੈਨੂੰ ਤਾਂ ਲਾਓਤਸੇ ਸੁਪਨਾ ਹੀ ਪ੍ਰਤੀਤ ਹੁੰਦਾ ਹੈ। ਇਸ ਨੂੰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਬੜੇ ਆਲਿਮਾਨਾ ਢੰਗ ਨਾਲ ਬਿਆਨ ਕਰਦੇ ਹਨ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

*(ਸਲੋਕ ਮਹਲਾ ੯, ਪੰਨਾ 1427)*

ਸਾਰਾ ਜਗਤ ਸੁਪਨਾ ਹੈ ਅਤੇ ਇਸ ਜਗਤ ਵਿਚ ਪਰਿਵਾਰ ਹੀ ਸੁਪਨਾ ਨਹੀਂ, ਪਦਾਰਥ ਹੀ ਸੁਪਨਾ ਨਹੀਂ, ਧਨ-ਸੰਪਦਾ ਹੀ ਸੁਪਨਾ ਨਹੀਂ, ਤੇਰਾ ਇਸ਼ਟ ਭੀ ਸੁਪਨਾ ਹੈ। ਇਸ ਨੂੰ ਗੁਰੂ ਤੇਗ਼ ਬਹਾਦਰ ਜੀ ਇੰਜ ਬਿਆਨ ਕਰਦੇ ਹਨ :

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥**
**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥**

*(ਸਲੋਕ ਮਹਲਾ ੯, ਪੰਨਾ 1429)*

ਅੱਖ ਖੁੱਲ੍ਹੇਗੀ ਤਾਂ ਇਸ਼ਟ ਭੀ ਸੁਪਨਾ ਹੈ, ਅੱਖ ਖੁੱਲ੍ਹੇਗੀ ਤਾਂ ਸਭ ਕੁਝ ਸੁਪਨਾ ਹੈ। ਸੁਪਨੇ ਵਿਚ ਨਵੇਂ ਸੰਬੰਧ ਅਸਥਾਪਤ ਹੋ ਜਾਂਦੇ ਹਨ ਜੋ ਜਾਗਰਿਤ ਅਵਸਥਾ ਵਿਚ ਆ ਕੇ ਟੁੱਟ ਜਾਂਦੇ ਹਨ। ਜਾਗ ਕੇ ਸੁਪਨ ਅਵਸਥਾ ਦੇ ਸੰਬੰਧ ਟੁੱਟ ਜਾਂਦੇ ਹਨ ਅਤੇ ਜਾਗਰਿਤ ਅਵਸਥਾ ਦੇ ਸੰਬੰਧ ਅਸਥਾਪਤ ਹੋ ਜਾਂਦੇ ਹਨ। ਰੋਜ਼ ਐਸਾ ਹੁੰਦਾ ਹੈ। ਦਿਨ ਦੇ ਸੰਬੰਧ ਰਾਤ ਨੂੰ ਟੁੱਟ ਜਾਂਦੇ ਹਨ, ਰਾਤ ਦੇ ਸੰਬੰਧ ਦਿਨ ਨੂੰ ਟੁੱਟ ਜਾਂਦੇ ਹਨ। ਐਸਾ ਤਾਂ ਰੋਜ਼ ਹੋ ਰਿਹੈ, ਪਰ ਮਨੁੱਖ ਐਸਾ ਮੰਨ ਲੈਂਦਾ ਹੈ ਕਿ ਰਾਤ ਦੇ ਸੰਬੰਧ ਟੁੱਟ ਗਏ ਹਨ, ਚਲੋ ਸੁਪਨਾ ਸੀ। ਹੁਣ ਇਸ ਨੂੰ ਕੌਣ ਸਮਝਾਵੇ ਕਿ ਦਿਨ ਦੇ ਸੰਬੰਧ ਭੀ ਟੁੱਟ ਗਏ ਹਨ ਅਤੇ ਰਾਤ ਨੂੰ ਇਹ ਭੀ ਸੁਪਨਾ ਹੈ। ਦਿਨ ਨੂੰ ਤੂੰ ਪ੍ਰਭਾਵਤ ਹੋ ਰਿਹੈਂ, ਪਰੰਤੂ ਪ੍ਰਭਾਵਤ ਤੂੰ ਰਾਤ ਨੂੰ ਭੀ ਹੁੰਦਾ ਹੈਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵਡਹੰਸ ਰਾਗ ਦੇ ਇਕ ਸ਼ਬਦ ਵਿਚ ਫ਼ੁਰਮਾਨ ਕਰਦੇ ਹਨ :

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**

*(ਵਡਹੰਸੁ ਮਃ ੧, ਪੰਨਾ 558)*

ਤੂੰ ਮੇਰੇ ਸੁਪਨੇ ਵਿਚ ਆਇਆ ਭੀ ਅਤੇ ਚਲਾ ਵੀ ਗਿਆ। ਸੁਪਨਾ ਤਾਂ ਓਦੋਂ ਤੱਕ ਹੀ ਚੱਲਦਾ ਹੈ ਜਦੋਂ ਤਕ ਨੀਂਦ ਹੈ। ਸੁਪਨੇ ਦਾ ਆਪਣਾ ਪੀਰੀਅਡ ਹੈ, ਆਪਣੀ ਅਵਧੀ ਹੈ। ਸੁਪਨੇ ਦਾ ਆਪਣਾ ਸਮਾਂ ਹੈ, ਵੀਹ ਮਿੰਟ, ਪੰਝੀ ਮਿੰਟ। ਸੁਪਨਾ ਤਾਂ ਟੁੱਟੇਗਾ, ਸੁਪਨਾ ਤਾਂ ਮਿਟੇਗਾ। ਕਦੀ ਕਦੀ ਸੁਪਨਾ ਇਤਨਾ ਪ੍ਰਭਾਵਤ ਕਰ ਦਿੰਦਾ ਹੈ ਕਿ ਮਨੁੱਖ ਦੀ ਨੀਂਦ ਟੁੱਟ ਜਾਂਦੀ ਹੈ, ਅੱਖ ਖੁੱਲ੍ਹ ਜਾਂਦੀ ਹੈ। ਕਦੀ ਕਦੀ ਐਸਾ ਭੀ ਹੁੰਦੈ, ਦਿਨ ਦੇ ਸੁਪਨੇ ਭੀ ਇਤਨੇ ਪ੍ਰਭਾਵਤ ਕਰ ਦਿੰਦੇ ਹਨ ਅਤੇ ਮਨੁੱਖ ਦੀ ਵਾਸਤਵ ਵਿਚ ਅੱਖ ਖੁੱਲ੍ਹ ਜਾਂਦੀ ਹੈ ਅਤੇ ਉਹ ਕਹਿ ਦਿੰਦੈ ਕਿ ਮੇਰੀਆਂ ਅੱਖਾਂ ਤਾਂ ਅੱਜ ਖੁੱਲ੍ਹੀਆਂ ਹਨ, ਅਸਲੀਅਤ ਅੱਜ ਹੀ ਪ੍ਰਗਟ ਹੋਈ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸੁਪਨੇ ਤੋਂ ਮਨ ਪ੍ਰਭਾਵਤ ਹੋ ਗਿਆ ਹੈ, "ਮੈ ਜਲੁ ਭਰਿਆ ਰੋਇ" ਅੱਖਾਂ ਰੋ ਰਹੀਆਂ ਨੇ, ਪਰ ਹੈ ਇਹ ਪ੍ਰਭੂ ਮਿਲਾਪ ਦਾ ਸੁਪਨਾ ਅਤੇ ਸੁਪਨੇ ਦੇ ਟੁੱਟਦਿਆਂ ਉਹ ਮਿਲਾਪ ਤਾਂ ਟੁੱਟ ਗਿਆ, ਪਰ ਮਨ 'ਤੇ ਜੋ ਪ੍ਰਭਾਵ ਬਾਕੀ ਹੈ, ਉਹ ਤਾਂ ਅਜੇ ਵੀ ਹੈ। ਇਸ ਕਰਕੇ ਸਾਹਿਬ ਕਹਿੰਦੇ ਹਨ, "ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ"। ਸਾਰੀ ਰਾਤ ਕਦੀ ਸੁਖਦ ਸੁਪਨੇ ਚੱਲਦੇ ਹਨ, ਕਦੀ ਦੁੱਖਦ। ਕਦੀ ਕੋਮਲ ਸੁਪਨੇ ਚੱਲਦੇ ਹਨ, ਕਦੀ ਡਰਾਵਣੇ, ਭਿਆਨਕ। ਦਿਨ ਭੀ ਇਸ ਤਰ੍ਹਾਂ ਹੀ ਲੰਘਦੈ। ਕੁਝ ਸੁੱਖ ਦੇ ਪਲ ਲੰਘਦੇ ਹਨ, ਕੁਝ ਦੁੱਖ ਦੇ। ਕੁਝ ਮਿਲਾਪ ਦੇ ਪਲ ਲੰਘਦੇ ਹਨ, ਕੁਝ ਵਿਛੋੜੇ ਦੇ। ਕੁਝ ਹੱਸਦਿਆਂ ਹੋਇਆਂ ਸਮਾਂ ਲੰਘਦਾ ਹੈ, ਕੁਝ ਰੋਂਦਿਆਂ ਹੋਇਆਂ। ਇਹੀ ਅਸੀਂ ਦੇਖਦੇ ਹਾਂ। ਦਿਨ ਦਾ ਸੁਪਨਾ ਭੀ ਇਸੇ ਤਰ੍ਹਾਂ ਹੀ ਹੈ। ਕੁਝ ਚਿੰਤਾ ਵਿਚ ਲੰਘਦੇ ਹਨ, ਫ਼ਿਕਰ ਵਿਚ ਲੰਘਦੇ ਹਨ, ਕੁਝ ਰਸ ਵਿਚ ਲੰਘਦੇ ਹਨ। ਰਾਤ ਦੇ ਸੁਪਨੇ ਭੀ ਐਸੇ ਹੀ ਹਨ। ਰਾਤ ਦੇ ਸੁਪਨੇ ਸਵੇਰੇ ਜਾਗ ਕੇ ਸਾਰੇ ਦੇ ਸਾਰੇ ਸਾਨੂੰ ਯਾਦ ਨਹੀਂ ਰਹਿੰਦੇ। ਜਿਹੜੇ ਸੁਪਨੇ ਖ਼ਾਸ ਹਨ, ਵਿਸ਼ੇਸ਼ ਹਨ, ਜਿਨ੍ਹਾਂ ਨੇ ਬਹੁਤ ਪ੍ਰਭਾਵਤ ਕੀਤਾ ਹੋਵੇ, ਚਾਹੇ ਉਹ ਦੁੱਖਦ ਸੁਪਨਾ ਸੀ, ਜਾਂ ਸੁੱਖਦ, ਉਹ ਸਵੇਰੇ ਜਾਗ ਕੇ ਭੀ ਯਾਦ ਰਹਿੰਦੈ। ਜ਼ਿੰਦਗੀ ਇਕ ਸੁਪਨਾ ਹੈ। ਦਿਨ ਦੀਆਂ ਭੀ ਸਾਰੀਆਂ ਘਟਨਾਵਾਂ ਸਾਨੂੰ ਯਾਦ ਨਹੀਂ ਰਹਿੰਦੀਆਂ। ਉਹੀ ਯਾਦ ਰਹਿੰਦੀਆਂ ਹਨ ਜਿਨ੍ਹਾਂ ਤੋਂ ਕਿਧਰੇ ਬਹੁਤ ਚੋਟ ਮਿਲੀ ਹੋਵੇ, ਜਾਂ ਜਿਨ੍ਹਾਂ ਤੋਂ ਕਿਧਰੇ ਬਹੁਤ ਸੁੱਖ ਮਿਲਿਆ ਹੋਵੇ। ਉਹੀ ਯਾਦ ਰਹਿੰਦੀਆਂ ਹਨ, ਬਾਕੀ ਤਾਂ ਸਭ ਕੁਝ ਮਨੁੱਖ ਭੁੱਲ ਜਾਂਦਾ ਹੈ, ਬਾਕੀ ਤਾਂ ਕੁਝ ਭੀ ਚੇਤੇ ਨਹੀਂ ਰਹਿੰਦਾ। ਜੇਕਰ ਮਨੁੱਖ ਕਿਧਰੇ ਜ਼ਿਕਰ ਭੀ ਕਰਦੈ ਤਾਂ ਉਸੇ ਦਾ ਕਰਦੈ, ਜਿਸ ਨਾਲ ਕਿਸੇ ਤੋਂ ਬਹੁਤੀ ਚੋਟ ਲੱਗੀ ਹੈ ਜਾਂ ਕਿਸੇ ਤੋਂ ਕੋਈ ਸੁੱਖ ਮਿਲਿਐ। ਸੋ ਰਾਤ ਦੇ ਸੁਪਨੇ ਭੀ ਇਸ ਤਰ੍ਹਾਂ ਦੇ ਹਨ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿੰਦੇ ਹਨ, ਸਿਰਫ਼ ਉਹੀ

ਸੁਪਨਾ ਨਹੀਂ, ਜੋ ਤੂੰ ਰਾਤ ਨੂੰ ਵੇਖ ਰਿਹੈਂ; ਜੋ ਤੂੰ ਦਿਨ ਨੂੰ ਵੇਖ ਰਿਹੈਂ, ਇਹ ਭੀ ਸੁਪਨਾ ਹੈ, "ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ"। ਸੁਪਨਾ ਹੈ, ਨਹੀਂ ਹੈ। ਸੁਪਨੇ ਵਿਚ ਜੋ ਮਿਲਿਐ, ਦੁੱਖ ਤੇ ਸੁੱਖ ਨਹੀਂ ਹੈ, ਪਰ ਜੋ ਮਨ ਪ੍ਰਭਾਵਤ ਹੋਇਐ, ਉਹ ਤਾਂ ਹੈ। ਦਿਨ ਨੂੰ ਭੀ ਜੋ ਕੁਝ ਸਾਨੂੰ ਮਿਲਿਐ, ਉਹ ਨਹੀਂ ਹੈ ਪਰ ਮਨ ਜੋ ਪ੍ਰਭਾਵਤ ਹੋਇਐ, ਉਹ ਤਾਂ ਹੈ। ਕਿਧਰੇ ਕਿਧਰੇ ਇਸ ਦੀ ਐਸੀ ਭੀ ਵਿਆਖਿਆ ਕੀਤੀ ਗਈ ਹੈ ਕਿ ਮਾਇਆ ਅਨਿਰਵਚਨੀ ਹੈ, ਇਕ ਰੂਪ ਨਹੀਂ ਬਿਆਨ ਕਰ ਸਕਦੇ। ਅਸੀਂ ਐਸਾ ਨਹੀਂ ਕਹਿ ਸਕਦੇ ਕਿ ਨਹੀਂ ਹੈ। ਨਹੀਂ, ਐਸਾ ਕਹਿਣਾ ਪਵੇਗਾ, ਸ਼ਾਇਦ ਹੈ, ਸ਼ਾਇਦ ਨਹੀਂ ਹੈ। ਹੈ ਭੀ, ਨਹੀਂ ਭੀ।

ਅੱਜ ਤੋਂ ਕੋਈ ਢਾਈ ਹਜ਼ਾਰ ਸਾਲ ਪਹਿਲੇ ਇਕ ਮਹਾਨ ਪ੍ਰਭੁਤਾਸ਼ਾਲੀ ਆਤਮਾ ਜਗਤ-ਗੁਰੂ ਸ਼ੰਕਰਾਚਾਰੀਆ ਨੇ ਐਲਾਨੀਆ ਕਿਹਾ ਕਿ ਸੰਸਾਰ ਨਹੀਂ ਹੈ, ਮਾਇਆ ਹੈ, ਕੇਵਲ ਮਾਇਆ। ਸਭ ਕੁਝ ਮਾਇਆ ਹੈ। ਤਾਂ ਮਾਇਆ ਕੀ ਹੈ ? ਜੋ ਦਿਖਾਈ ਦੇਵੇ, ਪ੍ਰਭਾਵਤ ਕਰੇ, ਪਰ ਹੈ ਨਹੀਂ। ਬਨਾਰਸ ਦੀ ਗੱਲ ਹੈ। ਸ਼ੰਕਰਾਚਾਰੀਆ ਗੰਗਾ ਤੋਂ ਇਸ਼ਨਾਨ ਕਰ ਕੇ ਆ ਰਹੇ ਸਨ। ਰਸਤੇ ਵਿਚ ਇਕ ਆਦਮੀ ਝਾੜੂ ਨਾਲ ਰਸਤਾ ਸਾਫ਼ ਕਰ ਰਿਹਾ ਸੀ। ਕਿਉਂਕਿ ਜ਼ਮੀਨ ਸਾਫ਼ ਕਰ ਰਿਹੈ, ਧਰਤੀ ਸਾਫ਼ ਕਰ ਰਿਹੈ ਤਾਂ ਨਿਗਾਹਾਂ ਭੀ ਧਰਤੀ ਦੇ ਉੱਤੇ ਸਨ। ਭਾਂਡੇ ਸਾਫ਼ ਕਰਨੇ ਹਨ ਤਾਂ ਨਿਗਾਹ ਭਾਂਡੇ ਦੇ ਉੱਪਰ ਰੱਖਣੀ ਪੈਂਦੀ ਹੈ। ਬਸਤਰ ਸਾਫ਼ ਕਰਨੇ ਹਨ ਤਾਂ ਨਿਗਾਹ ਬਸਤਰਾਂ ਉਪਰ ਰੱਖਣੀ ਪੈਂਦੀ ਹੈ। ਸੋ ਜ਼ਮੀਨ ਸਾਫ਼ ਕਰ ਰਿਹਾ ਸੀ ਤਾਂ ਵਿਚਾਰੇ ਦੀਆਂ ਨਿਗਾਹਾਂ ਜ਼ਮੀਨ ਦੇ ਉੱਤੇ ਸਨ। ਕੋਲੋਂ ਲੰਘੇ ਸ਼ੰਕਰਾਚਾਰੀਆ। ਝਾੜੂ ਛੂਹ ਗਈ ਉਨ੍ਹਾਂ ਦੇ ਬਸਤਰਾਂ ਦੇ ਨਾਲ, ਉਨ੍ਹਾਂ ਦੇ ਤਨ ਦੇ ਨਾਲ। ਗਰਜ ਉਠੇ ਸ਼ੰਕਰਾਚਾਰੀਆ, ਐ ਦੁਸ਼ਟ! ਐ ਸ਼ੂਦਰ! ਤੂੰ ਮੈਨੂੰ ਭ੍ਰਸ਼ਟ ਕਰ ਦਿੱਤੈ। ਮੈਂ ਤਾਂ ਹੁਣੇ ਗੰਗਾ ਤੋਂ ਇਸ਼ਨਾਨ ਕਰ ਕੇ ਆਇਆ ਹਾਂ। ਤੇਰੀ ਛਾਇਆ ਨੇ ਮੈਨੂੰ ਭ੍ਰਸ਼ਟ ਕਰ ਦਿੱਤੈ। ਸ਼ੂਦਰ ਕੁਝ ਆਤਮ-ਦਰਸ਼ੀ ਸੀ, ਪੂਰਬਲੇ ਸੰਸਕਾਰਾਂ ਕਰਕੇ, ਕੁਝ ਰੱਬੀ ਚਿੰਤਨ ਕਰਦਾ ਸੀ। ਹੱਥ ਜੋੜ ਕੇ ਕਹਿਣ ਲੱਗਾ—ਸੁਆਮੀ ਜੀ! ਸਾਰਾ ਸੰਸਾਰ ਮਾਇਆ ਹੈ, ਪਰ ਕੀ ਸ਼ੂਦਰ ਦੀ ਛਾਇਆ ਮਾਇਆ ਨਹੀਂ ਹੈ ? ਤੁਸੀਂ ਕਹਿੰਦੇ ਹੋ ਕਿ ਸੰਸਾਰ ਨਹੀਂ ਹੈ, ਇਸ ਦੀ ਕੋਈ ਛਾਇਆ ਵੀ ਨਹੀਂ। ਪਰ ਤੁਹਾਡੇ ਅਨੁਸਾਰ ਸ਼ੂਦਰ ਹੈ ਕਿਉਂਕਿ ਤੁਸੀਂ ਖ਼ੁਦ ਕਿਹੈ ਕਿ ਤੇਰੀ ਛਾਇਆ ਨੇ ਮੈਨੂੰ ਭ੍ਰਸ਼ਟ ਕਰ ਦਿੱਤੈ ਤੇ ਛਾਇਆ ਉਸੇ ਦੀ ਹੁੰਦੀ ਹੈ ਜੋ ਹੋਵੇ। ਫਿਰ ਤਾਂ ਸ਼ੂਦਰ ਸੰਸਾਰ ਨਾਲੋਂ ਭੀ ਵੱਡਾ ਹੋ ਗਿਆ। ਨਿਰੰਕਾਰ ਨਾਲੋਂ ਭੀ ਇਹ ਵੱਡਾ ਸ਼ੂਦਰ ਹੋ ਗਿਆ, ਕਿਉਂਕਿ ਹੈ। 'ਇਹ ਹੈ' ਸ਼ਬਦ ਸਿਰਫ਼ ਈਸ਼ਵਰ ਵਾਸਤੇ ਆਖਿਆ ਜਾ ਸਕਦੈ। ਸੰਸਾਰ ਵਾਸਤੇ ਤਾਂ ਆਖਣਾ ਪੈਂਦੈ ਕਿ ਸ਼ਾਇਦ ਹੈ, ਸ਼ਾਇਦ ਨਹੀਂ ਹੈ। ਤੁਸੀਂ ਧੰਨ ਹੋ

ਜੁ ਮੈਨੂੰ ਅਮਰ ਕਰ ਦਿੱਤੈ ਕਿ ਸ਼ੂਦਰ ਹੈ। ਕਿਉਂਕਿ ਜੇਕਰ ਰੱਬ ਹੈ ਤਾਂ ਸ਼ੂਦਰ ਵੀ ਹੈ। ਹੱਥ ਜੁੜ ਗਏ ਸ਼ੰਕਰਾਚਾਰੀਆ ਦੇ। ਮਿੱਤਰਾ ਮਾਫ਼ ਕਰੀਂ, ਭੁੱਲ ਹੋ ਗਈ। ਸੰਸਾਰ ਕਰਕੇ, ਚਲੀ ਆ ਰਹੀ ਪਰੰਪਰਾ ਦੀ ਵੀਚਾਰ ਕਰਕੇ ਮੈਂ ਐਸਾ ਕਹਿ ਬੈਠਾ ਹਾਂ, ਤੇ ਹੁਣ ਮੈਂ ਆਖਦਾ ਹਾਂ ਕਿ ਇਹ ਛਾਇਆ ਭੀ ਮਾਇਆ ਹੈ, ਤੂੰ ਭੀ ਮਾਇਆ ਹੈਂ, ਤੂੰ ਮੈਨੂੰ ਭ੍ਰਸ਼ਟ ਕੀਤਾ, ਮੈਂ ਭੀ ਮਾਇਆ, ਮੇਰਾ ਭ੍ਰਸ਼ਟ ਹੋਣਾ ਭੀ ਮਾਇਆ ਹੈ। ਸਭ ਕੁਝ ਮਾਇਆ ਹੈ। ਜਿਵੇਂ ਜਿਵੇਂ ਇਹ ਕਿਸੇ ਨੂੰ ਭਾਸਦੀ ਹੈ, ਉਹ ਸਭ ਕੁਝ ਮਾਇਆ ਹੀ ਹੈ। ਕਹਿੰਦੇ ਹਨ ਕਿ ਉਥੇ ਹੀ ਪਰਮਾਤਮਾ ਪ੍ਰਗਟ ਹੁੰਦਾ ਹੈ, ਈਸ਼ਵਰ ਪ੍ਰਗਟ ਹੁੰਦਾ ਹੈ। ਪਰ ਹੁਣ ਮਾਇਆ ਦੇ ਪ੍ਰਭਾਵ ਤੋਂ ਕੌਣ ਨਿਕਲੇ ? ਮਾਇਆ ਦੀ ਪੂਜਾ ਕਰ ਕੇ, ਮਾਇਆ ਦੇ ਪ੍ਰਭਾਵ ਤੋਂ ਮਨੁੱਖ ਨਿਕਲ ਨਹੀਂ ਸਕਦਾ। ਇਹ ਦੇਸ਼, ਭਾਰਤ ਦੇਸ਼ ਧਾਰਮਿਕ ਆਖਿਆ ਜਾਂਦਾ ਹੈ। ਪਰ ਇਥੋਂ ਦਾ ਸਭ ਤੋਂ ਵੱਡਾ ਤਿਉਹਾਰ ਹੈ ਦੀਵਾਲੀ। ਲਕਸ਼ਮੀ ਪੂਜਨ ਹੁੰਦਾ ਹੈ। ਧਨ ਦੀ ਪੂਜਾ, ਪੈਸਿਆਂ ਦੀ ਪੂਜਾ, ਸੋਨੇ ਦੇ ਸਿੱਕਿਆਂ ਦੀ ਪੂਜਾ, ਚਾਂਦੀ ਦੇ ਸਿੱਕਿਆਂ ਦੀ ਪੂਜਾ। ਮਾਇਆ ਨੂੰ ਵਰਤਦੇ ਤਾਂ ਸਾਰੇ ਲੋਕ ਹਨ ਪਰ ਮਾਇਆ ਦਾ ਪੂਜਨ ਇਹ ਦੇਸ਼ ਹੀ ਕਰਦਾ ਹੈ, ਹੈਰਾਨਗੀ ਹੈ! ਜਿਥੇ ਧਨ ਦੀ ਪੂਜਾ ਹੈ, ਧਨ ਹੀ ਭਗਵਾਨ ਹੈ, ਉਥੇ ਭਗਵਾਨ ਤਾਂ ਫਿਰ ਇਕ ਪਦਾਰਥ ਹੀ ਬਣ ਕੇ ਰਹਿ ਜਾਏਗਾ, ਇਕ ਵਸਤੂ ਹੀ ਬਣ ਕੇ ਰਹਿ ਜਾਏਗਾ। ਵਾਕਿਆ ਹੀ ਇਸ ਦੇਸ਼ ਦੇ ਵਿਚ ਭਗਵਾਨ ਵਸਤੂ ਬਣ ਕੇ ਰਹਿ ਗਿਆ ਹੈ। ਮਨੁੱਖ ਜਿਵੇਂ ਹੋਰ ਚੀਜ਼ਾਂ ਨੂੰ ਵਰਤਦੈ, ਬਸ ਇਸ ਨੂੰ ਭੀ ਆਪਣੇ ਲਾਭ ਲਈ, ਸੰਸਾਰਿਕ ਲਾਭ ਲਈ ਵਰਤਦੈ। ਸੰਸਾਰ ਦਾ ਪ੍ਰਭਾਵ ਤਾਂ ਹੈ ਬੜਾ ਪ੍ਰਬੱਲ, ਪਰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿੰਦੇ ਹਨ ਕਿ ਸੰਸਾਰ ਸੁਪਨਾ ਹੈ। ਕਾਸ਼! ਇਹ ਤੇਰੇ ਉੱਤੇ ਪ੍ਰਤੀਤ ਹੋਵੇ। ਠੀਕ ਹੈ, ਸੰਸਾਰ ਦੇ ਕੁਝ ਚੰਗੇ ਪ੍ਰਭਾਵ ਭੀ ਹੋ ਸਕਦੇ ਹਨ ਔਰ ਇਹ ਚੰਗੇ ਪ੍ਰਭਾਵ ਪੈਣ, ਇਸ ਲਈ ਸਤਿਸੰਗ ਹੈ। ਦਿਨ ਨੂੰ ਕੁਝ ਚੰਗੇ ਪ੍ਰਭਾਵ ਪੈ ਸਕਦੇ ਹਨ, ਰਾਤ ਨੂੰ ਭੀ ਕੁਝ ਚੰਗੇ ਪ੍ਰਭਾਵ ਪੈ ਸਕਦੇ ਹਨ, ਜਿਵੇਂ ਚੰਗੇ ਸੁਪਨੇ, ਚੰਗੇ ਦ੍ਰਿਸ਼। ਕਹਿੰਦੇ ਹਨ, ਸੂਫ਼ੀ ਸੰਤ ਜਨਾਬ ਹਾਫ਼ਿਜ਼ ਨੂੰ ਰਾਤ ਨੂੰ ਸੁਪਨਾ ਆਇਆ ਅਤੇ ਸੁਪਨੇ ਵਿਚ ਖ਼ੁਦਾ ਦੀ ਝਲਕ ਵੇਖੀ। ਖ਼ੁਦਾ ਕਹਿ ਰਿਹੈ, ਫ਼ਕੀਰ, ਕੁਝ ਮੰਗ ਲੈ, ਅੱਜ ਅਸੀਂ ਤੈਨੂੰ ਕੁਝ ਦੇਣ ਲਈ ਆਏ ਹਾਂ। ਅੱਜ ਤੁਸੀਂ ਬਹੁਤ ਪਿਆਰੇ ਲੱਗੇ ਹੋ। ਅੱਜ ਸਭ ਕੁਝ ਤੇਰੇ ਉੱਤੋਂ ਨਿਛਾਵਰ ਕਰਨ ਲਈ ਆਏ ਹਾਂ, ਮੰਗ। ਇਹ ਫ਼ਕੀਰ ਭੀ ਆਪਣਾ ਸੁਪਨਾ ਲਿਖਦਾ ਹੈ। ਕਹਿੰਦਾ ਹੈ, ਸੁਪਨੇ ਵਿਚ ਹੀ ਖ਼ੁਦਾ ਮਿਲਿਆ, ਸੁਪਨੇ ਵਿਚ ਹੀ ਖ਼ੁਦਾ ਨੇ ਆਖਿਆ ਕਿ ਮੰਗ ਅਤੇ ਸੁਪਨੇ ਵਿਚ ਹੀ ਮੈਂ ਖ਼ੁਦਾ ਤੋਂ ਮੰਗਿਆ। ਕੀ ਮੰਗਿਆ ?

*ਮਕੁਨ ਬੇਦਾਰ ਜ਼ੀਂ ਖ਼੍ਵਾਬ ਖ਼ੁਦਾ ਰਾ ਕਿ ਦਾਇਮ ਇਸ਼ਰਤੇ ਖ਼ੁਸ਼ ਬਖ਼ਿਆਲਤ।*

ਐ ਮੇਰੇ ਖ਼ੁਦਾ! ਜੇ ਕੁਝ ਦੇਣਾ ਹੀ ਹੈ ਤਾਂ ਹੁਣ ਐਸੀ ਬਖ਼ਸ਼ਿਸ਼ ਕਰੀਂ ਕਿ ਮੈਨੂੰ ਜਗਾਵੀਂ ਨਾ। ਇਹ ਨੀਂਦ ਮੇਰੀ ਚੱਲਦੀ ਹੀ ਰਹੇ, ਇਹ ਸੁਪਨਾ ਮੇਰਾ ਚੱਲਦਾ ਰਹੇ। ਇਹ ਸੁਪਨਾ ਬਹੁਤ ਅੱਛੇ ਖ਼ਿਆਲਾਂ ਨਾਲ ਭਰਿਆ ਹੋਇਐ। ਇਹ ਸੁਪਨਾ ਬਹੁਤ ਅੱਛਾ ਪ੍ਰਭਾਉ ਦੇ ਰਿਹਾ ਹੈ। ਇਹ ਸੁਪਨਾ ਬਹੁਤ ਆਨੰਦ ਬਣਾ ਰਿਹੈ। ਜਦ ਕੋਈ ਸੁਪਨੇ ਵਿਚ ਖ਼ੁਦਾ ਕੋਲੋਂ ਭੀ ਖ਼ੁਦਾ ਨੂੰ ਹੀ ਮੰਗੇ, ਤਾਂ ਉਸ ਮਨੁੱਖ ਦੀ ਦੁਨੀਆਂ ਸੱਚ ਹੋ ਜਾਂਦੀ ਹੈ। ਉਸ ਮਨੁੱਖ ਦਾ ਜੀਵਨ ਸੱਚ ਹੋ ਜਾਂਦਾ ਹੈ ਅਤੇ ਉਸ ਮਨੁੱਖ ਲਈ ਸੰਸਾਰ ਨਿਰੰਕਾਰ ਹੋ ਜਾਂਦਾ ਹੈ। ਪੰਜਾਬੀ ਦੇ ਸਿਰਮੌਰ ਕਵੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਪੰਜਾਬੀ ਦੁਨੀਆਂ ਵਿਚ, ਪੰਜਾਬੀ ਅਦਬ ਵਿਚ ਆਪਣੀ ਇਕ ਅਦੁੱਤੀ ਸ਼ਾਨ ਰੱਖਦੇ ਹਨ। ਬੜੀਆਂ ਵਲਵਲੇ-ਅੰਗੇਜ਼ ਰੁਬਾਈਆਂ, ਅਕਸਰ ਇਨ੍ਹਾਂ ਦੀ ਜ਼ਬਾਨ ਤੋਂ, ਇਨ੍ਹਾਂ ਦੀ ਆਤਮਾ 'ਚੋਂ ਨਿਕਲਦੀਆਂ ਸਨ। ਲੱਗਦੈ ਇਸ ਤਰ੍ਹਾਂ ਦਾ ਸੁਪਨਾ ਉਨ੍ਹਾਂ ਨੇ ਭੀ ਦੇਖਿਐ, ਤਦੇ ਤਾਂ ਸੁਪਨੇ ਨੂੰ ਕਲਮਬੰਦ ਕਰਨ ਲਈ ਬੈਠ ਗਏ। ਹੁਣੇ ਹੀ ਮੈਂ ਅਰਜ਼ ਕੀਤੀ ਹੈ ਕਿ ਦਿਨ ਨੂੰ ਭੀ ਕੁਝ ਐਸੀਆਂ ਘਟਨਾਵਾਂ ਘਟਦੀਆਂ ਹਨ ਜਿਨ੍ਹਾਂ ਤੋਂ ਅਸੀਂ ਪ੍ਰਭਾਵਤ ਹੋ ਜਾਂਦੇ ਹਾਂ ਅਤੇ ਉਹ ਸਾਨੂੰ ਸਾਰੀ ਜ਼ਿੰਦਗੀ ਯਾਦ ਰਹਿੰਦੀਆਂ ਹਨ। ਕੁਝ ਐਸੇ ਸੁਪਨੇ ਭੀ ਹਨ ਜੋ ਭੁਲਾਏ ਭੀ ਜਾਣ ਤਾਂ ਨਹੀਂ ਭੁੱਲਦੇ, ਵਾਰ ਵਾਰ ਯਾਦ ਆਉਂਦੇ ਹਨ। ਉਸ ਸੁਪਨੇ ਬਾਰੇ ਭਾਈ ਸਾਹਿਬ ਇੰਜ ਕਹਿੰਦੇ ਹਨ :

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾਅ ਗਲਵਕੜੀ ਪਾਈ।*
*ਪਰ ਨਿਰਾ ਨੂਰ ਤੁਸੀਂ ਹੱਥ ਨਾ ਆਏ ਸਾਡੀ ਕੰਬਦੀ ਰਹੀ ਕਲਾਈ।*

ਤੁਸੀਂ ਤਾਂ ਨਿਰਾ ਚਾਨਣਾ ਹੀ ਹੋ। ਕਿਸੇ ਦਾ ਦਿਨ ਭੀ ਅੰਧੇਰਾ ਹੁੰਦਾ ਹੈ ਅਤੇ ਕਿਸੇ ਦੀ ਰਾਤ ਭੀ ਪ੍ਰਕਾਸ਼ਮਾਨ ਹੁੰਦੀ ਹੈ। ਕਿਸੇ ਦਾ ਦਿਨ ਭੀ ਤਾਰੀਕ ਹੁੰਦੈ, ਕਿਸੇ ਦੀ ਰਾਤ ਦੀ ਤਾਰੀਕੀ ਭੀ ਮਹਾਨ ਪ੍ਰਕਾਸ਼, ਮਹਾਨ ਉਜਾਲਾ ਹੁੰਦੀ ਹੈ। ਦਰਅਸਲ ਕਬਰਾਂ ਦੇ ਉੱਤੇ ਦੀਵੇ ਤਾਂ ਸਾਰਾ ਜਗਤ ਜਲਾਉਂਦੈ, ਪਰ ਜੀਵਨ ਦਾ ਦੀਪਕ ਕੋਈ ਕੋਈ ਜਲਾਂਦੈ। ਇਸ ਨੂੰ ਮੈਂ ਕਿਸੇ ਵਕਤ ਇੰਜ ਬਿਆਨ ਕੀਤਾ ਸੀ :

*ਕੌਨ ਜਲਾਏ ਮਜ਼ਾਰੋਂ ਪੇ ਦੀਪਕ, ਹਮ ਹਯਾਤ ਕੋ ਦੀਪਕ ਕੀਏ ਦੇਤੇ ਹੈਂ।*

ਅਸੀਂ ਜ਼ਿੰਦਗੀ ਨੂੰ ਦੀਵਾ ਬਣਾਨ ਵਿਚ ਐਸੇ ਜੁਟੇ ਹਾਂ ਕਿ ਕੌਣ ਕਬਰਾਂ 'ਤੇ ਦੀਵੇ ਜਲਾਏ! ਕੌਣ ਮੜ੍ਹੀਆਂ 'ਤੇ ਦੀਵੇ ਜਲਾਏ! ਜਦ ਐਸੀ ਸੂਝ ਪੈ ਜਾਂਦੀ ਹੈ ਤਾਂ ਹਯਾਤ ਦਾ ਦੀਪਕ ਰੌਸ਼ਨ ਹੋ ਜਾਂਦਾ ਹੈ ਅਤੇ ਸੰਸਾਰ ਦਾ ਰੂਪ ਕੁਝ ਹੋਰ ਦਿਖਾਈ ਦਿੰਦੈ। ਅੱਖ ਖੁੱਲ੍ਹਦੀ ਹੈ ਤਾਂ ਨਿਰੰਕਾਰ ਦਿਖਾਈ ਦਿੰਦੈ, ਅੱਖ ਬੰਦ ਹੁੰਦੀ ਹੈ ਤਾਂ ਸੰਸਾਰ ਦਿਖਾਈ ਦਿੰਦੈ। ਜਿਨ੍ਹਾਂ ਜਿਨ੍ਹਾਂ ਨੂੰ ਸੰਸਾਰ ਦਿਖਾਈ

ਦਿੰਦੈ, ਉਨ੍ਹਾਂ ਦੀ ਅੱਖ ਬੰਦ ਹੈ ਤੇ ਬੰਦ ਅੱਖ ਨੂੰ ਅਸੀਂ ਕਹਿ ਸਕਦੇ ਹਾਂ ਅੰਧੀ ਅੱਖ ਅਤੇ ਜਿਨ੍ਹਾਂ ਜਿਨ੍ਹਾਂ ਦੀ ਅੱਖ ਖੁੱਲ੍ਹ ਗਈ ਹੈ, ਉਨ੍ਹਾਂ ਨੂੰ ਨਿਰੰਕਾਰ ਦਿਖਾਈ ਦਿੰਦੈ। ਦੂਸਰੇ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਐਲਾਨੀਆ ਕਹਿ ਦਿੱਤਾ :

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥**

*(ਰਾਮਕਲੀ ਕੀ ਵਾਰ, ਮ: ੨, ਪੰਨਾ 954)*

ਭੁੱਲ ਕੇ ਭੀ ਇਨ੍ਹਾਂ ਨੂੰ ਅੰਧਾ ਨਾ ਆਖੋ। ਜਿਨ੍ਹਾਂ ਦੀਆਂ ਇਹ ਦੋ ਅੱਖਾਂ ਕੰਮ ਨਹੀਂ ਕਰਦੀਆਂ, ਸੰਸਾਰ ਨਹੀਂ ਦਿਖਾਈ ਦਿੰਦਾ, ਇਹ ਅੰਧੇ ਨਹੀਂ। ਅੰਧੇ ਤਾਂ ਉਹ ਹਨ ਜਿਨ੍ਹਾਂ ਦੀ ਤੀਸਰੀ ਅੱਖ ਨਹੀਂ ਖੁੱਲ੍ਹੀ ਤੇ ਨਿਰੰਕਾਰ ਦਿਖਾਈ ਨਹੀਂ ਦਿੰਦਾ, ਉਹ ਤੀਸਰਾ ਨੇਤਰ ਹੈ। ਉਸ ਨੂੰ ਅਨਭਉ ਪ੍ਰਕਾਸ਼ ਕਹਿੰਦੇ ਹਨ। ਇਹ ਦੋ ਅੱਖਾਂ ਮਿਲੀਆਂ ਹਨ, ਇਨ੍ਹਾਂ ਦੀ ਵਰਤੋਂ ਕਰ ਤਾਂ ਕਿ ਜਦ ਤਕ ਇਹ ਬੰਦ ਹੋਵਣ, ਇਸ ਤੋਂ ਪਹਿਲੇ ਉਹ ਤੀਸਰੀ ਅੱਖ ਖੁੱਲ੍ਹ ਜਾਵੇ। ਪਰ ਅਕਸਰ ਐਸਾ ਹੁੰਦਾ ਹੈ ਕਿ ਇਹ ਦੋਵੇਂ ਅੱਖਾਂ ਵੀ ਹਮੇਸ਼ਾ ਲਈ ਬੰਦ ਹੋ ਜਾਂਦੀਆਂ ਹਨ ਅਤੇ ਤੀਸਰੀ ਖੁੱਲ੍ਹਦੀ ਹੀ ਨਹੀਂ। ਜ਼ਿੰਦਗੀ ਅਕਾਰਥ ਚਲੀ ਜਾਂਦੀ ਹੈ। ਤੀਸਰੀ ਅੱਖ ਜਦ ਖੁੱਲ੍ਹਦੀ ਹੈ ਤਾਂ ਨਿਰੰਕਾਰ ਦਿਖਾਈ ਦਿੰਦੈ। ਇਹ ਦੋ ਅੱਖਾਂ ਖੁੱਲ੍ਹੀਆਂ ਹਨ ਤਾਂ ਸੰਸਾਰ ਦਿਖਾਈ ਦਿੰਦੈ। ਇੰਜ ਕਹਿ ਲਵੋ, ਅੰਧੇਰਾ ਦਿਖਾਈ ਦਿੰਦੈ ਇਨ੍ਹਾਂ ਦੋ ਅੱਖਾਂ ਨਾਲ। ਪ੍ਰਕਾਸ਼ ਉਸ ਤੀਸਰੀ ਅੱਖ ਨਾਲ ਹੀ ਦਿਖਾਈ ਦਿੰਦੈ। ਅੰਧੇਰਾ ਦਿਖਾਈ ਦੇ ਰਿਹੈ, ਇਹ ਮਾਇਆ ਹੈ ਅਤੇ ਇਹ ਸਾਰੀ ਮਾਇਆ ਉਸ ਪ੍ਰਭੂ ਦੀ ਹੀ ਛਾਇਆ ਹੈ। ਇਸ ਮਾਇਆ ਬਾਰੇ ਸ਼ਬਦ ਹਨ—ਸ਼ਾਇਦ ਹੈ, ਸ਼ਾਇਦ ਨਹੀਂ ਹੈ; ਸ਼ਾਇਦ ਨਹੀਂ ਹੈ, ਸ਼ਾਇਦ ਹੈ। ਜਿਤਨੀ ਦੇਰ ਵਿਚ ਅਸੀਂ ਕਹਿੰਦੇ ਹਾਂ ਕਿ ਨਹੀਂ ਹੈ, ਉਤਨੀ ਦੇਰ ਵਿਚ ਹੋ ਜਾਂਦੀ ਹੈ ਅਤੇ ਜਦ ਤਕ ਅਸੀਂ ਕਹਿੰਦੇ ਹਾਂ ਕਿ ਹੈ, ਉਤਨੀ ਦੇਰ ਵਿਚ ਇਹ ਨਹੀਂ ਰਹਿੰਦੀ। ਅਸੀਂ ਕਹਿੰਦੇ ਹਾਂ ਕਿ ਬਚਪਨਾ ਹੈ; ਇਕ ਦਿਨ ਐਸਾ ਹੁੰਦੈ ਕਿ ਕਹਿ ਦਿੰਦੇ ਹਾਂ, ਨਹੀਂ ਹੈ। ਫਿਰ ਕਹਿੰਦੇ ਹਾਂ, ਜੁਆਨੀ ਹੈ; ਇਕ ਦਿਨ ਐਸਾ ਆ ਜਾਂਦਾ ਹੈ, ਕਹਿ ਦਿੰਦੇ ਹਾਂ ਜੁਆਨੀ ਨਹੀਂ ਹੈ। ਫਿਰ ਇਕ ਦਿਨ ਐਸਾ ਆ ਜਾਂਦੈ ਕਿ ਕਹਿਣਾ ਪੈਂਦੈ, ਬੁਢੇਪਾ ਹੈ, ਇਹ ਬੁੱਢਾ ਹੈ। ਪਰ ਇਕ ਦਿਨ ਐਸਾ ਭੀ ਹੋ ਜਾਂਦੈ ਕਿ ਨਹੀਂ ਰਿਹਾ ਬੁੱਢਾ। ਜੋ ਹੈ ਤੇ ਕੱਲ 'ਨਾ' ਹੋ ਜਾਏ, ਬਸ ਉਸੇ ਨੂੰ ਮਾਇਆ ਕਹਿੰਦੇ ਹਨ ਅਤੇ ਜੋ 'ਹੈ' ਤੇ ਸਦੀਵੀ ਹੈ, ਉਸੇ ਨੂੰ ਸੱਚ ਕਹਿੰਦੇ ਹਨ, ਉਸੇ ਨੂੰ ਪਰਮਾਤਮਾ ਕਹਿੰਦੇ ਹਨ, ਉਸੇ ਨੂੰ ਈਸ਼ਵਰ ਕਹਿੰਦੇ ਹਨ। ਈਸ਼ਵਰ ਤੋਂ ਬਾਅਦ ਜੇਕਰ ਧਾਰਮਿਕ ਦੁਨੀਆਂ ਵਿਚ ਕੋਈ ਹੋਰ ਵਿਸ਼ਾ ਹੈ, ਤਾਂ ਉਹ ਹੈ ਮਾਇਆ, ਉਹ ਹੈ ਹਉਮੈ।

# ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਅਨੁਸਾਰ ਮਨੁੱਖ ਦੀਆਂ ਸਰੀਰਕ ਅਵਸਥਾਵਾਂ ਤਿੰਨ ਹਨ—ਬਚਪਨ, ਜਵਾਨੀ, ਬੁਢੇਪਾ :

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**

*(ਸਲੋਕ ਮਹਲਾ ੯, ਪੰਨਾ 1428)*

ਹੂ–ਬ–ਹੂ ਇਸੇ ਹੀ ਤਰੀਕੇ ਦੇ ਨਾਲ ਮਨੁੱਖੀ ਮਨ ਦੀਆਂ ਹਾਲਤਾਂ ਭੀ ਤਿੰਨ ਹਨ—ਰਜੋ ਗੁਣ, ਤਮੋ ਗੁਣ, ਸਤੋ ਗੁਣ। ਮਨੁੱਖ ਦੀ ਚੇਤਨਾ ਦੀਆਂ ਹਾਲਤਾਂ ਚਾਰ ਮੰਨੀਆਂ ਗਈਆਂ ਹਨ—ਜਾਗਰਿਤ, ਸੁਪਨ, ਸੁਸ਼ੁਪਤੀ, ਤੁਰੀਆ। ਜਾਗਰਿਤ ਅਵਸਥਾ ਸਭ ਤੋਂ ਪ੍ਰਥਮ ਹੈ। ਦੂਸਰੀ ਅਵਸਥਾ ਸੁਸ਼ੁਪਤੀ, ਫਿਰ ਤੁਰੀਆ। ਜਾਗਰਿਤ ਅਵਸਥਾ ਵਿਚ ਜੋ ਕੁਝ ਅਸੀਂ ਸੋਚਦੇ ਹਾਂ, ਜੋ ਵੇਖਦੇ ਹਾਂ, ਜੋ ਸੁਣਦੇ ਹਾਂ, ਜੋ ਵਿਚਾਰਦੇ ਹਾਂ, ਇਹ ਸਭ ਕੁਝ ਇਕੱਠਾ ਹੋ ਕੇ ਰਾਤ ਨੂੰ ਸਾਡੇ ਸੁਪਨਿਆਂ ਨੂੰ ਜਨਮ ਦਿੰਦਾ ਹੈ। ਦਿਨ ਨੂੰ ਜੇਕਰ ਕਿਸੇ ਮਨੁੱਖ ਨੇ ਚੋਰੀ ਕਰਨੀ ਚਾਹੀ ਹੈ, ਜੇ ਨਹੀਂ ਕਰ ਸਕਿਆ ਤਾਂ ਰਾਤ ਨੂੰ ਸੁਪਨੇ ਵਿਚ ਕਰੇਗਾ। ਦਿਨ ਨੂੰ ਜੇਕਰ ਕਿਸੇ ਨੇ ਦੁਰਾਚਾਰ ਕਰਨਾ ਚਾਹਿਐ, ਨਹੀਂ ਕਰਿ ਸਕਿਆ ਤਾਂ ਰਾਤ ਨੂੰ ਸੁਪਨੇ ਵਿਚ ਕਰੇਗਾ। ਕਾਦਰ ਕਰੀਮ ਸੁਪਨਿਆਂ ਦੀ ਇਹ ਦੁਨੀਆਂ ਨਾ ਬਣਾਂਦਾ ਤਾਂ ਮਨਚਾਹੇ ਗ਼ੁਬਾਰ ਮਨੁੱਖ ਦੇ ਅੰਦਰ ਰਹਿ ਜਾਣੇ ਸਨ ਅਤੇ ਗ਼ੁਬਾਰ ਦੇ ਬੋਝ ਥੱਲੇ ਲੱਦ ਕੇ ਮਨੁੱਖ ਨੇ ਲਾਜ਼ਮੀ ਪਾਗਲ ਹੋ ਜਾਣਾ ਸੀ। ਸੋ ਸੁਪਨਾ ਹੈ ਦਿਨ ਭਰ ਦੀ ਚਾਹਤ ਨੂੰ 'ਪਾਇਆ–ਏ–ਤਕ਼ਮੀਲ' ਤਕ ਲੈ ਜਾਣ ਦਾ ਇਕ ਵਸੀਲਾ, ਇਕ ਜ਼ਰੀਆ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦੇ ਕਥਨ ਅਨੁਸਾਰ, ਸੁਪਨੇ ਵਿਚ ਕਿਸੇ ਨੇ ਰਾਮ ਦੀ ਮੰਗ ਕੀਤੀ ਹੈ, ਸੁਪਨੇ ਵਿਚ ਕਿਸੇ ਨੇ ਪਰਮਾਤਮਾ ਦੀ ਮੰਗ ਕੀਤੀ ਹੈ ਅਤੇ ਇਹ ਮੰਗ, ਸੁਪਨੇ ਦੀ ਇਹ ਚਾਹਤ, ਇਸ ਗੱਲ ਦਾ ਸਬੂਤ ਹੈ ਕਿ ਇਸ ਬੰਦੇ ਦੀ ਜਾਗਰਿਤ ਅਵਸਥਾ ਬੜੀ ਪਵਿੱਤਰ ਹੈ। ਇਸ ਬੰਦੇ ਦੀ ਜਾਗਰਿਤ ਅਵਸਥਾ ਵਿਚ ਪ੍ਰਭੂ ਚਿੰਤਨ ਚੱਲਦਾ ਹੀ ਰਹਿੰਦੈ, ਈਸ਼ਵਰੀ ਸਿਮਰਨ ਚੱਲਦਾ ਹੀ ਰਹਿੰਦੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪਰਮ ਵਾਕ ਹੈ :

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥**

*(ਵਡਹੰਸੁ ਮ: ੧, ਪੰਨਾ 558)*

ਐ ਸੁਪਨੇ ਵਿਚ ਆਉਣ ਵਾਲੇ ਸੱਜਣੋਂ! ਸੁਪਨਾ ਗਿਆ, ਤੁਸੀਂ ਭੀ ਗਏ। ਪਰ ਹੁਣ ਮੈਂ ਕੋਈ ਸੰਦੇਸ਼ਾ ਨਹੀਂ ਭੇਜ ਸਕਦਾ ਕਿ ਤੁਸੀਂ ਫਿਰ ਆਉ, ਤੁਹਾਡੇ ਤਕ ਮੈਂ ਆਪਣੀ ਵੇਦਨਾ ਨਹੀਂ ਭੇਜ ਸਕਦਾ। ਹਾਂ, ਇਕ ਜ਼ਰੀਆ ਜ਼ਰੂਰ ਹੈ:

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥**

*(ਵਡਹੰਸੁ ਮ: ੧, ਪੰਨਾ 558)*

ਐ ਭਾਗਭਰੀ ਨੀਂਦ, ਐ ਸੁਭਾਗਭਰੀ ਨੀਂਦ, ਇਕ ਦਫ਼ਾ ਤੂੰ ਫਿਰ ਆ ਤਾਂ ਕਿ ਫਿਰ ਉਸ ਪਾਵਨ ਸੁਪਨੇ ਵਿਚ ਮੈਂ ਉਸ ਪਰਮ ਪ੍ਰੀਤਮ ਦੀ ਝਲਕ ਵੇਖ ਸਕਾਂ। ਮਨੁੱਖ ਜਿਤਨਾ ਸੌਂਦੈ, ਉਸ ਸਮੁੱਚੀ ਜ਼ਿੰਦਗੀ ਦਾ ਇਕ-ਬਟਾ-ਤਿੰਨ ਹਿੱਸਾ ਬਣ ਜਾਂਦਾ ਹੈ। ਨਵਜਾਤ ਬੱਚਾ, ਨਵਾਂ ਜਨਮਿਆ ਬੱਚਾ, ਉੱਨੀ ਘੰਟੇ, ਵੀਹ ਘੰਟੇ ਸੁੱਤਾ ਰਹਿੰਦੈ। ਸਹਿਜੇ ਸਹਿਜੇ ਉਮਰ ਦੇ ਵਧਣ ਦੇ ਨਾਲ ਨੀਂਦ ਘਟਦੀ ਹੈ। ਇਕ ਸਾਲ ਦਾ ਹੋ ਗਿਐ, ਹੁਣ ਪੰਦਰਾਂ ਸੋਲ੍ਹਾਂ ਘੰਟੇ ਸੌਂਦੈ। ਸਹਿਜੇ ਸਹਿਜੇ ਹੋਰ ਵੱਡਾ ਹੋ ਗਿਹੈ, ਬਾਰ੍ਹਾਂ ਘੰਟੇ ਸੌਂਦੈ, ਦਸ ਘੰਟੇ ਸੌਂਦੈ। ਜਵਾਨ ਹੋ ਗਿਐ, ਹੁਣ ਸੱਤ ਅੱਠ ਘੰਟੇ ਸੌਂਦੈ। ਬਿਰਧ ਹੋ ਗਿਐ, ਹੁਣ ਚਾਰ ਪੰਜ ਘੰਟੇ ਸੌਂਦੈ, ਬਹੁਤ ਬਿਰਧ ਹੋ ਗਿਐ, ਕਈ ਦਫ਼ਾ ਨੀਂਦ ਨੂੰ ਭੀ ਤਰਸਦੈ ਅਤੇ ਨੀਂਦ ਬਹੁਤ ਘਟ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ ਇਹ ਸੰਦੇਸ਼ ਤੇ ਇਹ ਉਪਦੇਸ਼—ਐ ਬੰਦੇ! ਤੇਰਾ ਸੌਣਾ ਬੇਅਰਥ ਨਹੀਂ ਜਾਣਾ ਚਾਹੀਦਾ, ਕਿਉਂਕਿ ਜ਼ਿੰਦਗੀ ਦਾ ਇਹ ਤੀਜਾ ਹਿੱਸਾ ਹੈ। ਇਹ ਭੀ ਪ੍ਰਭੂ-ਚਿੰਤਨ ਵਿਚ ਲੀਨ ਹੋਣਾ ਚਾਹੀਦੈ। ਜਿਥੇ ਤੇਰਾ ਜਾਗਣਾ ਸਫਲ ਹੋਵੇ, ਉਥੇ ਤੇਰਾ ਸੌਣਾ ਭੀ ਸਫਲ ਹੋਵੇ। ਬੜੀ ਸੁੰਦਰ ਪੰਗਤੀ ਹੈ:

**ਊਠਤ ਬੈਠਤ ਸੋਵਤ ਨਾਮ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਇਹ ਗੱਲ ਤਾਂ ਸਮਝ ਵਿਚ ਆ ਗਈ ਕਿ ਉਠਦਿਆਂ ਬੈਠਦਿਆਂ ਕਿਵੇਂ ਜਪਣਾ ਹੈ, ਪਰ ਸੁੱਤਿਆਂ ਨਾਮ ਕਿਵੇਂ ਜਪਣਾ ਹੈ, ਇਹ ਸੋਚ ਤੋਂ ਪਰ੍ਹੇ ਦੀ ਗੱਲ ਹੈ। ਜਦ ਅਸੀਂ ਸੌਂ ਹੀ ਗਏ, ਫਿਰ ਨਾਮ ਕਿਸ ਤਰ੍ਹਾਂ ਜਪਣਾ ਹੈ? ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਇਸ ਦੀ ਤਫ਼ਸੀਲ ਇਹ ਹੈ ਕਿ ਦਿਨ ਭਰ ਜੋ ਕੁਝ ਬੰਦੇ ਨੇ ਚਾਹਿਐ, ਮਨੁੱਖ ਦੀ ਉਹ ਚਾਹਤ ਜੋ ਅਧੂਰੀ ਰਹਿ ਗਈ ਹੈ, ਉਹ ਰਾਤ ਨੂੰ ਸੁਪਨਿਆਂ ਵਿਚ ਪੂਰੀ ਹੁੰਦੀ ਹੈ। ਸੁਪਨਿਆਂ ਦਾ ਬਾਕਾਇਦਾ ਬੀਜ ਹੈ। ਬਿਨਾਂ ਬੀਜ ਤੋਂ ਕੁਝ ਭੀ ਪੈਦਾ ਨਹੀਂ ਹੁੰਦਾ, ਇਹ ਈਸ਼ਵਰੀ ਨਿਯਮ ਹੈ। ਦਿਨ ਭਰ ਦੀ ਚਾਹਤ, ਦਿਨ ਭਰ ਦੇ ਵੀਚਾਰ, ਦਿਨ ਭਰ ਦੀ ਤੜਪ, ਦਿਨ ਭਰ ਦਾ ਉਲਾਸ, ਰਾਤ ਨੂੰ ਤਰ੍ਹਾਂ ਤਰ੍ਹਾਂ ਦੇ ਸੁਪਨਿਆਂ ਨੂੰ ਜਨਮ ਦਿੰਦੈ।

ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਸੁਪਨਿਆਂ ਦੇ ਪਿੱਛੇ ਕੁਝ ਪੂਰਬਲੇ ਜਨਮਾਂ ਦੇ ਸੰਸਕਾਰ ਭੀ ਕੰਮ ਕਰਦੇ ਹਨ, ਉਹ ਭੀ ਬੀਜ ਅੰਦਰ ਪਏ ਹਨ। ਵਕਤ ਦੇ ਨਾਲ ਨਾਲ ਉਹ ਭੀ ਪਨਪਦੇ ਹਨ। ਦਿਨ ਭਰ ਜਿਸ ਨੇ ਪ੍ਰਭੂ ਚਿੰਤਨ ਕੀਤੈ, ਪ੍ਰਭੂ ਦੀ ਯਾਦ ਵਿਚ ਦਿਨ ਬਤੀਤ ਕੀਤੈ ਅਤੇ ਪ੍ਰਭੂ ਦੀ ਤੜਪ ਲੈ ਕੇ ਸੌਂ ਗਿਐ ਤਾਂ ਲਾਜ਼ਮੀ ਹੈ ਕਿ ਇਸ ਨੇ ਸੁਪਨੇ ਵਿਚ ਭੀ ਪ੍ਰਭੂ ਦੀ ਮੰਗ ਹੀ ਕਰਨੀ ਹੈ, ਸੁਪਨੇ ਵਿਚ ਸ਼ਾਇਦ ਇਸ ਨੂੰ ਪ੍ਰਭੂ ਮਿਲਣਾ ਨਸੀਬ ਹੋਵੇ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਪਰਮ ਅਵਸਥਾ ਦਾ ਹੀ ਜ਼ਿਕਰ ਕਰਦੇ ਹਨ, "ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ"। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥**

*(ਬਿਲਾਵਲੁ ਮਹਲਾ ੫, ਪੰਨਾ 816)*

ਅਜਿਹੇ ਜਾਗਣ ਨਾਲੋਂ ਉਹ ਸੁਪਨਾ ਚੰਗਾ ਹੈ, ਜਿਹਦੇ ਵਿਚ ਪਰਮਾਤਮਾ ਦਾ ਰੰਗ ਹੈ, ਜਿਹਦੇ ਵਿਚ ਪਰਮਾਤਮਾ ਦੀ ਪ੍ਰਾਪਤੀ ਹੈ, ਜਿਹਦੇ ਵਿਚ ਪਰਮਾਤਮਾ ਦਾ ਚਿੰਤਨ ਹੈ। ਸੁਪਨੇ ਦੀ ਮਹਾਨਤਾ ਦਾ ਜ਼ਿਕਰ ਕਰਦੇ ਹੋਏ 'ਫੁਨਹੇ ਛੰਦ' ਨਾਮਕ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਸ ਢੰਗ ਨਾਲ ਫ਼ੁਰਮਾਨ ਹੈ:

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥**
**ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥**

*(ਫੁਨਹੇ ਮਹਲਾ ੫, ਪੰਨਾ 1362)*

ਅੱਜ ਅਸੀਂ ਸੁਪਨੇ ਵਿਚ ਦੋ ਰੂਪ ਹੋ ਗਏ—ਇਕ ਤਾਂ ਅਸੀਂ ਆਪ ਅਤੇ ਇਕ ਉਹ ਜਿਸ ਨੂੰ ਅਸੀਂ ਵੇਖ ਰਹੇ ਹਾਂ, ਜਿਸ ਦੀ ਅਸੀਂ ਚਾਹਤ ਕੀਤੀ ਸੀ। ਵੇਖਦੇ ਰਹੇ, ਵੇਖਦੇ ਰਹੇ, ਪਕੜਨ ਦੀ ਚਾਹਤ ਪੈਦਾ ਹੋਈ, ਗਲਵਕੜੀ ਵਿਚ ਮਿਲਣ ਦੀ ਚਾਹਤ ਪੈਦਾ ਹੋਈ, "ਗਹਿਓ ਕੀ ਨ ਅੰਚਲਾ"—ਆਂਚਲ ਕਿਉਂ ਨਹੀਂ ਪਕੜ ਲਿਆ। ਸੋ ਮਹਾਰਾਜ ਕਹਿੰਦੇ ਹਨ, "ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ"। ਉਸ ਨੂੰ ਵੇਖਣ ਵਿਚ ਐਸੇ ਲੀਨ ਹੋਏ ਕਿ ਪਕੜਨਾ ਹੀ ਭੁੱਲ ਗਏ। ਗਲਵਕੜੀ ਵਿਚ ਲੈਣਾ ਹੀ ਭੁੱਲ ਗਏ। ਸੁਪਨੇ ਦੀ ਇਹ ਕਮਜ਼ੋਰੀ ਹੈ ਕਿ ਅਗਰ ਇਤਨਾ ਭੀ ਖ਼ਿਆਲ ਪੈਦਾ ਹੋ ਜਾਏ ਕਿ ਸੁਪਨੇ ਨੂੰ ਲੰਬਾ ਕਰਨੈ ਤਾਂ ਨੀਂਦ ਖੁੱਲ੍ਹ ਜਾਂਦੀ ਹੈ, ਸੁਪਨਾ ਟੁੱਟ ਜਾਂਦਾ ਹੈ:

**ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ॥**
**ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ॥**

*(ਫੁਨਹੇ ਮਹਲਾ ੫, ਪੰਨਾ 1362)*

ਸਤਿਗੁਰ ਕਹਿੰਦੇ ਹਨ ਕਿ ਸੁਪਨੇ ਵਿਚ ਜੋ ਮੈਂ ਝਲਕ ਵੇਖੀ ਹੈ, ਹੁਣ ਮੈਂ ਉਸ ਨੂੰ ਲੱਭ ਰਿਹਾ ਹਾਂ। ਹੇ ਸਖੀ! ਹੇ ਗੁਰਮੁਖ ਜਨੋ! ਕੋਈ ਐਸਾ ਜਤਨ ਦੱਸੋ, ਉਪਰਾਲਾ ਦੱਸੋ ਕਿ ਮੈਂ ਉਸ ਦੀ ਪ੍ਰਾਪਤੀ ਕਰ ਸਕਾਂ, ਜਿਹਦੀ ਝਲਕ ਮੈਂ ਸੁਪਨੇ ਵਿਚ ਵੇਖੀ ਹੈ, ਜਿਹਦੇ ਕੋਲ ਮੈਂ ਸੁਪਨੇ ਵਿਚ ਬੈਠਾ ਸਾਂ। ਜਗਤ ਦੇ ਇਤਨੇ ਸ੍ਰੇਸ਼ਟ ਸੰਤ, ਗੁਰ ਪ੍ਰਸ਼ੋਤਮ, ਅਵਤਾਰ ਸੁਪਨੇ ਦੀ ਇਤਨੀ ਵੱਡੀ ਮਹਾਨਤਾ ਬਿਆਨ ਕਰਨ ਤਾਂ ਇਸ ਦੇ ਵਿਚ ਵਾਸਤਵਿਕ ਸੱਚਾਈ ਹੈ, ਹਕ਼ੀਕ਼ਤ ਹੈ। ਸਿਰਮੌਰ ਭਗਤ ਸ੍ਰੀ ਕਬੀਰ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥**
**ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥**

*(ਸਲੋਕ ਕਬੀਰ ਜੀ, ਪੰਨਾ 1367)*

ਸੁਪਨੇ ਵਿਚ ਅਚਨਚੇਤ ਕਿਸੇ ਦੀ ਰਸਨਾ ਤੋਂ 'ਰਾਮ' ਨਿਕਲੇ ਤਾਂ ਕਬੀਰ ਕਹਿੰਦੇ ਹਨ ਕਿ ਉਸ ਨੂੰ ਬਜ਼ਾਰੋਂ ਜੁੱਤੀ ਲੈਣ ਦੀ ਕੋਈ ਲੋੜ ਨਹੀਂ, ਮੈਂ ਆਪਣੀ ਚਮੜੀ, ਮੈਂ ਆਪਣੀ ਖਲੜੀ ਦੀ ਜੁੱਤੀ ਬਣਾ ਕੇ ਉਸ ਦੇ ਪੈਰਾਂ ਵਿਚ ਪਾਵਾਂ, ਕਿਉਂਕਿ ਉਹ ਬੰਦਾ ਪੂਜਣਯੋਗ ਹੈ, ਉਹ ਮਨੁੱਖ ਮਹਾਨ ਹੈ ਜੋ ਸੁਪਨੇ ਵਿਚ ਰਾਮ ਦਾ ਉਚਾਰਣ ਪਿਆ ਕਰਦੈ। ਅਕਸਰ ਦੁਕਾਨ ਤੋਂ ਥੱਕਿਆ ਆਇਆ ਮਨੁੱਖ ਘਰ ਆ ਕੇ ਸੌਂ ਜਾਂਦੈ। ਦਿਨ ਭਰ ਦੀ ਆਮਦਨ ਦੇ ਲੇਖੇ ਵਿਚ ਸੌਂ ਜਾਂਦਾ ਹੈ। ਰਾਤ ਨੂੰ ਧਨ ਦੀ ਗਿਣਤੀ ਵਿਚ ਹੀ ਸਮਾਂ ਬਤੀਤ ਹੋ ਜਾਂਦਾ ਹੈ। ਸੁਪਨੇ ਧਨ ਦੇ ਹੀ ਆਉਂਦੇ ਹਨ। ਅਕਸਰ ਇਹ ਦਿਨ ਭਰ ਦਾ ਕਾਰ-ਵਿਹਾਰ, ਉਹਦੇ ਬਣੇ ਪ੍ਰਬਲ ਸੰਸਕਾਰ ਰਾਤ ਦੇ ਸੁਪਨਿਆਂ ਨੂੰ ਜਨਮ ਦਿੰਦੇ ਹਨ। ਐਸਾ ਨਹੀਂ ਕਿ ਬੰਦਾ ਦਿਨ ਨੂੰ ਦੁਕਾਨ ਚਲਾ ਰਿਹੈ, ਰਾਤ ਨੂੰ ਸੁਪਨੇ ਵਿਚ ਭੀ ਚਲਾਏਗਾ। ਐਸਾ ਭੀ ਨਹੀਂ ਕਿ ਬੰਦਾ ਦਿਨੇ ਕੋਈ ਕੰਮ ਧੰਦਾ ਕਰ ਰਿਹੈ, ਰਾਤ ਨੂੰ ਸੁਪਨਿਆਂ ਵਿਚ ਭੀ ਕੰਮ ਧੰਦਾ ਕਰੇਗਾ; ਐਸਾ ਭੀ ਨਹੀਂ ਕਿ ਬੰਦਾ ਦਿਨ ਨੂੰ ਭਜਨ ਕਰ ਰਿਹੈ, ਰਾਮ ਦਾ ਨਾਮ ਜਪ ਰਿਹੈ, ਤਾਂ ਉਹ ਰਾਤ ਨੂੰ ਸੁਪਨੇ ਵਿਚ ਭੀ ਜਪ ਕਰੇਗਾ, ਰਾਤ ਨੂੰ ਸੁਪਨੇ ਵਿਚ ਭੀ ਬੰਦਗੀ ਕਰੇਗਾ। ਦਿਨ ਤੇ ਰਾਤ ਦਾ ਆਪਸ ਵਿਚ ਮੇਲ ਹੈ। ਜਾਗਰਿਤ ਤੇ ਸੁਪਨ ਅਵਸਥਾ ਦਾ ਆਪਸ ਵਿਚ ਮੇਲ ਹੈ, ਬਹੁਤ ਵੱਡਾ ਮੇਲ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ, ਗੁਰੂ-ਘਰ ਦੇ ਵੇਦ ਵਿਆਸ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਸੰਦੇਸ਼ ਨਾਲ ਆਪ ਪ੍ਰਚਾਰ ਕਰਨ ਹਿੱਤ ਬਨਾਰਸ ਚਲੇ ਗਏ। ਪਰ ਸਤਿਗੁਰ ਨੇ ਇਹ ਆਗਿਆ ਕੀਤੀ ਕਿ ਜਿਤਨੇ ਚਿਰ ਤਕ ਅਸੀਂ ਬੁਲਾਈਏ ਨਾ, ਸਾਡੀ ਪੱਤ੍ਰਿਕਾ ਨਾ ਆਵੇ, ਤੁਸੀਂ ਵਾਪਸ ਨਹੀਂ ਆਉਣਾ। ਆਪਣੇ ਆਪ ਨਹੀਂ ਆਉਣਾ, ਅਸੀਂ ਬੁਲਾਈਏ ਤਦ ਹੀ ਆਉਣਾ। ਇਕ ਸਾਲ ਦਾਂ ਸਮਾਂ ਬਤੀਤ

ਹੋ ਗਿਆ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਬੁਲਾਇਆ ਨਹੀਂ। ਮਿਲਣ ਦੀ ਤਾਂਘ ਬੜੀ ਪ੍ਰਬਲ ਪੈਦਾ ਹੋਈ ਅਤੇ ਉਸ ਤਾਂਘ ਦਾ ਭਾਈ ਜੀ ਆਪਣੀ ਬਾਣੀ ਵਿਚ ਬਾਕਾਇਦਾ ਜ਼ਿਕਰ ਕਰਦੇ ਹਨ—ਹੇ ਹਰਿਗੋਬਿੰਦ ਸਾਹਿਬ! ਉਹ ਦਿਨ ਕਦੋਂ ਨਸੀਬ ਹੋਵੇਗਾ ਕਿ ਮੇਰੇ ਨੇਤਰ ਤੁਹਾਡਾ ਦਰਸ਼ਨ ਕਰਨਗੇ ? ਮੇਰੇ ਕੰਨ ਤੁਹਾਡੇ ਅੰਮ੍ਰਿਤਮਈ ਬਚਨ ਸੁਣਨਗੇ ? ਅਰਦਾਸ ਰਾਹੀਂ ਮੈਂ ਆਪਣੀ ਇਸ ਤੁੱਛ ਜਿਹੀ ਰਸਨਾ ਨਾਲ ਬੇਨਤੀ ਭਰੇ ਵਾਕ ਤੁਹਾਡੇ ਕੰਨਾਂ ਤਕ ਪੁਚਾਵਾਂਗਾ ਅਤੇ ਉਹ ਦਿਨ ਮੈਨੂੰ ਕਦੋਂ ਨਸੀਬ ਹੋਵੇਗਾ, ਜਦੋਂ ਤੁਹਾਡੇ ਨਕਸ਼ੇ-ਕਦਮਾਂ 'ਤੇ ਚੱਲਾਂਗਾ ਤੇ ਤੁਹਾਡੀ ਪਰਿਕਰਮਾ ਕਰਾਂਗਾ ? ਇਸ ਤਰ੍ਹਾਂ ਦੀਆਂ ਜੋਦੜੀਆਂ ਲਿਖ ਲਿਖ ਕੇ ਭੇਜ ਰਹੇ ਹਨ। ਅੱਜ ਸਵੇਰੇ ਉਠੇ ਹਨ ਤਾਂ ਬੜੇ ਉਦਾਸ, ਬੜੇ ਬਿਹਬਲ! ਨਾਲ ਦੇ ਸਾਥੀ ਵਿਦਿਆਰਥੀ ਪੁੱਛਦੇ ਹਨ, ਭਾਈ ਜੀ! ਅੱਜ ਬੜੇ ਗ਼ਮਗੀਨ ਹੋ, ਬੜੇ ਦੁਖਦ ਹੋ, ਗੱਲ ਕੀ ਹੈ ? ਇਕ ਪਾਵਨ ਸਵੱਯੇ ਵਿਚ ਜ਼ਿਕਰ ਕੀਤੈ :

**ਯਾਹੀ ਮਸਤਕ ਪੇਖਿ ਰੀਜਿਤ ਕੋ ਪ੍ਰਾਨ ਨਾਥ,**
**ਹਾਥ ਆਪਨੈ ਬਨਾਇ ਤਿਲਕੁ ਦਿਖਾਵਤੇ॥** *(ਕਬਿੱਤ ਸਵੱਯੇ)*

ਮੱਥਾ ਮੇਰਾ ਇਹੀ ਹੈ, ਜਿਸ ਨੂੰ ਵੇਖ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਪ੍ਰਸੰਨ ਹੋ ਜਾਂਦੇ ਸਨ, ਬਾਗ਼ੋ ਬਾਗ਼ ਹੋ ਜਾਂਦੇ ਸਨ ਅਤੇ ਇਸ ਮਸਤਕ ਦੇ ਉੱਤੇ ਆਪਣਾ ਮੇਹਰ ਭਰਿਆ ਹੱਥ ਰੱਖਦੇ ਸਨ। ਅਸੀਸ ਦਿੰਦੇ ਸਨ, ਇਹ ਮਸਤਕ ਇਤਨਾ ਖ਼ੁਸ਼ਕਿਸਮਤ ਹੈ, ਇਹ ਮਸਤਕ ਇਤਨਾ ਵਡਭਾਗੀ ਹੈ !!

**ਯਾਹੀ ਮਸਤਿਕ ਧਾਰਿ ਹਸਤ ਕਮਲ ਪ੍ਰਿਯ,**
**ਪ੍ਰੇਮ ਕਥਾ ਕਹਿ ਕਹਿ ਮਾਨਨ ਮਨਾਵਤੇ॥** *(ਕਬਿੱਤ ਸਵੱਯੇ)*

ਭਾਈ ਸਾਹਿਬ ਕਹਿੰਦੇ ਹਨ, ਮੱਥਾ ਮੇਰਾ ਇਹੀ ਹੈ, ਜਿਸ ਨੂੰ ਵੇਖ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਰੱਬੀ ਕਹਾਣੀਆਂ ਸੁਣਾਉਂਦੇ ਸਨ, ਰੱਬੀ ਪ੍ਰੇਮ ਦੇ ਗੀਤ ਚੱਲ ਪੈਂਦੇ ਸਨ ਤੇ ਮੈਂ ਅਹੰਕਾਰੀ ਦੀ ਸੁਰਤ ਨੂੰ ਰੱਬ ਨਾਲ ਜੋੜਦੇ ਸਨ।

**ਯਾਹੀ ਮਸਤਕ ਨਾਹੀ ਨਾਹੀ ਕਹਿ ਭਾਗਤੀ ਥੀ,**
**ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ॥** *(ਕਬਿੱਤ ਸਵੱਯੇ)*

ਮਸਤਕ ਤਾਂ ਮੇਰਾ ਇਹੀ ਹੈ। ਇਸ ਨੂੰ ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਵੇਖਦੇ ਸਨ ਤਾਂ ਆਵਾਜ਼ ਮਾਰਦੇ ਸਨ ਕਿ ਆਇਓ, ਇਹ ਕੰਮ ਹੈ ਤੇ ਮੈਂ ਕਹਿ ਦਿੰਦਾ ਸੀ, ਪਾਤਿਸ਼ਾਹ! ਠਹਿਰੋ, ਮੈਂ ਆਪਣੇ ਕੁਝ ਹੋਰ ਕੰਮ ਕਰਨੇ ਹਨ। ਮੈਂ ਇਨਕਾਰੀ ਹੋ ਜਾਂਦਾ ਸੀ। ਲਾਡ ਵਿਚ ਆ ਕੇ ਇਤਨੀ ਵੱਧ ਗੱਲ ਭੀ ਕਹਿ ਦਿੰਦਾ ਸੀ ਕਿ ਪਾਤਿਸ਼ਾਹ! ਅਜੇ ਠਹਿਰੋ, ਅਜੇ ਮੈਂ ਨਹੀਂ

ਆਉਣਾ। ਬਖ਼ਸ਼ਿਸ਼ ਭੰਡਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਆਪ ਚੱਲ ਕੇ ਆ ਜਾਂਦੇ ਸਨ ਤੇ ਮੈਨੂੰ ਗਲਵਕੜੀ ਵਿਚ ਲੈ ਲੈਂਦੇ ਸਨ, "ਯਾਹੀ ਮਸਤਕ ਦੇਖ, ਨਾਹੀ ਨਾਹੀ ਕਹਿ ਭਾਗਤੀ ਥੀ, ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ॥" ਪਰ ਅੱਜ ਹਾਲਤ ਇਹ ਹੈ ਕਿ :

**ਸੋਈ ਮਸਤਕ ਧੁਨਿ ਧੁਨਿ ਪੁਨਿ ਰੋਇ ਉਠੌਂ,**
**ਸੂਪਨੇ ਹੂ ਨਾਥ ਨਾਹਿ ਦਰਸ ਦਿਖਾਵਤੇ॥੫੭੬॥** *(ਕਬਿੱਤ ਸਵੱਯੇ)*

ਮਸਤਕ ਉਹੀ ਹੈ ਅਤੇ ਪੱਥਰ 'ਤੇ ਪਟਕ ਪਟਕ ਕੇ ਮੈਂ ਰੋ ਰਿਹਾਂ ਕਿ ਜਾਗਰਿਤ ਅਵਸਥਾ ਦੀ ਤਾਂ ਗੱਲ ਇਕ ਪਾਸੇ, ਸੁਪਨੇ ਵਿਚ ਭੀ ਦਰਸ਼ਨ ਕੋਈ ਨਹੀਂ, ਸੁਪਨੇ ਵਿਚ ਭੀ ਮਿਲਾਪ ਕੋਈ ਨਹੀਂ। ਇੰਨੀ ਬਿਹਬਲ ਅਵਸਥਾ ਦਾ ਜ਼ਿਕਰ ਆਪ ਆਪਣੇ ਸਾਥੀਆਂ ਨਾਲ ਕਰ ਰਹੇ ਹਨ। ਦਿਨ ਭਰ ਗੁਰੂ-ਚਿੰਤਨ ਵਿਚ ਰਹੇ, ਦਿਨ ਭਰ ਗੁਰਬਾਣੀ ਦੀ ਵੀਚਾਰ ਵਿਚ ਰਹੇ। ਦਿਨ ਭਰ ਪ੍ਰਭੂ ਸਿਮਰਨ ਵਿਚ ਰਹੇ ਅਤੇ ਇਸੇ ਹੀ ਵੈਰਾਗਮਈ ਅਵਸਥਾ ਵਿਚ ਆਪ ਰਾਤ ਨੂੰ ਗੁਰੂ ਨੂੰ ਚੇਤੇ ਕਰਦਿਆਂ ਕਰਦਿਆਂ ਸੌਂ ਗਏ, ਪਰ ਜਦ ਅੰਮ੍ਰਿਤ ਵੇਲੇ ਸਵੇਰੇ ਉਠੇ ਤਾਂ ਚੇਹਰੇ ਦੀ ਰੌਣਕ ਹੀ ਕੁਝ ਹੋਰ ਸੀ, ਅੱਖਾਂ ਦੀ ਚਮਕ ਹੀ ਕੁਝ ਹੋਰ ਸੀ, ਉਠਣ ਦਾ ਅੰਦਾਜ਼ ਹੀ ਕੁਝ ਹੋਰ ਸੀ। ਇਹ ਸਭ ਕੁਝ ਵੇਖ ਕੇ ਸਾਥੀ ਪੁੱਛਦੇ ਹਨ, ਭਾਈ ਜੀ! ਅੱਜ ਤਾਂ ਕਿਸੇ ਨਵੇਂ ਢੰਗ ਨਾਲ ਉਠੇ ਹੋ। ਅੱਜ ਤਾਂ ਤੁਹਾਡੀਆਂ ਅੱਖਾਂ ਕੁਝ ਰੱਬੀ ਦੁਨੀਆਂ ਦੀ ਖ਼ਬਰ ਦੇ ਰਹੀਆਂ ਹਨ। ਅੱਜ ਤਾਂ ਇਹ ਤੁਹਾਡਾ ਮਸਤਕ ਕੁਝ ਗੁੱਝੇ ਭੇਦ ਖੋਲ੍ਹ ਰਿਹੈ, ਕੋਈ ਰਾਜ਼ ਪ੍ਰਗਟ ਕਰ ਰਿਹੈ। ਤਾਂ ਭਾਈ ਸਾਹਿਬ ਬਾਕਾਇਦਾ ਜ਼ਿਕਰ ਕਰਦੇ ਹਨ :

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,**
**ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈ॥** *(ਕਬਿੱਤ ਸਵੱਯੇ)*

ਉਹ ਜਿਹੜਾ ਮੇਰਾ ਮਿੱਤਰ ਜਿਸ ਦੀ ਚਿਤਵਨੀ ਮੈਂ ਰਾਤ ਕਰਦਾ ਰਿਹਾਂ, ਅੱਜ ਬੜਾ ਪਿਆਰਾ ਤੇ ਪਵਿੱਤਰ ਰੂਪ ਧਾਰਨ ਕਰ ਕੇ, ਬਿਲਕੁਲ ਬਚਿੱਤ੍ਰ ਜਿਹੀ ਲੀਲਾ ਬਣਾ ਕੇ ਮੇਰੇ ਸੁਪਨੇ ਵਿਚ ਆਇਆ ਤੇ ਮੈਂ ਰੱਜ ਕੇ ਵੇਖਿਆ। ਸੁਪਨੇ ਵਿਚ ਕੋਈ ਦੁਰਾਚਾਰ ਕਰੇ ਤਾਂ ਸਰੀਰ ਦੀ ਹਾਲਤ ਉਹੀ ਬਣਦੀ ਹੈ ਜੋ ਜਾਗਰਿਤ ਅਵਸਥਾ ਵਿਚ ਬਣਦੀ ਹੈ। ਸੁਪਨੇ ਵਿਚ ਜੇਕਰ ਕੋਈ ਚੋਰੀ ਕਰੇ ਤਾਂ ਹਾਲਤ ਸਰੀਰ ਦੀ ਉਹੀ ਬਣਦੀ ਹੈ, ਜੋ ਜਾਗਰਿਤ ਅਵਸਥਾ ਵਿਚ ਚੋਰੀ ਕਰ ਕੇ ਭੈਅ ਪੈਦਾ ਹੁੰਦਾ ਹੈ ਤੇ ਸਰੀਰ ਦੇ ਰੋਮ ਉਸੇ ਢੰਗ ਨਾਲ ਖੜੇ ਹੋ ਜਾਂਦੇ ਹਨ ਅਤੇ ਸੁਪਨੇ ਵਿਚ ਕਿਧਰੇ ਪਰਮਾਤਮਾ ਦੇ ਨਾਮ ਦਾ ਰਸ ਮਿਲੇ ਤਾਂ ਇਹ ਰਸ ਉਹੀ ਹੁੰਦੈ ਜੋ ਜਾਗਰਿਤ ਅਵਸਥਾ ਵਿਚ ਮਨੁੱਖ ਨੂੰ ਨਸੀਬ ਹੁੰਦੈ। ਇਸ

ਵਾਸਤੇ ਸੁਪਨੇ ਵਿਚ ਕੀਤਾ ਹੋਇਆ ਸ਼ੁਭ ਤੇ ਅਸ਼ੁਭ ਕਰਮ ਬਾਕਾਇਦਾ ਸੰਸਕਾਰਾਂ ਨੂੰ ਜਨਮ ਦਿੰਦੈ ਅਤੇ ਬਾਕਾਇਦਾ ਇਹ ਇਕ ਕਰਮ ਹੈ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤਾਂ ਫ਼ੁਰਮਾਨ ਹੈ:

**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥** *(ਪਖਯਾਨ ਚਰਿਤ੍ਰ)*

ਸੁਪਨੇ ਵਿਚ ਭੀ ਇਹ ਚਿੰਤਨ ਨਹੀਂ ਆਉਣਾ ਚਾਹੀਦਾ, ਪਰ-ਤਨ ਦਾ, ਪਰ-ਧਨ ਦਾ, ਅਤੇ ਜਿਸ ਬੰਦੇ ਨੂੰ ਮਾੜੇ ਸੁਪਨੇ ਆ ਰਹੇ ਹਨ, ਸਮਝ ਲਵੋ ਇਸ ਮਨੁੱਖ ਦਾ ਜਾਗਣਾ ਕੋਈ ਚੰਗਾ ਨਹੀਂ ਹੈ। ਜਿਸ ਮਨੁੱਖ ਦੀ ਰਾਤ ਮਾੜੀ ਲੰਘੀ ਹੈ, ਇਸ ਬੰਦੇ ਦਾ ਦਿਨ ਕੋਈ ਚੰਗਾ ਨਹੀਂ। ਜਿਸ ਮਨੁੱਖ ਦੇ ਸੁਪਨੇ ਬਹੁਤ ਗੰਦੇ ਹਨ, ਇਸ ਬੰਦੇ ਦਾ ਜਾਗਣਾ ਕੋਈ ਬਹੁਤਾ ਪਵਿੱਤਰ ਨਹੀਂ ਹੋ ਸਕਦਾ, ਕਿਉਂਕਿ ਜਾਗਣਾ ਤੇ ਸੁਪਨਾ ਦੋਵੇਂ ਜੁੜੇ ਹੋਏ ਹਨ। ਜੋ ਜਾਗਣਾ ਹੈ, ਉਹੀ ਸੁਪਨਿਆਂ ਨੂੰ ਸੌਣ ਦੀ ਅਵਸਥਾ ਵਿਚ ਜਨਮ ਦਿੰਦੈ। ਈਰਾਨ ਵਿਚ ਇਕ ਬੜੇ ਪ੍ਰਸਿੱਧ ਫ਼ਕੀਰ ਹੋਏ ਹਨ ਸੰਤ ਹਾਫ਼ਿਜ਼। ਇਕ ਦਿਨ 'ਅੱਲਾ ਅੱਲਾ' ਦੀ ਧੁਨ ਅਲਾਪਦਿਆਂ ਅਲਾਪਦਿਆਂ ਸੌਂ ਗਏ, ਨੀਂਦ ਆ ਗਈ। ਰਾਤ ਨੂੰ ਕੁਝ ਅੱਲਾ ਦੀ ਚਮਕ ਦੇਖੀ, ਦਮਕ ਦੇਖੀ, ਅੱਲਾ ਉਸ ਫ਼ਕੀਰ ਨੂੰ ਕਹਿ ਰਿਹੈ, ਤੂੰ ਕੁਝ ਮੰਗ ਲੈ, ਅੱਜ ਅਸੀਂ ਤੈਨੂੰ ਮਨ-ਚਾਹੀ ਵਸਤੂ ਦੇਣ ਆਏ ਹਾਂ। ਤੂੰ ਮੰਗ, ਛੇਤੀ ਮੰਗ। ਹਾਫ਼ਿਜ਼ ਇਸ ਤਰ੍ਹਾਂ ਮੰਗਦੇ ਹਨ:

*ਮਕੁਨ ਬੇਦਾਰ ਜ਼ੀਂ ਖ਼੍ਵਾਬ ਖ਼ੁਦਾ ਰਾ ਕਿ ਦਾਇਮ ਇਸ਼ਰਤੇ ਖ਼ੁਸ਼ ਬਖ਼ਿਆਲਤ।*

ਐ ਮੇਰੇ ਖ਼ੁਦਾ! ਐ ਮੇਰੇ ਪਰਵਰਦਿਗਾਰ! ਜੇ ਦੇਣਾ ਹੀ ਹੈ ਤਾਂ ਇਹੀ ਦੇ ਕਿ ਮੈਨੂੰ ਜਗਾਵੀਂ ਨਾ, ਇਸੇ ਹੀ ਸੁਪਨੇ ਵਿਚ ਰਹਿਣ ਦੇਵੀਂ, ਇਸੇ ਹੀ ਨੀਂਦ ਵਿਚ ਰਹਿਣ ਦੇਵੀਂ। ਜੇ ਬਖ਼ਸ਼ਿਸ਼ ਕਰਨੀ ਹੈ ਤਾਂ ਮੈਨੂੰ ਬੇਦਾਰ ਨਾ ਕਰੀਂ, ਮੈਨੂੰ ਜਗਾਵੀਂ ਨਾ। ਇਹ ਨੀਂਦ ਮਹਾਨ ਹੈ, ਇਹ ਸੁਪਨਾ ਮਹਾਨ ਹੈ। ਹੂ-ਬ-ਹੂ ਇਸ ਤਰ੍ਹਾਂ ਦੀ ਇਕ ਗਾਥਾ ਆਪਣੇ ਦੇਸ਼ ਦੀ ਪਰਮ ਭਗਤਣੀ ਮੀਰਾ ਬਾਈ ਨਾਲ ਭੀ ਜੁੜੀ ਹੋਈ ਹੈ। ਉਹ ਕਹਿੰਦੀ ਹੈ:

*ਸੋਈ ਹੁਤੀ ਮੈ ਨਿਸ ਪਲੰਗ ਪਰ ਸਭ ਗਿਆਨ ਧਿਆਨ ਪੀਆ ਸੰਗਿ ਲਾਏ।*
*ਪਲਕ ਸੇ ਜਬ ਪਲਕ ਲਗੀ ਪਲ ਲਾਗਤ ਹੀ ਪਲ ਮੋ ਪੀਆ ਆਏ।*

ਕੁਦਰਤੀ ਗੱਲ ਹੈ ਕਿ ਜਿਸ ਦਾ ਚਿੰਤਨ ਕਰ ਕੇ ਸੌਂਈਏ ਤਾਂ ਰਾਤ ਨੂੰ ਸੁਪਨਿਆਂ ਵਿਚ ਉਹੀ ਆਉਂਦੈ। ਇਸ ਵਾਸਤੇ ਗੁਰੂ-ਘਰ ਵਿਚ ਕੀਰਤਨ ਸੋਹਿਲਾ ਪੜ੍ਹ ਕੇ ਸੌਣ ਦੀ ਹਦਾਇਤ ਹੈ। ਉਹ ਕੇਵਲ ਇਸ ਵਾਸਤੇ ਪੜ੍ਹਨੈ ਕਿ ਗੁਰੂ ਨੂੰ ਯਾਦ ਕਰਦਿਆਂ ਕਰਦਿਆਂ ਸੌਂ ਗਏ ਤੇ ਰਾਤ ਸੁਪਨੇ ਗੁਰੂ ਦੇ ਆਉਣਗੇ, ਰਾਤ ਨੂੰ ਸੁਪਨੇ ਪਰਮਾਤਮਾ ਦੇ ਆਉਣਗੇ। ਸੋ ਕ੍ਰਿਸ਼ਨ ਦਾ ਚਿੰਤਨ

ਕਰਦਿਆਂ ਕਰਦਿਆਂ ਮੀਰਾ ਸੌਂ ਗਈ, ਨੀਂਦ ਦੀ ਆਗ਼ੋਸ਼ ਵਿਚ ਚਲੀ ਗਈ। ਨੀਂਦ ਕਦੇ ਇਕੱਲੀ ਨਹੀਂ ਆਉਂਦੀ, ਨੀਂਦ ਆਪਣੇ ਨਾਲ ਸੁਪਨੇ ਵੀ ਲਿਆਉਂਦੀ ਹੈ। ਨੀਂਦ ਦਾ ਤਅੱਲੁਕ ਰਾਤ ਨਾਲ ਹੈ, ਰਾਤ ਦਾ ਤਅੱਲੁਕ ਦਿਨ ਨਾਲ ਹੈ। ਅਸੀਂ ਦਿਨ ਨੂੰ ਜੋ ਕੁਝ ਕਰਦੇ ਹਾਂ, ਰਾਤ ਉਹ ਸਭ ਕੁਝ ਸੰਗ੍ਰਹਿ ਕਰ ਕੇ ਸੁਪਨਿਆਂ ਦੀ ਦੁਨੀਆਂ ਵਿਚ ਸਾਨੂੰ ਵਾਪਸ ਕਰਦੀ ਹੈ, ਸਾਡੀ ਝੋਲੀ ਵਿਚ ਪਾਉਂਦੀ ਹੈ। ਸੋ ਮੀਰਾ ਚਿੰਤਨ ਕਰਦਿਆਂ ਕਰਦਿਆਂ ਸੌਂ ਗਈ। ਨੀਂਦ ਵਿਚ ਸੁਪਨਾ ਆਇਆ ਤੇ ਸੁਪਨਾ ਭੀ ਇਕੱਲਾ ਨਹੀਂ ਆਇਆ, ਸੁਪਨਾ ਆਪਣੇ ਨਾਲ ਕ੍ਰਿਸ਼ਨ ਨੂੰ ਲੈ ਕੇ ਆਇਆ :

*ਸੋਈ ਹੁਤੀ ਮੈ ਨਿਸ ਪਲੰਗ ਪਰ ਸਭ ਗਿਆਨ ਧਿਆਨ ਪੀਆ ਸੰਗਿ ਲਾਏ।*
*ਪਲਕ ਸੇ ਜਬ ਪਲਕ ਲਗੀ ਪਲ ਲਾਗਤ ਹੀ ਪਲ ਮੋ ਪੀਆ ਆਏ।*
*ਜਬ ਉਠੀ ਉਨ ਕੋ ਮਿਲ ਦੇਖੌਂ ਜਾਗ ਪਰੀ ਪੀਆ ਪਾਸ ਨ ਪਾਏ।*

ਮੀਰਾ ਕਹਿੰਦੀ ਹੈ, ਸੁਪਨੇ ਵਿਚ ਹੀ ਖ਼ਿਆਲ ਪੈਦਾ ਹੋ ਗਿਆ ਕਿ ਮੈਂ ਉੱਠਾਂ, ਕ੍ਰਿਸ਼ਨ ਦੀ ਕਦਮ ਬੋਸੀ ਕਰਾਂ, ਆਪਣਾ ਮਸਤਕ ਉਸ ਦੇ ਕਦਮਾਂ ਉਪਰ ਰੱਖਾਂ, ਪਰ ਇਸ ਖ਼ਿਆਲ ਨੇ ਗ਼ਜ਼ਬ ਕਰ ਦਿੱਤਾ, ਕਿਉਂਕਿ ਇਸ ਖ਼ਿਆਲ ਦੇ ਆਉਂਦਿਆਂ ਹੀ ਨੀਂਦ ਟੁੱਟ ਗਈ, ਨੀਂਦ ਦੇ ਟੁੱਟਦਿਆਂ ਹੀ ਸੁਪਨਾ ਟੁੱਟ ਗਿਆ ਅਤੇ ਸੁਪਨੇ ਦੇ ਟੁੱਟਦਿਆਂ ਕ੍ਰਿਸ਼ਨ ਓਝਲ ਹੋ ਗਏ, "ਜਬ ਉਠੀ ਉਨ ਕੋ ਮਿਲ ਦੇਖੌਂ ਜਾਗ ਪਰੀ ਪੀਆ ਪਾਸ ਨ ਪਾਏ":

*ਮੀਰਨ ਔਰ ਤੋ ਸੋਵਤ ਖੋਵਤ ਮੈਨੇ ਸਖੀ ਪੀਆ ਜਾਗ ਗਵਾਏ।*

ਲੋਕੀਂ ਸੌਂ ਕੇ ਪਰਮਾਤਮਾ ਗੁਆ ਬੈਠਦੇ ਹਨ ਪਰ ਮੈਂ ਜਾਗ ਕੇ ਗੁਆ ਬੈਠੀ। ਜੇਕਰ ਇਹ ਨੀਂਦ ਹੋਰ ਚੱਲਦੀ ਰਹਿੰਦੀ ਤਾਂ ਸੁਪਨਾ ਭੀ ਚੱਲਦਾ ਰਹਿੰਦਾ ਅਤੇ ਜੇ ਸੁਪਨਾ ਚੱਲਦਾ ਰਹਿੰਦਾ ਤਾਂ ਕ੍ਰਿਸ਼ਨ ਦਾ ਮਿਲਨ ਭੀ ਚੱਲਦਾ ਰਹਿੰਦਾ। ਇਸੇ ਹੀ ਅਵਸਥਾ ਦਾ ਜ਼ਿਕਰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਰਦੇ ਹਨ :

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥**

*(ਵਡਹੰਸ ਮ: ੧, ਪੰਨਾ 558)*

ਐ ਭਾਗਾਂ-ਭਰੀ ਨੀਂਦ, ਤੂੰ ਆ! ਦਿਨ ਭਾਗਾਂ-ਭਰਿਆ ਹੋਵੇ ਤਾਂ ਰਾਤ ਆਪਣੇ ਆਪ ਭਾਗਾਂ-ਭਰੀ ਹੋ ਜਾਂਦੀ ਹੈ। ਦਿਨ ਭਾਗਾਂ-ਭਰਿਆ ਹੈ ਤਾਂ ਰਾਤ ਨੂੰ ਭਾਗਾਂ-ਭਰੇ ਸੁਪਨੇ ਆਉਣਗੇ।

ਪੰਜਾਬੀ ਦੇ ਪ੍ਰਸਿੱਧ ਸ਼ਾਇਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਜਾਪਦੈ ਕਿ ਗੁਰੂ-ਚਿੰਤਨ ਕਰਦਿਆਂ ਕਰਦਿਆਂ, ਗੁਰਮਤਿ ਦੀ ਵੀਚਾਰ ਲਿਖਦਿਆਂ ਲਿਖਦਿਆਂ, ਇਨ੍ਹਾਂ ਹੀ ਵੀਚਾਰਾਂ ਤੇ ਇਸੇ ਹੀ ਚਿਤਵਨੀ ਵਿਚ ਆਪ ਸੌਂ ਗਏ

ਹਨ। ਪਵਿੱਤਰ ਬੰਦਿਆਂ ਨੂੰ ਜਿਸ ਤਰ੍ਹਾਂ ਪਵਿੱਤਰ ਸੁਪਨੇ ਆਉਂਦੇ ਹਨ, ਇਵੇਂ ਹੀ ਕੋਈ ਮਨੁੱਖ ਪਵਿੱਤਰ ਹੈ, ਪਾਪੀ ਹੈ, ਇਸ ਦਾ ਨਿਰਣਾ ਉਹ ਖ਼ੁਦ ਕਰ ਸਕਦੈ। ਜੇਕਰ ਅਜੇ ਤਕ ਭੀ ਉਸ ਨੂੰ ਮਾੜੇ ਸੁਪਨੇ ਆ ਰਹੇ ਹਨ ਤਾਂ ਇਸ ਬੰਦੇ ਦਾ ਜਾਗਣਾ ਤੇ ਜਿਊਣਾ ਕੋਈ ਪਵਿੱਤਰ ਨਹੀਂ ਹੋ ਸਕਦਾ। ਕਿਉਂਕਿ ਦਿਨ ਭਰ ਦੇ ਕਰਮ ਤੇ ਦਿਨ ਭਰ ਦੀਆਂ ਵੀਚਾਰਾਂ ਹੀ ਤਾਂ ਸੁਪਨਿਆਂ ਨੂੰ ਜਨਮ ਦਿੰਦੀਆਂ ਹਨ। ਸੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਬਚਨ ਕਰਦੇ ਹਨ :

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾਹ ਗਲਵਕੜੀ ਪਾਈ।*
*ਨਿਰਾ ਨੂਰ ਤੁਸੀਂ ਹੱਥ ਨਾ ਆਏ, ਸਾਡੀ ਕੰਬਦੀ ਰਹੀ ਕਲਾਈ।*

ਤੁਸੀਂ ਤਾਂ ਨਿਰਾ ਨੂਰ ਹੋ, ਤੁਸੀਂ ਤਾਂ ਨਿਰਾ ਚਾਨਣ ਹੋ ਤੇ ਹੁਣ ਚਾਨਣ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਤਾਂ ਅੱਖ ਖੁੱਲ੍ਹ ਗਈ, ਨੀਂਦ ਖੁੱਲ੍ਹ ਗਈ ਅਤੇ ਤੁਸੀਂ ਹੱਥ ਨਾ ਆਏ। ਸਾਡੀ ਕਲਾਈ ਕੰਬਦੀ ਰਹੀ। ਮੰਗ ਬਣੀ ਰਹੀ ਕਿ ਹੋਰ ਮਿਲਣ ਹੋਵੇ, ਹੋਰ ਮਿਲਣ ਹੋਵੇ। ਇਹ ਰਸ ਹੋਰ ਬਣਿਆ ਰਹੇ। ਇਸੇ ਹੀ ਵਾਸਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਇਹ ਸੁਪਨਾ ਮਹਾਨ ਹੈ, ਇਹ ਸੌਣਾ ਮਹਾਨ ਹੈ :

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥**

*(ਬਿਲਾਵਲੁ ਮ: ੫, ਪੰਨਾ 816)*

ਲੋਕੀਂ ਨੀਂਦ ਵਿਚ ਉੱਡਦੇ ਭੀ ਹਨ। ਸੁਪਨੇ ਉਨ੍ਹਾਂ ਨੂੰ ਐਸੇ ਆਉਂਦੇ ਹਨ ਕਿ ਉਹ ਉਡਾਰੀ ਲਾਉਂਦੇ ਹਨ। ਜਾਪਦੈ ਕਿਸੇ ਜਨਮ ਵਿਚ ਇਹ ਪੰਛੀ ਰਹਿ ਚੁੱਕੇ ਹਨ। ਅੰਦਰ ਉੱਡਣ ਦੇ ਸੰਸਕਾਰ ਮੌਜੂਦ ਹਨ, ਉੱਡੇ ਹਨ। ਇਸੇ ਹੀ ਤਰੀਕੇ ਨਾਲ ਬੜੇ ਡਰਾਉਣੇ ਭਿਅੰਕਰ ਸੁਪਨੇ ਭੀ ਮਨੁੱਖ ਨੂੰ ਆਉਂਦੇ ਹਨ। ਜਾਪਦੈ, ਦਿਨ ਭਰ ਇਸ ਦਾ ਕੋਈ ਡਰਾਉਣੀ ਦੁਨੀਆਂ ਨਾਲ ਸੰਬੰਧ ਹੈ। ਇਹਦਾ ਦਿਨ ਭਰ ਕੋਈ ਭੈੜੇ ਕਰਮਾਂ ਨਾਲ ਸੰਬੰਧ ਹੈ, ਤਾਂ ਹੀ ਇਸ ਨੂੰ ਰਾਤ ਨੂੰ ਡਰਾਉਣੇ ਸੁਪਨੇ ਆਉਂਦੇ ਹਨ। ਦਿਨ ਭਰ ਜੋ ਭੈੜੇ ਕਰਮਾਂ ਕਰਕੇ ਡਰਿਆ ਰਿਹੈ, ਕੁਦਰਤੀ ਗੱਲ ਹੈ ਕਿ ਉਸ ਨੂੰ ਰਾਤ ਨੂੰ ਡਰਾਉਣੇ ਸੁਪਨੇ ਆਉਣਗੇ। ਇਹ ਡਰਾਉਣੇ ਸੁਪਨੇ ਇਸ ਗੱਲ ਦਾ ਸਬੂਤ ਹੈ ਕਿ ਇਹ ਮਨੁੱਖ ਪਵਿੱਤਰ ਨਹੀਂ। ਇਹ ਬੰਦਾ ਅਜੇ ਪਾਵਨ ਦੁਨੀਆਂ ਨੂੰ ਛੂਹ ਨਹੀਂ ਸਕਿਆ। ਸੁਪਨਾ ਆਪਣੇ ਆਪ ਦਾ ਨਿਰਣਾ ਕਰਨ ਲਈ ਪਰਿਪੂਰਨ ਪਰਮਾਤਮਾ ਦੀ ਤਰਫ਼ੋਂ ਇਕ ਦਿੱਤਾ ਗਿਆ ਬਹੁਤ ਵੱਡਾ ਵਸੀਲਾ ਹੈ, ਜਿਸ ਨੂੰ ਵੇਖ ਕੇ ਮਨੁੱਖ ਆਪਣੇ ਬਾਰੇ ਫ਼ੈਸਲਾ ਕਰ ਸਕਦੈ ਕਿ ਮੈਂ ਪਾਵਨ ਹਾਂ ਕਿ ਪਾਪੀ ਹਾਂ। ਮੈਂ ਚੰਗਾ ਹਾਂ ਕਿ ਮਾੜਾ ਹਾਂ। ਇਸ ਬਾਣੀ ਦੀਆਂ ਪੰਗਤੀਆਂ ਤੋਂ ਅਸੀਂ ਇਹ ਪ੍ਰੇਰਨਾ ਲੈਣੀ

ਹੈ ਕਿ ਦਿਨ ਭਰ ਪ੍ਰਭੂ-ਚਿੰਤਨ ਕਰਦਿਆਂ ਕਰਦਿਆਂ ਰਾਤ ਨੂੰ ਇਨ੍ਹਾਂ ਹੀ ਵੀਚਾਰਾਂ ਨੂੰ ਲੈ ਕੇ ਸੌਣਾ ਹੈ ਤਾਂ ਕਿ ਰਾਤ ਨੂੰ ਐਸੇ ਸੁਪਨੇ ਆਉਣ ਜਿਸ ਦੇ ਵਿਚ ਪ੍ਰਭੂ ਮਿਲਣਾ ਨਸੀਬ ਹੋਵੇ, ਗੁਰੂ-ਜੋਤਿ ਦੇ ਦਰਸ਼ਨ ਹੋਵਣ, ਸਤਿਸੰਗ ਨਸੀਬ ਹੋਵੇ, ਗੁਰੂ-ਤੀਰਥਾਂ ਦੇ ਦਰਸ਼ਨ ਹੋਵਣ, ਗੁਰਧਾਮਾਂ ਦੇ ਦਰਸ਼ਨ ਹੋਵਣ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਮਰ ਵਾਕ ਹੈ:

**ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥**

ਵੀਚਾਰ ਤਾਂ ਉਹੀ ਪ੍ਰਧਾਨ ਹੈ ਕਿ ਮੁਖੜੇ ਵਿਚ ਹਰੀ ਦਾ ਨਾਮ ਹੋਵੇ, ਚਿੱਤ ਦੇ ਵਿਚ ਯੁੱਧ ਦੀ ਵੀਚਾਰ ਹੋਵੇ, ਜੂਝਣ ਦੀ ਵੀਚਾਰ ਹੋਵੇ। ਜਿਸ ਮਨੁੱਖ ਦੀ ਜ਼ਿੰਦਗੀ ਵਿਚ ਸੰਘਰਸ਼ ਨਹੀਂ, ਜੂਝਣਾ ਨਹੀਂ, ਉਹ ਪਿੱਛੇ ਰਹਿ ਜਾਂਦਾ ਹੈ। ਜੀਵਨ ਦੇ ਹਰ ਮਾਰਗ ਵਿਚ ਉੱਨਤੀ ਕਰਨ ਵਾਸਤੇ, ਪ੍ਰਗਤੀ ਕਰਨ ਵਾਸਤੇ ਸੰਘਰਸ਼ ਤੋਂ ਲੰਘਣਾ ਪੈਂਦਾ ਹੈ, ਜੂਝਣਾ ਪੈਂਦਾ ਹੈ। ਇਕ ਆਲਮ ਦਾ ਕਹਿਣਾ ਹੈ ਕਿ ਸਿਰਫ਼ ਸਕੂਨ ਤੇ ਸ਼ਾਂਤੀ ਲੱਭਣੀ ਹੋਵੇ ਤਾਂ ਕਬਰਿਸਤਾਨ ਤੋਂ ਇਲਾਵਾ ਹੋਰ ਕਿਧਰੇ ਨਹੀਂ ਲੱਭ ਸਕਦੀ। ਜਿਊਂਦੇ ਜਾਗਦੇ ਮਨੁੱਖ ਵਿਚ ਘੋਲ ਰਹੇਗਾ, ਸੰਘਰਸ਼ ਰਹੇਗਾ। ਸਰੀਰ ਵਿਚ ਝਾਤ ਮਾਰੀਏ ਤਾਂ ਤੰਦਰੁਸਤੀ ਤੇ ਬੀਮਾਰੀ ਦੇ ਕਿਟਾਣੂਆਂ ਦਾ ਆਪਸੀ ਘੋਲ ਹੈ, ਯੁੱਧ ਹੈ, ਜੰਗ ਹੈ। ਮਨ ਵਿਚ ਝਾਤ ਮਾਰੀਏ ਤਾਂ ਚੰਗੇ ਤੇ ਮਾੜੇ ਵੀਚਾਰਾਂ ਦਾ ਘੋਲ ਹੈ, ਆਪਸ ਵਿਚ ਯੁੱਧ ਹੈ। ਬੀਮਾਰੀ ਦੇ ਕੀਟਾਣੂੰ ਜਿੱਤ ਜਾਣ ਤਾਂ ਮਨੁੱਖ ਬੀਮਾਰ ਹੋ ਜਾਂਦਾ ਹੈ, ਭਾਰੀ ਭਰਕਮ ਸਰੀਰ ਮੰਜੇ ਉਪਰ ਜਾ ਪੈਂਦਾ ਹੈ। ਮਾੜੇ ਵੀਚਾਰ ਜੇਕਰ ਜਿੱਤ ਜਾਣ ਤਾਂ ਮਨੁੱਖ ਦੀਆਂ ਤਮਾਮ ਨੇਕੀਆਂ ਬਰਬਾਦ ਹੋ ਜਾਂਦੀਆਂ ਹਨ, ਤਮਾਮ ਪੁੰਨ ਬਰਬਾਦ ਹੋ ਜਾਂਦੇ ਹਨ। ਇਸੇ ਤਰੀਕੇ ਦੇ ਨਾਲ ਜਦ ਸਰੀਰ ਦੇ ਅੰਦਰ ਜੰਗ ਚਲ ਰਹੀ ਹੈ, ਮਨ ਦੇ ਅੰਦਰ ਜੰਗ ਚੱਲ ਰਹੀ ਹੈ, ਸੰਘਰਸ਼ ਚੱਲ ਰਿਹੈ ਅਤੇ ਹਰ ਇਕ ਅਗਾਂਹ ਵਧਣਾ ਚਾਹੁੰਦੈ। ਬੈਰੂਨੀ ਦੁਨੀਆਂ ਵਿਚ ਭੀ ਹੂ-ਬ-ਹੂ ਇਹੀ ਕੰਮ ਚੱਲ ਰਿਹੈ, ਘੋਲ ਹੈ, ਸੰਘਰਸ਼ ਹੈ, ਭੱਜ-ਦੌੜ ਹੈ ਅਤੇ ਇਹ ਭੱਜ-ਦੌੜ ਸਿਰਫ਼ ਮਨੁੱਖੀ ਦੁਨੀਆਂ ਵਿਚ ਹੀ ਨਹੀਂ, ਸਗੋਂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਕਹਿੰਦੇ ਹਨ:

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**

*(ਸਿਰੀਰਾਗੁ ਮਹਲਾ ੧, ਪੰਨਾ 64)*

ਇਹ ਅਰਬਾਂ ਖਰਬਾਂ ਗ੍ਰਹਿ ਨਛੱਤਰ, ਤਾਰੇ ਸਿਆਰੇ, ਸੂਰਜ, ਚੰਦ, ਸਭ ਦੌੜ ਰਹੇ ਹਨ, ਸਭ ਭੱਜ ਰਹੇ ਹਨ। ਸਾਰੀਆਂ ਧਰਤੀਆਂ ਦੌੜ ਰਹੀਆਂ ਹਨ ਤੇ ਇਹ ਦੌੜਨਾ ਲਾਜ਼ਮੀ ਕਿਸੇ ਮਕਸਦ ਦੀ ਪੂਰਤੀ ਵਾਸਤੇ ਹੈ। ਇਸ ਭੱਜ-ਦੌੜ ਦੀ ਲਾਜ਼ਮੀ ਕੋਈ ਮੰਜ਼ਲ ਹੈ। ਸਾਹਿਬਾਂ ਦੇ ਕੁਝ ਐਸੇ ਭੀ ਵਾਕ ਹਨ:

**ਖਾਲਸਾ ਸੋ ਜੋ ਚੜਹਿ ਤੁਰੰਗ॥**
**ਖਾਲਸਾ ਸੋ ਜੋ ਕਰਹਿ ਨਿਤ ਜੰਗ॥**

ਖ਼ਾਲਸਾ ਉਹੀ ਹੈ, ਜੋ ਨਿਤਾਪ੍ਰਤੀ ਜੰਗ ਕਰੇ। ਪਰ ਇਸ ਵਚਨ ਤੋਂ ਕਿਧਰੇ ਕੋਈ ਗ਼ਲਤ ਪ੍ਰੇਰਨਾ ਨਾ ਲੈ ਲਵੇ, ਇਹ ਪੰਗਤੀ ਅਰਥ ਸਮਝਣ ਵਿਚ ਸਹਾਇਕ ਹੋਵੇਗੀ :

**ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥**

ਅਕਸਰ ਲੋਕਾਂ ਨੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਿਰਫ਼ ਯੁੱਧਵਾਦੀ ਸਮਝਿਐ, ਕੇਵਲ ਇਸ ਕਰਕੇ ਕਿ ਉਹ ਸ਼ਸਤਰਧਾਰੀ ਸਨ ਅਤੇ ਉਨ੍ਹਾਂ ਦੀ ਬਾਣੀ ਵਿਚ ਯੁੱਧ ਦੀ ਪ੍ਰੇਰਨਾ ਮਿਲਦੀ ਹੈ, ਜੰਗ ਦੀ ਪ੍ਰੇਰਨਾ ਮਿਲਦੀ ਹੈ। ਇਹ ਧਾਰਨਾ ਦੇਸ਼ ਦੇ ਚੰਗੇ ਚੰਗੇ ਜੋ ਉੱਘੇ ਨੇਤਾ ਲੋਕ ਹਨ, ਉਨ੍ਹਾਂ ਦੇ ਜ਼ਿਹਨ ਵਿਚ ਭੀ ਬੈਠੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਯੁੱਧਵਾਦੀ ਹਨ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੰਗ ਦੀ ਗੱਲ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ਼ਾਂਤੀ-ਪਸੰਦ ਨਹੀਂ ਹਨ। ਲਾਲਾ ਦੌਲਤ ਰਾਏ, ਇਕ ਉੱਘੇ ਸਾਹਿਤਕਾਰ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਤਾਰੀਫ਼ ਵਿਚ ਆਪਣੀ ਕਿਤਾਬ *ਸਵਾਨੇ ਉਮਰੀ ਗੁਰੂ ਗੋਬਿੰਦ ਸਿੰਘ* ਵਿਚ ਚੰਦ ਅੱਖਰ ਲਿਖਦੇ ਹਨ। ਉਹ ਕਹਿੰਦੇ ਹਨ ਕਿ ਈਸ਼ਵਰ ਦੀ ਜਦ ਸਾਰੀ ਸਿਆਣਪ ਇਕੱਠੀ ਹੋਈ, ਈਸ਼ਵਰ ਦੀ ਜਦ ਸਾਰੀ ਰਹਿਮਤ ਇਕੱਠੀ ਹੋਈ, ਈਸ਼ਵਰ ਦੀ ਜਦ ਸਾਰੀ ਕਲਾ ਇਕੱਠੀ ਹੋਈ ਤਾਂ ਬਣੇ ਗੁਰੂ ਗੋਬਿੰਦ ਸਿੰਘ। ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਰਮਾਤਮਾ ਦੀ ਸਿਆਣਪ ਤੇ ਕਲਾ ਦਾ ਅੰਤਮ ਨਮੂਨਾ ਹੈ। ਹੂ-ਬ-ਹੂ ਇਸੇ ਤਰੀਕੇ ਦੇ ਨਾਲ, ਮੁਸਲਿਮ ਸ਼ਾਇਰ ਅੱਲਾ ਯਾਰ ਖ਼ਾਂ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸੰਬੰਧ ਵਿਚ ਆਪਣੇ ਇਹ ਵੀਚਾਰ ਰੱਖਦੇ ਹਨ :

*ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ।*
*ਕਹਿਤੇ ਹੈਂ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

ਉਹ ਕਹਿੰਦੇ ਹਨ ਕਿ ਜਗਤ ਦੇ ਦਾਰਸ਼ਨਿਕ, ਫ਼ਿਲਾਸਫ਼ਰ, ਆਲਮ ਲੋਗ ਜੇਕਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਇਨਸਾਫ਼-ਪਸੰਦੀ ਦੀ ਦ੍ਰਿਸ਼ਟੀ ਨਾਲ ਵੇਖਣ ਤਾਂ ਇਸ ਨਤੀਜੇ ਉਪਰ ਪਹੁੰਚਣਗੇ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਹੋਰ ਕੋਈ ਸਾਨੀ ਨਹੀਂ, ਕਿਸੇ ਨਾਲ ਉਨ੍ਹਾਂ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਮੁਸਲਿਮ ਸ਼ਾਇਰ ਜੇਕਰ ਐਸਾ ਆਖੇ ਤਾਂ ਸੰਦੇਹ ਖੜ੍ਹਾ ਹੁੰਦੈ ਕਿਉਂਕਿ ਉਸ ਦਾ ਇਸ਼ਟ ਨਹੀਂ ਹੈ ਗੁਰੂ ਗੋਬਿੰਦ ਸਿੰਘ ਜੀ ਤੇ ਫਿਰ ਉਹ ਇਸ ਢੰਗ

ਦੀ ਤਾਰੀਫ਼ ਕਰ ਰਿਹੈ ਤਾਂ ਇਹ ਕਿਧਰੇ ਅਤਿਕਥਨੀ ਤਾਂ ਨਹੀਂ, ਕਿਧਰੇ ਖ਼ੁਸ਼ਾਮਦ ਤਾਂ ਨਹੀਂ। ਸੋ ਉਹ ਅੱਗੇ ਖ਼ੁਦ ਲਿਖਦੈ :

*ਕਰਤਾਰ ਕੀ ਸੌਗੰਧ ਹੈ ਨਾਨਕ ਕੀ ਕਸਮ ਹੈ,*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੋਹ ਕਮ ਹੈ।*
*ਹਰਚੰਦ ਮਿਰੇ ਹਾਥ ਮੇਂ ਪੁਰਜ਼ੋਰ ਕਲਮ ਹੈ,*
*ਸਤਿਗੁਰ ਕੇ ਲਿਖੂੰ ਵਸਫ਼ ਜਹਾਂ ਤਾਬਿ ਰਕਮ ਹੈ।*
*ਇਕ ਆਂਖ ਸੇ ਕਿਆ ਬੁਲਬੁਲਾ ਕੁਲ ਬਹਿਰ ਕੋ ਦੇਖੇ।*
*ਸਾਗਰ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ।*

ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਜ਼ਿੰਦਗੀ ਸਾਗਰ ਦੀ ਤਰ੍ਹਾਂ ਹੈ। ਜੇ ਉਪਰੋਂ ਵੇਖੋਗੇ ਤਾਂ ਬੜੀ ਭੱਜ ਦੌੜ ਹੈ, ਲਹਿਰਾਂ ਦਾ ਉਛਾਲ ਹੈ, ਟਕਰਾਉ ਹੈ, ਸੱਨਾਟਾ ਹੈ, ਸ਼ੋਰ-ਸ਼ਰਾਬਾ ਹੈ, ਗਰਜਨ ਹੈ, ਪਰ ਜੇ ਕਿਧਰੇ ਸਾਗਰ ਦੇ ਗਹਿਰੇ ਤਲ ਵਿਚ ਝਾਤ ਮਾਰੋਗੇ ਤਾਂ ਟਿਕਾਉ ਹੈ, ਸਕੂਨ ਹੈ, ਸ਼ਾਂਤੀ ਹੈ। ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਉਪਰੋਂ ਹੀ ਵੇਖਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਨੇ ਕਹਿ ਦਿੱਤਾ ਕਿ ਇਹ ਜੰਗੀ ਤਬੀਅਤ ਦੇ ਹਨ, ਇਹ ਯੁੱਧਵਾਦੀ ਹਨ, ਕ੍ਰਾਂਤੀ-ਪਸੰਦ ਹਨ, ਸ਼ਾਂਤੀ-ਪਸੰਦ ਨਹੀਂ, ਅਤੇ ਜਿਨ੍ਹਾਂ ਨੇ ਅੰਦਰ ਝਾਤ ਮਾਰ ਕੇ ਵੇਖੀ ਤਾਂ ਉਨ੍ਹਾਂ ਨੂੰ ਦਿਸ ਪਿਆ ਕਿ ਇਹ ਮਹਾਨ ਕ੍ਰਾਂਤੀ ਕਿਸੇ ਸ਼ਾਂਤੀ ਦੇ ਆਸਰੇ ਉਪਰ ਖੜੀ ਹੈ। ਇਹ ਮਹਾਨ ਯੁੱਧ ਕਿਸੇ ਮਹਾਨ ਅਮਨ ਦੀ ਬੁਨਿਆਦ 'ਤੇ ਖੜਾ ਹੈ ਅਤੇ ਇਹ ਸਾਰੀ ਭੱਜ ਦੌੜ, ਹਲਚਲ ਕਿਸੇ ਨਿਹਚਲ ਅਵਸਥਾ ਦੇ ਆਸਰੇ ਉਪਰ ਖੜੀ ਹੈ। ਲਾਲਾ ਦੌਲਤ ਰਾਏ ਨੇ ਤਾਂ ਕੁਝ ਬੜੇ ਪ੍ਰਬਲ ਉਦਾਹਰਣ ਦਿੱਤੇ ਹਨ। ਉਹ ਕਹਿੰਦੈ, ਜਦ ਮੈਂ ਰਾਮਾਇਣ ਦੀ ਜੰਗ ਦਾ ਅਧਿਅਨ ਕਰਦਾ ਹਾਂ, ਉਸ ਯੁੱਧ ਨੂੰ ਪੜ੍ਹਦਾ ਹਾਂ ਕਿ ਇਹ ਯੁੱਧ ਹੋਇਆ ਕਿਉਂ ? ਇਸ ਦਾ ਕਾਰਨ ਕੀ ਹੈ ? ਤਾਂ ਲਾਲਾ ਦੌਲਤ ਰਾਏ ਕਹਿੰਦੇ ਹਨ ਕਿ ਉਥੇ ਕਾਰਨ ਸਿਰਫ਼ ਮੈਨੂੰ ਇਕ ਇਸਤਰੀ ਦਿਖਾਈ ਦਿੰਦੀ ਹੈ। ਜਿਵੇਂ ਚਾਣਕਯ ਦਾ ਕਹਿਣੈ ਕਿ ਸੰਸਾਰ ਵਿਚ ਯੁੱਧ ਹੁੰਦੇ ਹਨ—ਜ਼ਰ, ਜ਼ਮੀਨ, ਜੋਰੂ ਕਰਕੇ, ਚੌਥਾ ਕੋਈ ਕਾਰਨ ਨਹੀਂ ਹੈ। ਜਦ ਭੀ ਲੜਾਈ ਹੋਵੇਗੀ, ਜ਼ਰ ਕਰਕੇ, ਜ਼ਮੀਨ ਕਰਕੇ, ਜੋਰੂ ਕਰਕੇ। ਸੋ ਉਹ ਕਹਿੰਦੈ ਕਿ ਇਥੇ ਮੈਨੂੰ ਔਰਤਾਂ ਹੀ ਦਿਖਾਈ ਦਿੰਦੀਆਂ ਹਨ, ਜਿਸ ਕਰਕੇ ਇਹ ਭਿਅੰਕਰ ਯੁੱਧ ਹੋਇਆ। ਇਕ ਔਰਤ ਹੈ, ਰਾਵਣ ਦੀ ਭੈਣ ਸਰੂਪਨਖਾ। ਉਹ ਲਛਮਣ ਦੇ ਪਾਸ ਆਈ ਤੇ ਲਛਮਣ ਨੂੰ ਵੇਖ ਕੇ ਉਸ ਉਪਰ ਮੋਹਿਤ ਹੋ ਗਈ। ਉਸ ਸਮੇਂ ਦੀ ਪ੍ਰਥਾ ਦੇ ਮੁਤਾਬਕ, ਵਰ-ਮਾਲਾ ਲਛਮਣ ਦੇ ਗਲ ਵਿਚ ਪਾਉਣ ਲੱਗੀ ਕਿਉਂਕਿ ਵਰ ਸ੍ਵੈਮ ਚੁਣਨ ਦੀ ਉਸ ਜ਼ਮਾਨੇ ਵਿਚ ਖੁੱਲ੍ਹ ਸੀ, ਪ੍ਰਥਾ ਸੀ ਕਿ ਇਸਤਰੀ-ਪੁਰਸ਼, ਲੜਕੀ-ਲੜਕਾ ਆਪਣਾ ਵਰ ਆਪ ਚੁਣ ਸਕਦੇ ਹਨ, ਉਸੇ ਦਾ ਹੀ ਨਾਮ ਰੱਖਿਆ ਗਿਆ

ਸਵੰਬਰ—ਆਪ ਵਰ ਚੁਣਨਾ, ਖ਼ੁਦ ਵਰ ਦੀ ਚੋਣ ਕਰਨੀ। ਸਰੂਪਨਖਾ ਨਾਮ ਭੀ ਐਸਾ ਹੈ ਜਿਹਦੇ ਨਕਸ਼ ਬੜੇ ਸਰੂਪਵਾਨ ਹਨ, ਸੁੰਦਰ ਹੈ। ਸਰੀਰਕ ਗੁਣ ਤੇ ਮਾਨਸਿਕ ਗੁਣਾਂ ਨੂੰ ਵੇਖ ਕੇ ਹੀ ਉਸ ਜ਼ਮਾਨੇ ਵਿਚ ਨਾਮ ਰੱਖੇ ਜਾਂਦੇ ਸਨ। ਲਛਮਣ ਨੇ ਕਹਿ ਦਿੱਤਾ ਕਿ ਮੈਂ ਜਤੀ-ਸਤੀ ਰਹਿਣ ਦਾ ਪ੍ਰਣ ਕੀਤੈ, ਮੈਂ ਗ੍ਰਿਹਸਤੀ ਨਹੀਂ ਬਣਨਾ, ਤੂੰ ਮੇਰੇ ਭਰਾ ਨਾਲ ਗੱਲ ਕਰ। ਉਹ ਭਗਵਾਨ ਰਾਮ ਪਾਸ ਗਈ। ਰਾਮ ਨੇ ਲਛਮਣ ਪਾਸ ਭੇਜਿਆ। ਲਛਮਣ ਨੇ ਫਿਰ ਰਾਮ ਪਾਸ ਭੇਜ ਦਿੱਤਾ। ਸ੍ਰੀ ਰਾਮ ਨੇ ਵਾਪਸ ਲਛਮਣ ਪਾਸ ਭੇਜ ਗਿਆ। ਅੰਜਾਮ ਇਹ ਹੋਇਆ ਕਿ ਗ਼ੁੱਸੇ ਦੇ ਮਾਰੇ ਲਛਮਣ ਨੇ ਸਰੂਪਨਖਾ ਦੀ ਨੱਕ ਕੱਟ ਦਿੱਤੀ। ਨੱਕ ਕਿਸੇ ਆਮ ਸਾਧਾਰਣ ਵਿਅਕਤੀ ਦੀ ਭੈਣ ਦੀ ਕੱਟ ਦਿੱਤੀ ਜਾਏ ਤਾਂ ਉਹ ਭੀ ਆਪੇ ਤੋਂ ਬਾਹਰ ਹੋਵੇਗਾ, ਇਥੇ ਤਾਂ ਰਾਵਣ ਦੀ ਭੈਣ ਸੀ। ਆਖ਼ਰ ਰਾਵਣ ਇਕ ਬਾਦਸ਼ਾਹ ਸੀ, ਰਾਜਾ ਸੀ। ਕ੍ਰੋਧਿਤ ਹੋਣਾ ਕੁਦਰਤੀ ਗੱਲ ਸੀ, ਬਦਲੇ ਦੀ ਭਾਵਨਾ ਦਾ ਪੈਦਾ ਹੋਣਾ ਕੁਦਰਤੀ ਗੱਲ ਸੀ ਅਤੇ ਉਸ ਦੇ ਅੰਦਰ ਬਦਲੇ ਦੀ ਬਹੁਤ ਪ੍ਰਬਲ ਭਾਵਨਾ ਪੈਦਾ ਹੋਈ। ਉਹ ਭਗਵਾਨ ਰਾਮ ਦੀ ਪਤਨੀ ਸੀਤਾ ਨੂੰ ਧੋਖੇ ਨਾਲ ਹਰਣ ਕਰ ਕੇ ਲੈ ਆਇਆ, ਚੁੱਕ ਕੇ ਲੈ ਆਇਆ। ਸੋ ਕਿਸੇ ਹੱਦ ਤਕ ਕਿਸੇ ਦੀ ਪਤਨੀ ਨੂੰ ਚੁੱਕ ਕੇ ਲੈ ਆਉਣਾ, ਉਠਾ ਕੇ ਲਿਆਉਣਾ, ਉਸ ਸਮੇਂ ਬਣੇ ਰੀਤੀ-ਰਿਵਾਜ ਅਨੁਸਾਰ ਅਗਲੇ ਦੀ ਨੱਕ ਕੱਟਣੀ ਹੈ। ਇਹ ਬਦਲਾ ਲਿਆ ਰਾਵਣ ਨੇ। ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ ਰਾਵਣ ਚਾਰ ਵੇਦਾਂ ਦਾ ਗਿਆਤਾ ਹੈ, ਰਾਮ ਭੀ ਚਾਰ ਵੇਦਾਂ ਦੇ ਗਿਆਤਾ ਹਨ, ਧਾਰਮਿਕ ਤੌਰ 'ਤੇ ਕੋਈ ਮਤਭੇਦ ਨਹੀਂ ਹੈ। ਸ੍ਰੀ ਰਾਮ ਸ਼ਿਵਜੀ ਦੇ ਉਪਾਸ਼ਕ ਹਨ ਤੇ ਰਾਵਣ ਭੀ ਸਿਵਜ਼ੀ ਦਾ ਉਪਾਸ਼ਕ ਹੈ। ਇਸ਼ਟ ਭੀ ਦੋਹਾਂ ਦਾ ਇਕ ਹੈ। ਇਸ਼ਟ ਦੇ ਤਲ 'ਤੇ ਕੋਈ ਭੇਦ ਨਹੀਂ, ਧਰਮ ਦੇ ਤਲ 'ਤੇ ਕੋਈ ਭੇਦ ਨਹੀਂ। ਫਿਰ ਦੋਵੇਂ ਰਾਜੇ ਹਨ, ਇਕ ਅਯੁਧਿਆ ਦੇ ਹੋਣ ਵਾਲੇ ਰਾਜੇ ਹਨ ਅਤੇ ਇਕ ਲੰਕਾ ਦਾ ਰਾਜਾ ਹੈ। ਦੋ ਰਾਜਿਆਂ ਵਿਚ ਇਹ ਘਮਸਾਨ ਦੀ ਲੜਾਈ ਹੋਈ। ਲਾਲ ਦੌਲਤ ਰਾਏ ਕਹਿੰਦੇ ਹਨ, ਕਾਰਨ ਦੋ ਇਸਤਰੀਆਂ ਹਨ—ਇਕ ਸਰੂਪਨਖਾ ਅਤੇ ਇਕ ਸੀਤਾ। ਇਹ ਦੋ ਇਸਤਰੀਆਂ ਵਿਚਕਾਰ ਨਾ ਹੁੰਦੀਆਂ ਤਾਂ ਹੋ ਸਕਦੈ ਇਹ ਘਮਸਾਨ ਦਾ ਯੁੱਧ ਨਾ ਹੁੰਦਾ। ਇਤਿਹਾਸਕਾਰ ਉਸੇ ਦੀ ਹੀ ਮਹਿਮਾ ਲਿਖਦੇ ਹਨ, ਜੋ ਜਿੱਤ ਜਾਂਦਾ ਹੈ। ਸੁਭਾਵਕ ਹੀ ਸ੍ਰੀ ਰਾਮ ਦੀ ਹੀ ਜਿੱਤ ਹੋਈ ਤਾਂ ਉਪਮਾ ਵਿਚ ਆਲਮਾਂ ਨੇ ਲਿਖਣਾ ਹੀ ਸੀ। ਰਾਵਣ ਦੀ ਹਾਰ ਹੋਈ, ਇਸ ਵਾਸਤੇ ਚਾਰੋਂ ਪਾਸੇ ਨਿੰਦਾ ਹੋਣੀ ਸੀ। ਵੈਸੇ ਤਾਮਿਲਨਾਡੂ, ਆਂਧਰਾ ਪ੍ਰਦੇਸ਼, ਕੇਰਲਾ ਵਿਚ ਅਜੇ ਭੀ ਰਾਵਣ ਦਾ ਸਨਮਾਨ ਹੈ, ਬਹੁਤ ਸਨਮਾਨ ਹੈ। ਉਸ ਨੂੰ ਪੰਡਿਤ ਮੰਨਦੇ ਹਨ, ਪ੍ਰੋਹਤ ਮੰਨਦੇ ਹਨ, ਆਲਮ ਮੰਨਦੇ ਹਨ, ਵਿਗਿਆਨਕ ਮੰਨਦੇ ਹਨ, ਸਿਆਣਾ ਮੰਨਦੇ ਹਨ। ਬੜੇ ਕੀਮਤੀ ਵਾਕ

ਹਨ ਰਾਵਣ ਦੇ ਜੋ ਉਸਨੇ ਅੰਤਮ ਸਮੇਂ ਲਛਮਣ ਨੂੰ ਕਹੇ ਹਨ : ਐ ਲਛਮਣ! ਮਨੁੱਖ ਦੀ ਜ਼ਿੰਦਗੀ ਵਿਚ ਕੱਲ ਕਦੀ ਨਹੀਂ ਆਉਂਦਾ, ਇਸ ਵਾਸਤੇ ਜੋ ਕਰਨੈ, ਅੱਜ ਹੀ ਕਰ ਲੈ; ਜੋ ਖ਼ਾਸ ਕੰਮ ਹੈ, ਉਸ ਨੂੰ ਅੱਜ ਹੀ ਸਿਰੇ ਚਾੜ੍ਹ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤਾਂ ਰਾਵਣ ਦੀ ਉਪਮਾ ਵਿਚ, ਉਹਦੀ ਮਹਿਮਾ ਵਿਚ ਇਕ ਪੰਗਤੀ ਭੀ ਉਚਾਰਣ ਕੀਤੀ ਹੈ ਕਿ ਉਹ ਕਿਸ ਸ਼ਖ਼ਸੀਅਤ ਦਾ ਮਾਲਕ ਸੀ :

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥**

*(ਚਉਬੋਲੇ ਮਹਲਾ ੫, ਪੰਨਾ 1363)*

ਰਾਵਣ ਕੋਈ ਭਿਖਾਰੀ ਨਹੀਂ ਸੀ, ਲੰਕਾ ਦਾ ਰਾਜਾ ਸੀ, ਪਰ ਉਸ ਨੇ ਸ਼ਿਵਜੀ ਦੀ ਪ੍ਰਸੰਨਤਾ ਹਾਸਲ ਕਰਨ ਵਾਸਤੇ ਵਾਰ ਵਾਰ ਆਪਣਾ ਸੀਸ ਕੱਟ ਕੇ, ਸ਼ਿਵਜੀ ਦੇ ਚਰਨਾਂ 'ਤੇ ਭੇਟ ਕੀਤਾ, ਇਸ ਢੰਗ ਦਾ ਤਪੀਸ਼ਵਰ ਜਤੀਸ਼ਵਰ ਸੀ ਉਹ।

ਹੁਣ ਦੂਸਰੇ ਪਾਸੇ ਜਾਈਏ, ਮਹਾਂਭਾਰਤ ਨੂੰ ਪੜ੍ਹੀਏ। ਮਹਾਂਭਾਰਤ ਦਾ ਇਹ ਘੋਲ, ਇਹ ਯੁੱਧ, ਲਾਲਾ ਦੌਲਤ ਰਾਏ ਕਹਿੰਦੇ ਹਨ ਕਿ ਇਥੇ ਭੀ ਕਾਰਨ ਮੈਨੂੰ ਇਕ ਇਸਤਰੀ ਦਿਖਾਈ ਦਿੰਦੀ ਹੈ ਅਤੇ ਉਹ ਇਸਤਰੀ ਹੈ ਦਰੋਪਤੀ। ਸਰੂਪ ਹੋਣ ਦੇ ਨਾਲ ਨਾਲ ਗੁਣਵਾਨ ਵੀ ਸੀ। ਸੰਸਾਰਕ ਕਲਾ ਵਿਚ ਨਿਪੁੰਨ ਹੁੰਦਿਆਂ ਹੋਇਆਂ, ਧਾਰਮਿਕ ਭਾਵਨਾ ਵਿਚ ਭੀ ਪੂਰਨ ਤੌਰ 'ਤੇ ਅਗਾਂਹ-ਵਧੂ ਸੀ। ਕਾਦਰ ਕਰੀਮ ਨੇ ਤਮਾਮ ਖ਼ੂਬੀਆਂ ਦਰੋਪਤੀ ਦੀ ਝੋਲੀ ਵਿਚ ਪਾਈਆਂ ਸਨ। ਪਾਂਡਵਾਂ ਨੇ ਬੜਾ ਖ਼ੂਬਸੂਰਤ ਮਹਿਲ ਬਣਾਇਆ ਅਤੇ ਆਲੇ-ਦੁਆਲੇ ਦੇ ਤਮਾਮ ਪ੍ਰਤਿਸ਼ਠਤ ਲੋਕਾਂ ਨੂੰ ਦਾਅਵਤ ਦਿੱਤੀ ਕਿ ਅੱਜ ਮਹਿਲ ਦਾ ਮਹੂਰਤ ਹੋਣ ਲੱਗਾ ਹੈ, ਗ੍ਰਹਿ-ਪ੍ਰਵੇਸ਼ ਹੋਣ ਲੱਗਾ ਹੈ। ਮਹਿਲ ਦੀ ਚਿੱਤਰਕਾਰੀ ਦਰੋਪਤੀ ਨੇ ਆਪਣੇ ਹੱਥਾਂ ਨਾਲ ਕੀਤੀ। ਜ਼ਮੀਨ ਦੇ ਉੱਤੇ ਕੁਝ ਐਸੇ ਰੰਗ ਬਖੇਰੇ ਕਿ ਉਹ ਸਰੋਵਰ ਲਗਦਾ ਸੀ ਅਤੇ ਸਰੋਵਰ ਦੇ ਉੱਤੇ ਐਸਾ ਰੰਗ ਪਾ ਦਿੱਤਾ ਕਿ ਉਹ ਜ਼ਮੀਨ ਪ੍ਰਤੀਤ ਹੁੰਦਾ ਸੀ। ਸਹਿਜੇ ਸਹਿਜੇ ਜਦ ਪ੍ਰਤਿਸ਼ਠਤ ਲੋਗ ਆਏ ਤਾਂ ਦੁਰਯੋਧਨ ਭੀ ਸੱਦੇ ਹੋਏ ਆਪਣੇ ਮਹਾਨ ਸਾਥੀਆਂ ਨਾਲ ਆਇਆ। ਜਿਸ ਵਕਤ ਸੰਭਲ ਕੇ ਕਦਮ ਰੱਖਿਆ ਤਾਂ ਪੈਰਾਂ ਨਾਲ ਰੰਗ ਲੱਗ ਗਿਆ। ਸੰਭਲ ਕੇ ਕਦਮ ਇਸ ਵਾਸਤੇ ਰੱਖਣ ਲੱਗਾ ਕਿ ਸਰੋਵਰ ਹੈ, ਪਰ ਜਦ ਪੈਰਾਂ ਨਾਲ ਰੰਗ ਲਗਿਆ ਤਾਂ ਦੇਖਿਆ ਕਿ ਇਹ ਤਾਂ ਜ਼ਮੀਨ ਹੈ। ਅੱਗੇ ਸਰੋਵਰ 'ਤੇ ਦਰੋਪਤੀ ਨੇ ਰੰਗ ਇਸ ਢੰਗ ਦਾ ਬਖੇਰਿਆ ਹੋਇਆ ਸੀ ਕਿ ਉਹ ਜ਼ਮੀਨ ਲੱਗਦੀ ਸੀ, ਨਿਸਚਿੰਤ ਹੋ ਕੇ ਦੁਰਯੋਧਨ ਨੇ ਜਿਵੇਂ ਹੀ ਪੈਰ ਰੱਖਿਆ ਤਾਂ ਪਾਣੀ

ਵਿਚ ਡਿੱਗ ਪਿਆ, ਗੋਤਾ ਖਾ ਗਿਆ ਤੇ ਦਰੋਪਤੀ ਦੀ ਬਣਾਈ ਹੋਈ ਤਮਾਮ ਚਿੱਤਰਕਾਰੀ ਖ਼ਤਮ ਹੋ ਗਈ, ਖ਼ਰਾਬ ਹੋ ਗਈ। ਦਰੋਪਤੀ ਦੇ ਮੂੰਹੋਂ ਕਟਾਖਸ਼ ਵਜੋਂ ਨਿਕਲਿਆ—ਇਹ ਤਾਂ ਅੰਧੇ ਦਾ ਅੰਧਾ ਹੀ ਰਿਹਾ। ਕਿਉਂਕਿ ਪਿਤਾ ਧ੍ਰਿਤਰਾਸ਼ਟਰ ਅੰਧੇ ਸਨ। ਇਹ ਕੌੜਾ ਬਚਨ ਉਸਦੇ ਦਿਲ ਵਿਚ ਧੂੰਆਂ ਸਾਬਤ ਹੋਇਆ। ਦੁਰਯੋਧਨ ਬਰਦਾਸ਼ਤ ਨਹੀਂ ਕਰ ਸਕਿਆ ਅਤੇ ਉਸ ਦੇ ਮੂੰਹੋਂ ਇਹ ਵਾਕ ਨਿਕਲਿਆ ਕਿ ਐ ਦਰੋਪਤੀ! ਵੇਖ ਲਈਂ ਫਿਰ ਅੰਧੇ ਦਾ ਅੰਧਾ ਕੀ ਕੁਝ ਕਰਦੈ, ਇਹ ਤੂੰ ਦੇਖ ਲਈਂ।

ਦੁਰਯੋਧਨ ਨੇ ਇਕ ਦਿਨ ਪਾਂਡਵਾਂ ਨੂੰ ਪ੍ਰੇਰ ਕੇ ਕੋਲ ਬਿਠਾਇਆ ਅਤੇ ਜੂਆ ਖੇਡਣ ਦੀ ਚੌਪੜ ਅੱਗੇ ਰੱਖ ਦਿੱਤੀ। ਪਾਂਡਵਾਂ ਦੇ ਮੁਖੀ ਯੁਧਿਸ਼ਟਰ ਜੀ, ਜੋ 'ਧਰਮ ਪੁੱਤਰ' ਕਹੇ ਜਾਂਦੇ ਹਨ, ਜੂਆ ਖੇਡਣ ਲਈ ਤਿਆਰ ਹੋ ਗਏ। ਹੈਰਾਨਗੀ ਹੈ ਇਸ ਗੱਲ ਦੀ ਕਿ ਧਰਮ ਪੁੱਤਰ ਜੂਆ ਖੇਡਣ ਨੂੰ ਤਿਆਰ ਕਿਵੇਂ ਹੋ ਗਏ ? ਖ਼ੈਰ! ਜੂਆ ਤਾਂ ਖੇਡੇ, ਪਰ ਜੂਏ ਵਿਚ ਰਾਜ-ਪਾਟ ਹਾਰ ਗਏ, ਤਨ ਦੇ ਬਸਤਰ ਹਾਰ ਗਏ, ਜੋ ਖ਼ੂਬਸੂਰਤ ਮਹਿਲ ਤਾਮੀਰ ਕੀਤਾ ਸੀ, ਉਹ ਭੀ ਹਾਰ ਗਏ, ਸਭ ਕੁਝ ਹਾਰ ਗਏ। ਜਦ ਸਿਰ ਦਾ ਮੁਕਟ ਤਕ ਭੀ ਹਾਰ ਕੇ ਉਠ ਕੇ ਜਾਣ ਲੱਗੇ ਤਾਂ ਦੁਰਯੋਧਨ ਨੇ ਬਾਂਹ ਪਕੜ ਲਈ। ਆਖਿਆ, ਯੁਧਿਸ਼ਟਰ, ਕਿਥੇ ਜਾਂਦੇ ਹੋ, ਬੈਠੋ, ਹੋਰ ਖੇਡੋ। ਯੁਧਿਸ਼ਟਰ ਨੇ ਕਿਹਾ, ਨਹੀਂ ਦੁਰਯੋਧਨ, ਮੇਰੇ ਕੋਲ ਹੋਰ ਕੁਝ ਭੀ ਨਹੀਂ। ਦੁਰਯੋਧਨ ਨੇ ਕਿਹਾ, ਇਕ ਚੀਜ਼ ਹੈ ਅਜੇ ਤੇਰੇ ਕੋਲ। ਯੁਧਿਸ਼ਟਰ ਪੁੱਛਣ ਲੱਗਾ, ਉਹ ਕਿਹੜੀ ? ਦਰੋਪਤੀ, ਉਸ ਨੂੰ ਦਾਅ ਉਪਰ ਲਾ ਦੇ, ਦੁਰਯੋਜਨ ਨੇ ਚੇਤਾਇਆ ਅਤੇ ਕਿਹਾ ਕਿ ਇਸ ਵਾਰ ਜੇਕਰ ਤੁਸੀਂ ਜਿੱਤ ਗਏ ਤਾਂ ਤੁਹਾਡਾ ਹਾਰਿਆ ਹੋਇਆ ਸਭ ਕੁਝ ਵਾਪਸ ਕਰ ਦਿਆਂਗਾ। ਇਹ ਸੋਚ ਕੇ ਦਰੋਪਤੀ ਨੂੰ ਦਾਅ ਉਪਰ ਲਾਣ ਲੱਗੇ ਹਨ। ਅਨੰਤ ਕਾਲ ਤੋਂ ਇਸਤਰੀ ਇਕ ਵਸਤੂ ਸਮਝੀ ਜਾਂਦੀ ਰਹੀ ਹੈ। ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਕਿਧਰੇ ਫ਼ਰੂਟ ਮੰਡੀ ਹੈ, ਸਬਜ਼ੀ ਮੰਡੀ ਹੈ, ਕਿਧਰੇ ਕਪੜਾ ਮਾਰਕੀਟ ਹੈ, ਸਰਾਫ਼ਾ ਬਜ਼ਾਰ ਹੈ, ਲੋਹਾ ਮੰਡੀ ਹੈ, ਹੂ-ਬ-ਹੂ ਸਾਰੀ ਦੁਨੀਆਂ ਵਿਚ ਇਸਤਰੀਆਂ ਦੀਆਂ ਭੀ ਮੰਡੀਆਂ ਹੁੰਦੀਆਂ ਹਨ, ਜਿਥੇ ਇਸਤਰੀ ਦੀ ਅਸਮਤ ਵਿਕਦੀ ਹੈ, ਖ਼ਰੀਦੀ ਜਾਂਦੀ ਹੈ, ਵੇਚੀ ਜਾਂਦੀ ਹੈ ਅਤੇ ਇਹ ਪੁਰਸ਼ ਦੀ ਮੂਰਖਤਾ ਅਤੇ ਅਗਿਆਨਤਾ ਦਾ ਘਿਨਾਉਣਾ ਸਬੂਤ ਹੈ ਕਿ ਇਸਤਰੀ ਨੂੰ ਇਸ ਨੇ ਬਜ਼ਾਰ ਦੀ ਵਸਤੂ ਸਮਝਿਐ। ਅਨੰਤ ਕਾਲ ਤੋਂ ਇਸਤਰੀ ਏਸੇ ਢੰਗ ਨਾਲ ਵਿਕਦੀ ਆ ਰਹੀ ਹੈ ਅਤੇ ਖ਼ਰੀਦੀ ਜਾਂਦੀ ਰਹੀ ਹੈ। ਇਹ ਬਾਜ਼ਾਰ ਸਾਰੀ ਦੁਨੀਆਂ ਵਿਚ ਅਜੇ ਭੀ ਖ਼ਤਮ ਨਹੀਂ ਹੋ ਸਕੇ। ਕਿਉਂਕਿ ਔਰਤ ਜਿੱਤੀ ਜਾ ਸਕਦੀ ਹੈ, ਹਾਰੀ ਜਾ ਸਕਦੀ ਹੈ; ਖ਼ਰੀਦੀ ਜਾ ਸਕਦੀ ਹੈ, ਵੇਚੀ ਜਾ ਸਕਦੀ ਹੈ। ਸੋ ਜਿੱਤ ਦੀ ਆਸ ਲੈ ਕੇ ਯੁਧਿਸ਼ਟਰ ਦਰੋਪਤੀ ਨੂੰ ਭੀ ਦਾਅ ਉਪਰ ਲਾ

ਦਿੰਦੇ ਹਨ। ਰੱਬ ਦੀ ਨੇਤ, ਜੂਏ ਵਿਚ ਦਰੋਪਤੀ ਨੂੰ ਭੀ ਹਾਰ ਗਏ। ਬਦਲੇ ਦੀ ਭਾਵਨਾ ਵਿਚ ਤਪੇ ਹੋਏ ਦੁਸ਼ਟ ਦੁਰਯੋਧਨ ਨੇ ਦੁਸ਼ਾਸਨ ਨੂੰ ਕਿਹਾ ਕਿ ਉਸ ਦਰੋਪਤੀ ਨੂੰ ਜਿਸ ਨੇ ਮੈਨੂੰ ਕਿਹਾ ਸੀ ਕਿ ਅੰਧੇ ਦਾ ਅੰਧਾ ਹੈ, ਕੇਸਾਂ ਤੋਂ ਪਕੜ ਕੇ ਇਥੇ ਲੈ ਕੇ ਆਓ। ਆਖ਼ਰ ਖਿੱਚ ਕੇ ਲਿਆਂਦਾ ਗਿਆ ਭਰੀ ਮਹਿਫ਼ਲ ਵਿਚ। ਇਸ ਮਹਿਫ਼ਲ ਵਿਚ ਭੀਸ਼ਮ ਪਿਤਾਮਾ ਅਤੇ ਦਰੋਣਾਚਾਰੀਆ ਵਰਗੇ ਗੁਰੂ ਵੀ ਬੈਠੇ ਹਨ। ਇਕ ਅਬਲਾ 'ਤੇ ਹੁੰਦਾ ਜ਼ੁਲਮ ਵੇਖ ਕੇ ਨਾ ਪਿਤਾਮਾ ਜੀ ਬੋਲੇ, ਨਾ ਵਕਤ ਦਾ ਗੁਰੂ ਦਰੋਣਾਚਾਰੀਆ ਬੋਲਿਆ। ਵਕਤ ਦੇ ਇਕ ਸਤਿਵਾਦੀ ਸੰਤ ਜੋਗੀ, ਸ੍ਰੀ ਕ੍ਰਿਸ਼ਨ ਜੀ ਦੀ ਮੁਦਾਖ਼ਲਤ ਦੇ ਨਾਲ ਦਰੋਪਤੀ ਦੀ ਲੱਜਾ ਬਚ ਗਈ। ਉਨ੍ਹਾਂ ਨੇ ਇਸ ਦੀਨ ਦੀ ਬਾਂਹ ਪਕੜੀ। ਮੁਖ਼ਤਸਰ ਜਿਹਾ ਮੈਂ ਅਰਜ਼ ਕਰਾਂ ਕਿ ਜਦ ਕੋਈ ਫ਼ੈਸਲਾ ਨਾ ਹੋ ਸਕਿਆ ਤਾਂ ਬਹੁਤ ਵੱਡਾ ਯੁੱਧ ਹੋਇਆ। ਇਸ ਯੁੱਧ ਵਿਚ ਇਹ ਵੇਖੀਏ ਕਿ ਧਾਰਮਿਕ ਤੌਰ 'ਤੇ ਕੋਈ ਮਤਭੇਦ ਸੀ ? ਕਤੱਈ ਨਹੀਂ ਸੀ, ਕਿਉਂਕਿ ਕੌਰਵਾਂ ਤੇ ਪਾਂਡਵਾਂ ਦੋਹਾਂ ਦਾ ਗੁਰੂ ਇੱਕੋ ਸੀ—ਦਰੋਣਾਚਾਰੀਆ। ਦੋਵੇਂ ਰਾਜੇ ਸਨ, ਦੋਹਾਂ ਕੋਲ ਚੰਗੀ ਚੋਖੀ ਸੈਨਾ ਸੀ। ਇਹ ਯੁੱਧ ਕਿਉਂ ਖੜਾ ਹੋਇਆ ? ਕਾਰਨ ਇਕ ਇਸਤਰੀ, ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ। ਲਾਲ ਦੌਲਤ ਰਾਏ ਕਹਿੰਦੇ ਹਨ ਕਿ ਜਦ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਵੇਖਦਾ ਹਾਂ ਕਿ ਇਸ ਸਤਿਪੁਰਖ ਨੇ ਤਲਵਾਰ ਕਿਉਂ ਚੁੱਕ ਲਈ ? ਗੁਰੂ ਨਾਨਕ ਸਾਹਿਬ ਦੀ ਗੱਦੀ ਦਾ ਵਾਰਿਸ, ਹੇਮਕੁੰਟ ਦਾ ਇਹ ਤਪੀਸ਼ਵਰ, ਅੱਠੇ ਪਹਿਰ ਰੱਬ ਦੀ ਸਿਮਰਨ ਭਗਤੀ ਦੀ ਗੱਲ ਕਰਨ ਵਾਲਾ, ਇਹ ਤੀਰ ਤਲਵਾਰ 'ਤੇ ਕਿਉਂ ਆ ਗਿਐ ? ਇਹ ਤੋਪਾਂ ਤੇ ਬੰਦੂਕਾਂ ਦੀ ਗੱਲ ਕਿਉਂ ਕਰਦੈ ? ਇਹਨੇ ਹੱਥ ਵਿਚ ਨੰਗੀ ਤਲਵਾਰ ਕਿਉਂ ਪਕੜ ਲਈ ? ਲਾਲਾ ਦੌਲਤ ਰਾਏ ਕਹਿੰਦੇ ਹਨ, ਜਦ ਮੈਂ ਦੇਖਦਾ ਹਾਂ ਕਿ ਇਥੇ ਕਾਰਨ ਕੋਈ ਇਸਤਰੀ ਨਹੀਂ ਹੈ, ਕਾਰਨ ਧਨ ਭੀ ਨਹੀਂ ਹੈ, ਕਾਰਨ ਜ਼ਮੀਨ ਭੀ ਨਹੀਂ ਹੈ। ਕਾਰਨ ਹੈ ਮਜ਼ਲੂਮ ਦੀ ਰੱਖਿਆ, ਦੇਸ਼ ਦੀ ਰੱਖਿਆ, ਦੇਸ਼-ਭਗਤੀ ਦਾ ਜਜ਼ਬਾ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਤਨਾ ਮਜਬੂਰ ਕਰ ਦਿੱਤਾ ਕਿ ਮਾਲਾ ਦੇ ਨਾਲ ਨਾਲ ਆਪ ਨੇ ਤਲਵਾਰ ਭੀ ਚੁੱਕ ਲਈ। ਗੁਰੂ ਗੋਬਿੰਦ ਸਿੰਘ ਜੀ ਖ਼ੁਦ ਭੀ ਕਹਿੰਦੇ ਹਨ :

**ਬ ਲਾਚਾਰਗੀ ਦਰਮਿਯਾਂ ਆਮਦਮ॥**
**ਬ ਤਦਬੀਰਿ ਤੀਰੋ ਤੁਫ਼ੰਗ ਆਮਦਮ॥**

ਮੈਂ ਲਾਚਾਰ ਹੋ ਕੇ ਤਲਵਾਰ ਚੁੱਕੀ ਹੈ, ਉਂਜ ਚੁੱਕਣਾ ਨਹੀਂ ਚਾਹੁੰਦਾ ਸੀ। ਆਪ ਫ਼ੁਰਮਾਂਦੇ ਹਨ :

**ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਮ ਬ ਸ਼ਮਸ਼ੀਰ ਦਸਤ॥**

ਜਦ ਸ਼ਾਂਤੀ, ਵੀਚਾਰ ਅਤੇ ਗਿਆਨ ਨਾਲ ਮਸਲੇ ਹੱਲ ਨਾ ਹੋਣ ਤਾਂ ਤਲਵਾਰ ਚੁੱਕਣਾ ਭੀ ਧਰਮ ਹੈ। ਸ਼ਸਤਰ ਚੁੱਕਣਾ ਭੀ ਧਰਮ ਹੈ। ਅਸੀਂ ਦੇਖਦੇ ਹਾਂ ਕਿ ਇਹ ਗੀਤਾ ਦਾ ਮਹਾਨ ਫ਼ਲਸਫ਼ਾ ਮੈਦਾਨੇ-ਜੰਗ ਵਿਚ ਉਚਾਰਣ ਹੋਇਐ, ਜੇ ਉਚਾਰਣ ਨਾ ਹੁੰਦਾ ਤਾਂ ਯੁੱਧ ਹੋਣਾ ਭੀ ਨਹੀਂ ਸੀ। ਸ੍ਰੀ ਕ੍ਰਿਸ਼ਨ ਦੇ ਕੰਠ ਤੋਂ ਅਮਰ ਗੀਤਾ ਨਿਕਲੀ, ਅੰਮ੍ਰਿਤ-ਮਈ ਗਿਆਨ ਨਿਕਲਿਆ, ਉਸ ਗਿਆਨ ਨੇ ਝੰਜੋੜਿਐ ਅਰਜਨ ਨੂੰ, ਜੋ ਸ਼ਸਤਰ ਸੁੱਟ ਬੈਠਾ ਸੀ; ਯੁਧਿਸ਼ਟਰ ਨੂੰ, ਜੋ ਲੜਨਾ ਨਹੀਂ ਚਾਹੁੰਦਾ ਸੀ, ਇਸ ਗਿਆਨ ਨੇ ਇਤਨਾ ਮਜਬੂਰ ਕੀਤਾ ਕਿ ਸੁੱਟੇ ਹੋਏ ਸ਼ਸਤਰ ਫਿਰ ਚੁੱਕ ਲਏ। ਜੋਸ਼ ਨਾਲ ਹਿਰਦੇ ਭਰ ਗਏ। ਆਪਣੇ ਜਿਸਮ ਦੇ ਉੱਤੇ ਜੇਕਰ ਫੋੜਾ ਨਿਕਲ ਆਏ ਤਾਂ ਉਸ ਨਾਲ ਮਮਤਾ ਥੋੜੀ ਕਰੀਦੀ ਹੈ, ਚੀਰਨਾ ਪੈਂਦਾ ਹੈ, ਬਾਹਰ ਕੱਢਣਾ ਪੈਂਦਾ ਹੈ। ਕੋਈ ਆਪਣਾ ਹੀ ਮਨੁੱਖ ਦੁਸ਼ਟ ਨਿਕਲ ਆਏ, ਕੌਮ-ਘਾਤਕ, ਦੇਸ਼-ਘਾਤਕ, ਧਰਮ-ਘਾਤਕ ਤਾਂ ਫਿਰ ਉਸ 'ਤੇ ਵਾਰ ਕਰ ਕੇ ਉਸ ਨੂੰ ਇਕ ਪਾਸੇ ਕਰਨਾ ਹੀ ਪੈਂਦਾ ਹੈ—ਦੇਸ਼ ਨੂੰ ਬਚਾਣ ਦੀ ਖ਼ਾਤਰ, ਧਰਮ ਨੂੰ ਬਚਾਣ ਦੀ ਖ਼ਾਤਰ, ਸਭਿਅਤਾ ਤੇ ਸੰਸਕ੍ਰਿਤੀ ਨੂੰ ਬਚਾਣ ਦੀ ਖ਼ਾਤਰ। ਇਹ ਬੋਲ ਤਾਂ ਸ੍ਵੈਮ ਤੁਲਸੀ ਨੇ ਭੀ ਲਿਖੇ ਹਨ। ਸ੍ਰੀ ਰਾਮ, ਪੇੜਾਂ ਦੀ ਓਟ ਵਿਚ ਛੁਪ ਕੇ ਵਾਨਰਪਤਿ ਬਾਲੀ ਨੂੰ ਮਾਰਦੇ ਨੇ, ਕਿਉਂਕਿ ਇਸ ਨੇ ਆਪਣੇ ਛੋਟੇ ਭਰਾ ਦੀ ਪਤਨੀ ਜਬਰਨ ਆਪਣੇ ਘਰ ਵਿਚ ਰੱਖ ਲਈ ਸੀ। ਜਦ ਬਾਲੀ ਨੂੰ ਬਾਣ ਲੱਗਿਆ ਤਾਂ ਤੜਫਦਾ ਹੋਇਆ ਬਾਲੀ ਕਹਿੰਦਾ ਹੈ, ਐ ਭਗਵਾਨ! ਮੈਂ ਵੇਖ ਲਿਐ, ਮੈਨੂੰ ਮਾਰਨ ਵਾਲਾ ਕੌਣ ਹੈ!! ਮੈਨੂੰ ਮਾਰਨ ਵਾਲੇ ਵਕਤ ਦੇ ਅਵਤਾਰੀ ਪੁਰਸ਼ ਰਾਮ ਹਨ। ਰਾਮ ਸਾਹਮਣੇ ਆਏ ਤੇ ਕਹਿਣ ਲੱਗੇ, ਹਾਂ, ਮੈਂ ਮਾਰਿਐ। ਬਾਲੀ ਕਹਿੰਦੈ, ਭਗਵਾਨ! ਇਹ ਤਾਂ ਘੋਰ ਪਾਪ ਹੋਇਐ, ਤੁਸੀਂ ਬੰਦਾ ਮਾਰ ਦਿੱਤੈ। ਸ੍ਰੀ ਰਾਮ ਕਹਿੰਦੇ ਹਨ, ਨਹੀਂ, ਘੋਰ ਪਾਪ ਨਹੀਂ ਹੋਇਆ, ਮਹਾਨ ਪੁੰਨ ਹੋਇਐ। ਬਾਲੀ ਕਹਿਣ ਲੱਗਾ, ਕਿਉਂ, ਬੰਦੇ ਨੂੰ ਮਾਰਨਾ ਪੁੰਨ ਹੈ ? ਸ੍ਰੀ ਰਾਮ ਬੋਲੇ, ਨਹੀਂ ਬਾਲੀ, ਬੰਦੇ ਨੂੰ ਮਾਰਨਾ ਤਾਂ ਪਾਪ ਹੈ, ਪਰ ਤੇਰੇ ਜੈਸੇ ਬੰਦੇ ਨੂੰ ਮਾਰਨਾ ਪੁੰਨ ਹੈ। ਕਿਉਂਕਿ ਖ਼ੁਦ ਤੁਲਸੀ ਦਾਸ ਲਿਖਦੇ ਹਨ, ਰਾਮ ਜੀ ਦੇ ਬੋਲ ਨੂੰ ਤੁਲਸੀ ਦਾਸ ਜੀ *ਰਾਮ ਚਰਿਤ ਮਾਨਸ* ਵਿਚ ਇੰਜ ਪੇਸ਼ ਕਰਦੇ ਹਨ :

*ਅਨੁਜ ਵਧੂ ਭਗਿਨੀ ਸੁਤ ਨਾਰੀ।*
*ਸੁਨ ਸ਼ਠ ਯੇ ਕੰਨਿਆ ਸਮ ਚਾਰੀ।*
*ਇਨਹੇ ਕੁਦ੍ਰਿਸ਼ਟ ਵਿਲੋਕੇ ਜੋਈ।*
*ਤਾਹਿ ਵਧੈ ਕਛੁ ਪਾਪ ਨਾ ਹੋਈ।*

ਛੋਟੇ ਭਰਾ ਦੀ ਇਸਤਰੀ, ਭੈਣ, ਨੂੰਹ ਅਤੇ ਕੰਨਿਆ, ਹੇ ਮੂਰਖ! ਇਹ

ਚਾਰੋਂ ਹੀ ਇਕ ਸਮਾਨ ਹਨ। ਕੰਨਿਆ, ਭੈਣ, ਛੋਟੇ ਭਰਾ ਦੀ ਇਸਤਰੀ ਅਤੇ ਨੂੰਹ : ਪੁੱਤਰ-ਵਧੂ। ਜਿਹੜਾ ਇਨ੍ਹਾਂ ਨੂੰ ਭੈੜੀ ਦ੍ਰਿਸ਼ਟੀ ਨਾਲ ਤੱਕੇ, ਮੈਂ ਉਸ ਨੂੰ ਮਾਰ ਦਿਆਂ ਤਾਂ ਮੈਨੂੰ ਕੋਈ ਪਾਪ ਨਹੀਂ। ਇਕ ਵੱਡੇ ਭਰਾ ਨੇ ਛੋਟੇ ਭਰਾ ਦੀ ਪਤਨੀ ਰੱਖ ਲਈ ਤੇ ਰਾਮ ਨੇ ਉਸ ਨੂੰ ਮਾਰ ਦਿੱਤਾ। ਆਪ ਫ਼ੁਰਮਾਨ ਕਰਦੇ ਹਨ ਕਿ ਬਹੁਤ ਵੱਡਾ ਪੁੰਨ ਕੀਤੈ ਤੇ ਜਦ ਹਿੰਦੋਸਤਾਨ ਦੀਆਂ ਬਹੂ-ਬੇਟੀਆਂ, ਗ਼ਜ਼ਨੀ ਦੇ ਬਾਜ਼ਾਰਾਂ ਵਿਚ ਟਕੇ ਟਕੇ ਵਿਕਦੀਆਂ ਸਨ ਤਾਂ ਉਸ ਵਕਤ ਜੇਕਰ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਲਵਾਰ ਚੁੱਕ ਲਈ ਤਾਂ ਉਨ੍ਹਾਂ ਦਾ ਤਲਵਾਰ ਚੁੱਕਣਾ ਕੋਈ ਇਤਰਾਜ਼ ਖੜਾ ਕਰਨ ਵਾਲੀ ਗੱਲ ਨਹੀਂ ਕਿ ਇਕ ਫ਼ਕੀਰ ਨੇ ਤਲਵਾਰ ਕਿਉਂ ਚੁੱਕ ਲਈ? ਗੁਰੂ ਨੇ ਤਲਵਾਰ ਕਿਉਂ ਚੁੱਕ ਲਈ?

**ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਮ ਬ ਸ਼ਮਸ਼ੀਰ ਦਸਤ॥**

ਮਜਬੂਰ ਹੋ ਕੇ ਮੈਂ ਇਹ ਤਲਵਾਰ ਚਲਾਈ ਹੈ। ਹਕ਼ੀਕ਼ਤ ਹੈ ਕਿ ਉਸ ਵਕਤ ਮਾਲਾ ਦੇ ਨਾਲ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੱਥ ਵਿਚ ਜੇਕਰ ਤਲਵਾਰ ਨਾ ਆਉਂਦੀ ਤਾਂ ਇਹ ਦੇਸ ਅਜੇ ਭੀ ਆਜ਼ਾਦ ਨਹੀਂ ਹੋਣਾ ਸੀ। ਆਜ਼ਾਦੀ ਦੀ ਫੂਕ, ਆਜ਼ਾਦੀ ਦੀ ਰੂਹ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਰਤ-ਵਾਸੀਆਂ ਨੂੰ ਦਿੱਤੀ। ਆਪ ਦਾ ਜਨਮ ਭਾਵੇਂ ਪਟਨੇ ਵਿਚ ਹੋਇਆ, ਆਪ ਨੇ ਯੁੱਧ ਦੇ ਮਹਾਨ ਕਰਤਬ ਪੰਜਾਬ ਵਿਚ ਕੀਤੇ, ਪ੍ਰੇਰਨਾ ਆਪ ਨੇ ਰਾਜਸਥਾਨ ਮੱਧ ਭਾਰਤ ਤਕ ਦਿੱਤੀ ਅਤੇ ਆਪ ਸਮਾਏ ਮਹਾਰਾਸ਼ਟਰ ਵਿਚ, ਹਜ਼ੂਰ ਸਾਹਿਬ ਵਿਚ। ਸਮੁੱਚੇ ਹਿੰਦੁਸਤਾਨ ਨੂੰ ਪ੍ਰੇਰਿਤ ਕੀਤਾ ਕਿ ਜਾਗੋ, ਬੀਰ ਰਸ ਨੂੰ ਆਪਣੇ ਵਿੱਚੋਂ ਪੈਦਾ ਕਰੋ ਅਤੇ ਹਰੀ ਦਾ ਸਿਮਰਨ ਜਿਥੇ ਰਸਨਾ ਵਿਚ ਹੋਵੇ, ਹਿਰਦੇ ਵਿਚ ਯੁੱਧ ਦੀ ਵੀਚਾਰ ਭੀ ਹੋਵੇ। ਵਿਕਾਰਾਂ ਤੋਂ ਆਪਣੇ ਮਨ ਨੂੰ ਬਚਾਓ, ਬੀਮਾਰੀਆਂ ਤੋਂ ਆਪਣੇ ਸਰੀਰ ਨੂੰ ਬਚਾਓ ਅਤੇ ਦੁਸ਼ਟਾਂ ਤੋਂ ਆਪਣੇ ਧਰਮ ਨੂੰ ਬਚਾਓ, ਜ਼ਾਲਮਾਂ ਤੋਂ ਆਪਣੇ ਦੇਸ ਨੂੰ ਬਚਾਓ। ਇਹ ਸੰਦੇਸ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਰਤਵਾਸੀਆਂ ਦੀ ਝੋਲੀ ਵਿਚ ਪਾਇਆ। ਇਸ ਵਾਸਤੇ ਲਾਲਾ ਦੌਲਤ ਰਾਏ ਕਹਿੰਦੇ ਹਨ ਕਿ ਸਮੁੱਚੀ ਤਵਾਰੀਖ਼ ਦਾ ਜਦ ਮੈਂ ਅਧਿਐਨ ਕਰਦਾ ਹਾਂ ਤਾਂ ਇੱਕੋ ਇਕ ਪੂਰਨ ਪੁਰਖ ਜੋ ਮੈਨੂੰ ਦਿਖਾਈ ਦਿੰਦੈ, ਉਹ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ। ਜੋ ਇੱਕੋ ਸਮੇਂ ਫ਼ਕੀਰ ਭੀ ਹਨ, ਬਾਦਸ਼ਾਹ ਭੀ ਹਨ, ਸਿਪਾਹੀ ਭੀ ਹਨ, ਸੰਤ ਭੀ ਹਨ, ਗ੍ਰਿਹਸਤੀ ਭੀ ਹਨ, ਤਿਆਗੀ ਭੀ ਹਨ। ਸ਼ਾਹ ਮੁਹੰਮਦ ਲਤੀਫ਼ ਭੀ ਕਹਿੰਦੇ ਹਨ ਕਿ ਜਦ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਿੰਘਾਸਨ 'ਤੇ ਬੈਠਿਆਂ ਵੇਖਦਾ ਹਾਂ, ਸੋਨੇ ਦੇ ਤਖ਼ਤ 'ਤੇ ਚੌਰ ਹੋ ਰਹੀ ਹੈ, ਲੋਕੀਂ ਸਿਜਦਾ ਪਏ ਕਰਦੇ ਹਨ ਤਾਂ ਬਾਦਸ਼ਾਹ

ਪ੍ਰਤੀਤ ਹੁੰਦੇ ਹਨ ਅਤੇ ਜਦ ਮੈਦਾਨੇ-ਜੰਗ ਵਿਚ ਲੜ ਰਹੇ ਹਨ ਤਾਂ ਉਸ ਵਕਤ ਸਿਪਾਹੀ ਪ੍ਰਤੀਤ ਹੁੰਦੇ ਹਨ। ਜਦ ਪਾਉਂਟਾ ਸਾਹਿਬ ਵਿਚ ਜਮਨਾ ਦੇ ਤੱਟ 'ਤੇ ਬੈਠ ਕੇ, ਹੱਥ ਵਿਚ ਕਲਮ ਲੈ ਕੇ, ਕੋਈ ਰੱਬੀ ਗੀਤ ਤੇ ਸੰਗੀਤ ਸਿਰਜਨਾ ਵਿਚ ਲੀਨ ਹਨ, ਲਿਖਣ ਵਿਚ ਲੀਨ ਹਨ ਤਾਂ ਉਦੋਂ ਇਕ ਮਹਾਨ ਸ਼ਾਇਰ ਪ੍ਰਤੀਤ ਹੁੰਦੇ ਹਨ, ਕਵੀ ਪ੍ਰਤੀਤ ਹੁੰਦੇ ਹਨ। ਕਵੀਆਂ ਨੂੰ ਜਦ ਆਪਣੇ ਹੱਥਾਂ ਦੇ ਨਾਲ ਸੋਨੇ ਤੇ ਚਾਂਦੀ ਦਾ ਦਾਨ ਪਏ ਕਰਦੇ ਹਨ, ਤਾਂ ਉਦੋਂ ਇਕ ਮਹਾਨ ਦਾਤੇ ਪ੍ਰਤੀਤ ਹੁੰਦੇ ਹਨ। ਪਰ ਜਦ ਪੰਜ ਪਿਆਰਿਆਂ ਅੱਗੇ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਪਏ ਮੰਗਦੇ ਹਨ ਤਾਂ ਉਦੋਂ ਭਿਖਾਰੀ ਪ੍ਰਤੀਤ ਹੁੰਦੇ ਹਨ। ਇਸ ਵਾਸਤੇ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਜੋ ਸ਼ਹਿਨਸ਼ਾਹ ਹੁੰਦੇ ਹਨ, ਉਹ ਫ਼ਕੀਰ ਨਹੀਂ ਹੁੰਦੇ, ਸੰਤ ਨਹੀਂ ਹੁੰਦੇ ਅਤੇ ਜੋ ਫ਼ਕੀਰ ਹੁੰਦੇ ਹਨ, ਉਹ ਬਾਦਸ਼ਾਹ ਨਹੀਂ ਹੁੰਦੇ। ਜਗਤ ਵਿਚ ਇਕ ਐਸਾ ਪੁਰਸ਼ ਆਇਐ ਜੋ ਬਾਦਸ਼ਾਹ ਭੀ ਹੈ, ਫ਼ਕੀਰ ਭੀ ਹੈ :

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ॥**
**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ॥**

ਇਸ ਬਾਦਸ਼ਾਹ ਦਰਵੇਸ਼ ਦਾ ਮਹਾਨ ਸੰਦੇਸ਼ ਹੈ :



**ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥**

ਧੰਨਤਾ ਦੇ ਜੋਗ ਹੈ ਉਹ ਪੁਰਸ਼ ਜਿਸ ਦੀ ਰਸਨਾ ਉੱਤੇ ਪਰਮਾਤਮਾ ਦਾ ਨਾਮ ਹੈ, ਜਿਹਦੇ ਹਿਰਦੇ ਵਿਚ ਯੁੱਧ ਦੀ ਵੀਚਾਰ ਹੈ। ਇਹ ਯੁੱਧ ਦੀ ਵੀਚਾਰ ਇਵੇਂ ਕਿ ਆਪਣੇ ਮਨ ਨੂੰ ਵਿਕਾਰਾਂ ਤੋਂ ਬਚਾਣੈ, ਆਪਣੇ ਤਨ ਨੂੰ ਬੀਮਾਰੀਆਂ ਤੋਂ ਬਚਾਣੈ, ਆਪਣੇ ਦੇਸ ਨੂੰ ਜ਼ਾਲਮਾਂ ਤੋਂ ਬਚਾਣੈ, ਆਪਣੀ ਕੌਮ ਤੇ ਧਰਮ ਨੂੰ ਦੁਸ਼ਟਾਂ ਤੋਂ ਬਚਾਣੈ। ਇਸ ਤਰ੍ਹਾਂ ਦੀ ਵੀਚਾਰ ਜਿਸ ਦੇ ਅੰਦਰ ਚੱਲ ਰਹੀ ਹੈ, ਉਹ ਪੂਜਣਯੋਗ ਹੈ, ਧੰਨਤਾ ਦੇ ਯੋਗ ਹੈ। ਇਸ ਤਰ੍ਹਾਂ ਭਾਰਤ ਵਿਚ ਪੂਰਨ ਪੁਰਖ ਨੇ ਪੂਰਨ ਮਨੁੱਖ ਹੋਣ ਦੀ ਪ੍ਰੇਰਨਾ ਦਿੱਤੀ ਅਤੇ ਜਦ ਉਸ ਤੋਂ ਪੂਰਨ ਮਨੁੱਖ ਦੀ ਤਾਮੀਰ ਹੋਈ, ਤਾਂ ਉਸ ਪੂਰਨ ਪੁਰਖ ਦਾ ਹੀ ਨਾਮ ਆਪ ਨੇ ਖ਼ਾਲਸਾ ਰੱਖਿਆ। ਇਹ ਸ਼ੁੱਧ ਹੋ ਗਿਆ, ਪਾਵਨ ਹੋ ਗਿਆ, ਪਵਿੱਤਰ ਹੋ ਗਿਆ।

●